# ਬੰਦਾ ਬਹਾਦਰ

ਗਿਆਨੀ ਕਰਤਾਰ ਸਿੰਘ ਕਲਾਸਵਾਲੀਏ

ਤੇਰੀ ਸੱਤਿਆ ਬਾਝਨ ਮੂਲ ਮੈਥੇ ਜ਼ਰਾ ਸੱਤਿਆ ਅੰਗ ਹਲਾਵਨੇ ਦੀ
ਤੇਰੇ ਆਸਰੇ ਕਰ ਦਲੀਲ ਬੈਠਾ ਮੋਤੀ ਸਾਗਰੋਂ ਬਾਹਰ ਲਿਆਵਨੇ ਦੀ
ਮੱਥਾ ਨਾਲ ਪਹਾੜ ਦੇ ਡਾਹ ਬੈਠਾ ਤਾਕਤ ਨਹੀਂ ਹੈ ਸੇਰ ਉਠਾਵਨੇ ਦੀ
ਜੇ ਤੂੰ ਕਰਮ ਕਰੇਂ ਸੱਭੇ ਸਹਿਲ ਹੋਵੇ ਤੈਨੂੰ ਲੱਜਿਆ ਨਾਮ ਧਿਆਵਨੇ ਦੀ
ਤੇਰਾ ਨਾਮ ਕਰਤਾਰ ਕਰਤਾਰ ਮੈਂ ਭੀ ਰੱਖੀਂ ਸ਼ਰਮ ਇੱਕ ਨਾਮ ਸਦਾਵਨੇ ਦੀ

ਬੇਨਤੀ ਸਤਗੁਰਾਂ ਅੱਗੇ

ਮੇਰੀ ਲਖ ਡੰਡੌਤ ਪ੍ਰਨਾਮ ਹੋਵੇ ਆਇਆ ਸ਼ਰਨ ਮੈਂ ਤਾਂ ਆਸਧਾਰ ਗੁਰਜੀ
ਨਾਮ ਆਪਨੇ ਦੀ ਲਾਜ ਰੱਖ ਲੈਣੀ ਬਿਰਦ ਪਾਲ ਸ੍ਵਾਮੀ ਤਾਰਨਹਾਰ ਗੁਰਜੀ
ਨਾਨਕ ਅੰਗਦ ਗੁਰੂ ਅਮ੍ਰਦਾਸ ਤੂੰ ਹੀਂ ਰਾਮਦਾਸ ਅਰਜਨ ਦਾਤਾਰ ਗੁਰਜੀ
ਹਰਗੁਬਿੰਦ ਹਰਰਾਇ ਹਰਕ੍ਰਿਸ਼ਨ ਗੁਰੂ ਨਾਵੇਂ ਹਿੰਦ ਚਾਦ੍ਰ ਅੱਘਹਾਰ ਗੁਰਜੀ
ਹੋਈ ਆਗਯਾ ਪੁਰਖ ਅਕਾਲ ਦੀ ਜਾਂ ਲਿਆ ਵਿਚ ਭਾਰਤ ਅਵਤਾਰ ਗੁਰਜੀ
ਹੋਇਆ ਜੱਗ ਦੇ ਵਿਚ ਪ੍ਰਕਾਸ਼ ਸਾਰੇ ਦਿੱਤੇ ਮੇਟ ਸੱਭੇ ਧੁੰਧੂਕਾਰ ਗੁਰਜੀ
ਜ਼ੋਰ ਮੋਮਨਾ ਦਾ ਦਿੱਤਾ ਤੋੜ ਸਾਰਾ ਪਾਇਆ ਖ਼ਾਲਸੇ ਆਨ ਗੁਬਾਰ ਗੁਰਜੀ
ਰਚ ਪੰਥ ਕੱਠੇ ਕੀਤੇ ਵਰਨ ਚਾਰੇ ਰਚਿਆ ਖਾਲਸਾ ਬਲੀ ਬਲਵਾਨ ਗੁਰਜੀ
ਜਾਂਦਾ ਧਰਮ ਮਲਿਆ ਰੱਖ ਕਰਮ ਕਰਕੇ ਹੱਥ ਫੜ ਨੰਗੀ ਸ਼ੀਹਨ ਸ਼ਾਰ ਗੁਰਜੀ
ਸਹੇ ਕਸ਼ਟ ਭਾਰੇ ਦੇਹੀ ਆਪਣੀ ਤੇ ਜਾਂਦੇ ਧਰਮ ਦੇ ਰੱਖਨੇ ਹਾਰ ਗੁਰਜੀ
*ਜੰਦੂ ਟਿੱਕੇ ਦੀ ਰਖ ਜ਼ਾਆਨ ਕੀਤੀ ਜੰਗ ਕਰ ਤੁਰਕਾਂ ਤਾਈਂ ਮਾਰ ਗੁਰਜੀ
ਜਿਸ ਤਰਫ਼ ਕੀਤਾ ਮੁੱਖ ਖਾਲਸੇ ਨੇ ਕੋਈ ਨਹੀਂ ਆਇਆ ਵਾਰ ਪਾਰ ਗੁਰਜੀ
ਤੁਸਾਂ ਚਿੜੀਆਂ ਤੋਂ ਬਾਜ਼ ਮਰਵਾ ਦਿੱਤੇ ਲੀਲਾ ਤੁਸਾਂ ਦੀ ਅਪਰ ਅਪਾਰ ਗੁਰਜੀ
ਸਿਰ ਜੱਟਾਂ ਦੇ ਛਤਰ ਝੁਲਾ ਦਿਤੇ ਹਲ ਵਾਹੁੰਦੇ ਕੀਤੇ ਸਰਦਾਰ ਗੁਰਜੀ
ਹੱਥ ਜੰਘੀਆਂ ਤੇ ਢੋਰ ਕੁੱਟਦੇ ਸੀ ਕੀਤੇ ਤਾਜੀਆਂ ਦੇ ਅਸਵਾਰ ਗੁਰਜੀ
ਰਚੇ ਰੀਥ ਤੇ ਪੰਥ ਰਚਾ ਨਵਾਂ ਕੀਤਾ ਜੱਗ ਦੇ ਸਿਰ ਉਪਕਾਰ ਗੁਰਜੀ
ਜ਼ਿਹੜੇ ਸੋਹਣੀਆਂ ਸੱਸੀਆਂ ਸੁਣਨ ਵਾਲੇ ਪੜ੍ਹ ਸ਼ਬਦ ਹੋਏ ਭਵਪਾਰ ਗੁਰਜੀ
ਰਾਹ ਨਰਕ ਵਾਲੇ ਜਾਂਦੇ ਲੋਕ ਰੱਖੇ ਦੇ ਬ੍ਰਹਮ ਗਿਆਨ ਵਚਾਰ ਗੁਰਜੀ

*ਪਰ ਉੱਪਕਾਰਤਾ ਕਰ ॥

ਭਾਨਗਿਆਨਵਾਲਾ ਪ੍ਰਕਾਸ਼ਕੀਤਾਹੋਯਾਦੂਰਅੱਗਯਾਨਅੰਧਯਾਰ ਗੁਰਜੀ
ਮੇਰੀਬੇਨਤੀਅਰਜ਼ਕਬੂਲਕਰਨੀਮੇਰਾਦੇਵਨਾ ਸ਼ਿਹਰ ਸਵਾਰ ਗੁਰਜੀ
ਜਿਵੇਂਤੁਰਕਪਠਾਣਾਂਦਾਨਾਸਕੀਤਾ ਮੇਰੇਦੇਵਨੇ ਵਿਘਨ ਪਛਾਰ ਗੁਰਜੀ
ਮੇਰੀ ਵਿੱਚ ਜਹਾਨਦੇਲਾਜ ਰੱਖੀਆਖਾਂਸ਼ਿੱਹਰਤਾਸੀਰਉਚਾਰ ਗੁਰਜੀ
ਆਉਨਨੇਕਜ਼ੁਬਾਨਨਕਸ਼ਟ ਹੋਵੇ ਕਰਾਂ* ਗ੍ਰੰਥ ਪੂਰਾ ਸ਼ੌਕ ਧਾਰਗੁਰਜੀ
ਖੁਸ਼ੀਹੋਨ ਸੱਭੋ ਪੜ੍ਹਨਸੁਨਣ ਵਾਲੇ ਜਿਨ੍ਹਾਂ ਵਿੱਚਹੈ ਬੁੱਧ ਉਦਾਰ ਗੁਰਜੀ
ਬਾਗ਼ ਬਾਗ਼ ਹੋ ਜਾਨ ਪ੍ਰੇਮ ਵਾਲੇ ਦੇਖਸੁਖ਼ਨ ਬਹਾਰ ਗੁਲਜ਼ਾਰ ਗੁਰਜੀ
ਜੇਕਰਮਿਹਰਦੀਕਰੋਗੇਨਿਗ੍ਹਾ ਮੇਥੇਕਵਤਾਹੋਜਾਸੀ ਇਕਸਾਰ ਗੁਰਜੀ
ਤੁਸਾਂ ਆਪਣੀ ਤਰਫ਼ ਥੀਂ ਦਯਾਕਰਨੀ ਮੇਰੇਦੇਵਨੇਐਬਵਸਾਰ ਗੁਰਜੀ
ਮੇਰੇ ਜਿਹਾ ਨ ਦੂਸਰਾ ਹੋਰ ਖੋਟਾ ਤੁਸਾਂ ਜਿਹਾ ਨ ਹੋਰ ਦਾਤਾਰ ਗੁਰਜੀ
ਤੁਸਾਂਜਿਹਾਨਾਹੀਂ ਸ਼ਰਨ ਪਾਲਕੋਈ ਮੇਰੇਜਿਹਾਨਹੋਰਬੁਰਿਆਰ ਗੁਰਜੀ
ਮੇਰੇ ਦੇਖ ਸਾਰੇ ਐਬ ਢੱਕ ਲੈਣੇ ਮੈਂ ਤਾਂ ਸਭ ਨਾਲੋਂਐਬਦਾਰ ਗੁਰਜੀ
ਕਰਮਭਲਾਕੋਈਮੈਥੋਂਨਹੀਂਹੋਯਾਬਾਈਸਾਲਦੇਆਵਿੱਚ ਘਾਰ ਗੁਰਜੀ
ਅਗੇਕੋਈ ਉਮੈਦਨਨੇਕੀਆਂਦੀਕੱਲਜੁੱਗਪਾਇਆ ਸਿਰਭਾਰ ਗੁਰਜੀ
ਇੱਕ ਆਸਮੈਨੂੰਤੇਰੇ ਨਾਮ ਵਾਲੀ ਹੋਰ ਕੋਈ ਨ ਕਾਰ ਵਿਹਾਰ ਗੁਰਜੀ
ਪੰਥ ਆਪਨੇ ਦੀਲਾਜ ਤੁਸਾਂਤਾਈਂ ਸਿੱਖੀਪਾਲਨੀਹੈਇੱਕਰਾਰ ਗੁਰਜੀ
ਰਿੱਧਸਿੱਧ ਬਖਸ਼ੀਤੁਸਾਂਖ਼ਾਲਸੇਨੂੰਭੁਗਤਮੁਗਤਦਿੱਤੇ ਫਲਚਾਰ ਗੁਰਜੀ
ਆਸਾ ਪੂਰੀ ਹੋ ਜਾਏ ਕਰਤਾਰਸਿੰਘਾ ਦੇਵੇਂ ਹਥਜੋੜਾਂਬਾਰਬਾਰ ਗੁਰਜੀ

ਉਸਤਤੀ ਵਿੱਦਯਾ ਗੁਰੂ

ਧੰਧੁ ਧੰਨ ਮੇਰੇ ਗੁਰ ਦੇਵ ਸਵਾਮੀ ਜਿਨ੍ਹਾਂ ਵਿੱਦਯਾ ਪੜ੍ਹਨ ਸਖਾਇਆਏ
ਦਿੱਤਾਮੇਟਅੱਗਯਾਨਅੰਧੇਰਸਾਰਾਦਿਲੋਂਤਿਮ੍ਰ ਅੱਗਯਾਨ ਮਟਾਇਆਏ
ਕੀਤੀਬੁੱਧਪ੍ਰਕਾਸ਼ਹੁਲਾਸ ਕਰਕੇ ਭਾਨ ਗਿਆਨ ਵਿਚਾਰ ਚੜ੍ਹਾਇਆਏ
ਕੀਤਾਪਸੂਥੋਂ ਆਦਮੀ ਜੂਨਅੰਦ੍ਰ ਬੜੀਮਿਹਰ ਕਰਕਰਮ ਕਮਾਇਆਏ
ਕਰਾਂਬੈਠਕੀਸਿਫ਼ਤਜ਼ੁਬਨਥੀਮੈਂ ਜਿਨ੍ਹਾਮਣਕਿਓਂਲਾਲ ਬਨਾਇਆਏ

* ਜੌਹਰ ਖ਼ਾਲਸਾ ॥

ਭੁੱਲੇ ਜਾਂਦੇ ਨੂੰ ਫੜ ਕੇ ਰਾਹ ਪਾਇਆ ਰੂਪ ਆਪਨੇ ਵਿੱਚ ਮਲਾਇਆ ਏ
ਵਾਹ ਵਾਹ ਓਹ ਰੂਪ ਮਹਾਤਮਾਂ ਦਾ ਮਾਰ ਤਮ੍ਹਾਂ ਤੇ ਕੂੜ ਗਵਾਇਆ ਏ
ਕਾਮ ਕ੍ਰੋਧ ਤੇ ਲੋਭ ਹੰਕਾਰ ਤਾਈਂ ਵਿਚ ਗਿਆਨ ਦੀ ਨਦੀ ਰੁੜ੍ਹਾਇਆ ਏ
ਬ੍ਰਹਮਵਿੱਦਜਾ ਜਿਨ੍ਹਾਂ ਨੂੰ ਪ੍ਰਗਟ ਹੋਈ ਦਿਲੋਂ ਭਰਮ ਅੱਗਜ਼ਾਨ ਹਟਾਇਆ ਏ
ਏਸ ਜੱਗ ਨੂੰ ਜਾਣ ਕੇ ਵਾਂਗ ਸੁਫ਼ਨੇ ਮੋਹ ਏਸ ਦੇ ਵਿੱਚ ਨ ਪਾਇਆ ਏ
ਜਿਵੇਂ ਕੌਲ ਤਾਲਾਬ ਦੇ ਵਿਚ ਰਹਿੰਦਾ ਮੱਖੀ ਵਾਂਗ ਨਚਿੱਤ ਫਸਾਇਆ ਏ
ਦੁਖ ਵੈਰ ਨ ਕਿਸੇ ਦੇ ਨਾਲ ਕੀਤਾ ਨਿਰਮੋਹ ਹੋ ਝੱਟ ਲੰਘਾਇਆ ਏ
ਗੁਰ ਬਾਨੀ ਦੇ ਨਾਲ ਪ੍ਰੀਤ ਰੱਖੀ ਹੋਰ ਲਫ਼ਜ਼ ਨ ਮੂਹੋਂ ਅਲਾਇਆ ਏ
ਨਾਮ ਜਪਦਿਆਂ ਉਮਰ ਬਤੀਤ ਹੋਈ ਐਵੇਂ ਦਮ ਨ ਮੂਲ ਗਵਾਇਆ ਏ
ਭਲੇ ਪੁਰਸ਼ ਮਰਦੇ ਉਮਰ ਭੋਗ ਸਾਰੀ ਘਟੇ ਪਾਪੀਆਂ ਆਖ ਸੁਨਾਇਆ ਏ
ਅੱਜ ਤੀਕ ਰਹੀ ਦੇਹ ਆਰੋਗ ਡਿੱਠੀ ਸਾਲ ਵਿੱਚ ਗਿਣਤੀ ਸੌ ਆਇਆ ਸੇ
ਜਪ ਸਾਹਿਬ ਤੇ ਸੁਖਮਣੀ ਪਾਠ ਕਰਦੇ ਤਿੱਨ ਨੇਮ ਦਾ ਨੇਮ ਠਹਿਰਾਇਆ ਏ
ਬੁੱਧ ਰਹੀ ਚੈਤੰਨ ਹੈ ਹੁਣ ਤੋੜੀ ਜਨਮ ਸੁਫ਼ਲ ਮਾਨੁੱਖ ਦਾ ਪਾਇਆ ਏ
ਵਿੱਚ ਹੈ ਅੱਸਥਾਨ ਕਲਾਸ ਵਾਲੇ ਸਿੰਘ ਖੱਤ੍ਰੀ ਆਖ ਸੁਨਾਇਆ ਏ
ਦੁਸੰਧਾ ਸਿੰਘ ਗੁਰਦੇਵ ਕਰਤਾਰ ਸਿੰਘ ਦੇ ਕਰਾਂ ਬੰਦਨਾ ਜਿਨ੍ਹਾਂ ਪੜ੍ਹਾਇਆ ਏ

ਪਰੇਮੀ ਜਨਾਨੇ ਕਹਿਨਾ ਵਾਸਤੇ ਏਸ ਗ੍ਰੰਥ ਰਚਨ ਦੇ

ਲੱਗੀ ਖੂਬ ਬਹਾਰ ਬਹਾਰ ਸੇਤੀ ਲਾਇਆ ਦੋਸਤਾਂ ਆਨ ਦੀਵਾਨ ਆਹਾ
ਖਿੜੀ ਖੂਬ ਗੁਲਜ਼ਾਰ ਬਹਾਰ ਵਾਲੀ ਬੈਠੇ ਰਲ ਮਿੱਤ੍ਰ ਇਕੋ ਹਾਨ ਆਹਾ
ਖਿੜੇ ਦੋਸਤਾਂ ਦੇ ਮਨ ਫੁੱਲ ਵਾਂਗੂ ਸਭ ਖ਼ੁਸ਼ੀ ਦਾ ਤਿਆਰ ਸਾਮਾਨ ਆਹਾ
ਵੱਗੀ ਆਨ ਕੇ ਹਵਾ ਪ੍ਰੇਮ ਵਾਲੀ ਦਿੱਲ ਹੋਏ ਲੁਭਾਯ ਮਾਨ ਆਹਾ
ਰਲ ਮਿਤ੍ਰਾਂ ਨੇ ਇੱਕ ਮਤਾ ਕੀਤਾ ਆਪੋ ਵਿੱਚ ਹੀ ਨਾਲ ਬਿਆਨ ਆਹਾ
ਫੇਰ ਕਹਿਆ ਸੁਨਾ ਕੇ ਦਾਸ ਤਾਈਂ ਇੱਕ ਅਸੀਂ ਕਰਦੇ ਫੁਰਮਾਨ ਆਹਾ
ਆਖੇ ਬਹੁਤ ਨੇ ਬੈਤ ਕਬਿੱਤ ਡਿਓਢਾਂ ਵਿੱਚ ਸ਼ੌਕ ਦੇ ਹੋ ਗੁਲਤਾਨ ਆਹਾ
ਕਿੱਸੇ ਬਹੁਤ ਬਨਾਇ ਤਿਯਾਰ ਕੀਤੇ ਪੜ੍ਹਨ ਲੋਕ ਲੈ ਵਿੱਚ ਜਹਾਨ ਆਹਾ
ਤੇਰਾ ਦਿਲ ਕਮਾਨ ਨੌਟਾਂਕ ਵਾਲਾ ਵਿੱਚ ਸੁਖ਼ਨ ਧਰੇ ਤਿੱਖੇ ਬਾਨ ਆਹਾ

ਚਿੱਲਾ ਖਿੱਚ ਜ਼ੁਬਾਨ ਦਾ ਚੱਲਦੇ ਨੇ ਦਾਨਸ਼ ਮੰਦਾਂਦੇ ਦਿਲ ਨਸ਼ਾਨ ਆਹੋ
ਪਿੱਛੇ ਕਹੇ ਕਿੱਸੇ ਸੋਤਾਂਛਪ ਚੁਕੇ ਲੈ ਲੈ ਪੜ੍ਹ ਰਹੇ ਕਦਰ ਦਾਨ ਆਹਾ
ਕਿੱਸਾ ਨਵਾਂ ਬਨਾਇਸੁਨਾਇਸਾਨੂੰ ਕੁੱਝ ਅਕਲਦਾ ਲਾਇਕੇ ਤਾਨ ਆਹਾ
ਪਿੱਛੇ ਜਿਨ੍ਹਾਂ ਕਵੀਸ਼ੁਰਾਂ ਕਰੀ ਕਵਤਾ ਸ਼ਿਹਰ ਸ਼ਾਇਰਾਂ ਇਲਮ ਤਰਾਨ ਆਹਾ
ਹੁਨਰ ਇਲਮ ਤੇ ਕਸਬ ਦਿਖਾਇ ਦਿੱਤੇ ਚੰਗੇ ਹੋਏ ਕਈ ਬੁੱਧੀਵਾਨ ਆਹਾ
ਰਹੇ ਜੱਗ ਤੇ ਉਨ੍ਹਾਂ ਦੇ ਨਾਮ ਬਾਕੀ ਬਨੇ ਸ਼ਇਰ ਜਿਹੜੇ ਬਾਗਬਾਨ ਆਹਾ
ਬੂਟੇ ਪ੍ਰੇਮ ਤੇ ਡੁੱਲ ਕਰ ਸੁਖ਼ਨ ਰੂਪੀ ਹੱਥੀਂ ਲਾਇਗਏ ਬੋਸਤਾਨ ਆਹਾ
ਬੜੇ ਬੜੇ ਕੇਈ ਨਾਮ ਵੱਰ ਹੋਏ ਨਹੀ ਦਿਸ ਦਾ ਕਿਤੇ ਨਸ਼ਾਨ ਆਹਾ
ਪੁਤਲੇ ਖ਼ਾਕ ਦੇ ਖ਼ਾਕ ਦੇ ਵਿੱਚ ਰਲ ਗਏ ਇਹ ਕੂਚ ਫ਼ਨਾਹ ਮਕਾਨ ਆਹਾ
ਕਈ ਕੱਟ ਗਏ ਰਾਤ ਸਰਾਂ ਅੰਦ੍ਰ ਵੇਲੇ ਸੁਬਹ ਕਰ ਗਏ ਚਲਾਨ ਆਹਾ
ਨਦੀ ਨਾਓਂ ਦੇ ਵਾਂਗ ਏਹ ਮੇਲ ਹੈਜੀ ਬਣਿਆ ਜੱਗ ਸਾਰਾ ਐਣਜਾਨ ਆਹਾ
ਕਈ ਆਵੰਦੇ ਤੇ ਕਈ ਜਾਵੰਦੇ ਨੇ ਕਈ ਬੰਨ੍ਹ ਤਿਯਾਰ ਸਾਮਾਨ ਆਹਾ
ਪੈਨਾ ਸਭ ਨੇ ਕਾਲ ਦੇ ਮੁੱਖ ਅੰਦ੍ਰ ਝੂਠਾ ਮੂਰਖਾਂ ਸ਼ਾਨ ਗੁਮਾਨ ਆਹਾ
ਕਈ ਮਾੜੀਆਂ ਮਹਿਲ ਉਸਾਰ ਗਏ ਕਈ ਕੋਟ ਤੇ ਕਿਲ੍ਹੇ ਐਵਾਨ ਆਹਾ
ਕਈ ਮੌਤ ਤਾਈਂ ਜੱਫੇ ਮਾਰ ਗਏ ਬਲ ਗਏ ਦਖਾ ਬਲਵਾਨ ਆਹਾ
ਜ਼ਾਲਮ ਜ਼ੁਲਮ ਕਰਕੇ ਨਾਮ ਡੋਬ ਗਏ ਨਾਲ ਆਜ ਜ਼ਾਂ ਪਾਪ ਕਮਾਨ ਆਹਾ
ਰਹੇ ਉਨ੍ਹਾਦੇ ਨਾਮ ਅਟੱਲ ਬਾਕੀ ਭਲਾ ਬੀਜ ਹੱਥੋਂ ਦੇ ਗਏ ਦਾਨ ਆਹਾ
ਨਾਮ ਵਾਸਤੇ ਖੂਹ ਤੇ ਬਾਗ਼ ਬਾਓਲੀ ਵਿੱਚ ਰਾਸਤੇ ਤਾਲ ਲਵਾਨ ਆਹਾ
ਨਾਮ ਵਾਸਤੇ ਪੁਲ ਸਰਾਂ ਮੰਦ੍ਰ ਬਖ਼ਤਾ ਵਰ ਜਿਹੜੇ ਬਨਵਾਨ ਆਹਾ
ਬੂਟਾ ਆਪ ਹੱਥੀਂ ਤੂੰ ਭੀ ਲਾ ਕੋਈ ਏਸ ਦੇਹ ਵਾਲਾ ਝੂਠਾ ਮਾਨ ਆਹਾ
ਫੁੱਲ ਫੁੱਲ ਅੰਦ੍ਰ ਹੋਰ ਹੋਰ ਖ਼ੁਸ਼ਬੂ ਕਦਰਦਾਨ ਜਿਹੜੇ ਕਦਰਪਾਨ ਆਹਾ
ਗੁੱਲ ਸ਼੍ਹਇਲਮ ਅੰਦ੍ਰ ਗੁੱਲ ਖਿਲਾਦ੍ਹੇ ਤੂੰ ਖੁਸ਼ਬੂਦਾਰ ਕੁਸ਼ਿਹਰ ਬਖਾਨ ਆਹਾ
ਸੋਹਣੇ ਫੁੱਲਾਂ ਉਪਰ ਮਨ ਦੋਸਤਾਂ ਦੇ ਵਾਂਗ ਬੁਲ ਬਲਾਂ ਚਹਿਚਹਾਨ ਆਹਾ
ਲਿਖ ਬੰਦੇ ਬਹਾਦਰ ਦਾ ਹਾਲ ਸਾਰਾ ਬੜਾ ਮਰਦ ਦਲੇਰ ਜਵਾਨ ਆਹਾ
ਜਿਵੇਂ ਵੈਰ ਲਏ ਸਾਹਿਬ ਜ਼ਾਦਿਆਂ ਦੇ ਮਾਰੇ ਚੁਣਕੇ ਮੁਗ਼ਲ ਪਠਾਨ ਆਹਾ

ਸਿੱਧੇ ਜੋੜ ਕੇ ਬੈਂਤ ਤਯਾਰ ਕਰ ਦਿਹ ਮੋਟੀ ਰੱਖ ਪੰਜਾਬ ਜ਼ੁਬਾਨ ਆਹਾ
ਇਹ ਅਰਜ਼ ਮਨਜ਼ੂਰ ਕਰਤਾਰ ਸਿੰਘਾ ਕਰ ਪੰਥ ਦੇ ਸਿਰ ਅਹਿਸਾਨ ਆਹਾ

ਬੇਨਤੀ ਕਰਨੀ ਕਵਤਾ ਨੇ ਅੱਗੇ ਮਿੱਤ੍ਰਾਂ ਦੇ

ਆਖੀ ਤੁਸਾਂ ਜੋ ਠੀਕ ਹੈ ਖ਼ਾਲਸਾ ਜੀ ਦਾਸ ਮੂਲ ਨਹੀਂ ਸੱਕਦਾ ਟਾਲ ਪਿਆਰੇ
ਮੰਨਾਂ ਸਿਰ ਮੱਥੇ ਕਹਿਆ ਆਪ ਦਾ ਮੈਂ ਕਹਿਨਾ ਤੁਸਾਂ ਦਾ ਲਾਂ ਸੰਭਾਲ ਪਿਆਰੇ
ਧੰਨ ਭਾਗ ਮੇਰੇ ਅੱਜ ਧੰਨ ਹਾਂ ਮੈਂ ਮੈਨੂੰ ਖ਼ੁਸ਼ੀ ਹੋਈ ਵਾਲ ਵਾਲ ਪਿਆਰੇ
ਮੈਂ ਕੌਨ ਨਾਚੀਜ਼ ਕੰਗਾਲ ਜਿਹਾ ਕੀਤਾ ਮੇਰਿਆਂ ਦੋਸਤਾਂ ਸਵਾਲ ਪਿਆਰੇ
ਆਖਾ ਲੱਖ ਵਾਰੀ ਮੰਨਾਂ ਖ਼ਾਲਸਾ ਜੀ ਮੇਰੇ ਦਿਲ ਹੈ ਡਰ ਕਮਾਲ ਪਿਆਰੇ
ਛੰਦ ਹੈ ਨ ਉਚਾਰਨੇ ਬਹੁਤ ਔਖੇ ਮੈਂ ਤਾ ਜਾਨ ਦਾ ਨਹੀਂ ਇਕ ਚਾਲ ਪਿਆਰੇ
ਸ਼ਿਹਰ ਆਖਨਾ ਕੱਮ ਹੈ ਸ਼ਾਇਰਾਂ ਦਾ ਆਖਾਂ ਸ਼ਿਹਰ ਮੇਰੀ ਕੀ ਮਜਾਲ ਪਿਆਰੇ
ਕਤਰੇ ਖ਼ੂਨ ਉਛਾਲਨੇ ਸ਼ਿਹਰ ਕਹਿਨਾ ਏਠ ਕੱਢਨੇ ਦਿਲੀ ਉਬਾਲ ਪਿਆਰੇ
ਏਥੇ ਚਾਹੀਦੀ ਬੁੱਧ ਬਾਰੀਕ ਵੱਡੀ ਹੋਰ ਵਿੱਦਯਾ ਚਾਹੀਦੀ ਨਾਲ ਪਿਆਰੇ
ਸ਼ਿਹਰ ਆਖਨੇ ਕੰਮ ਨੇ ਚਾਤਰਾਂ ਦੇ ਖੋਟੀ ਬੁੱਧ ਤੇ ਹਾਂ ਉਮ੍ਰ ਬਾਲ ਪਿਆਰੇ
ਜੋੜ ਅੱਖਰਾਂ ਫੁੱਲ ਤਿਆਰ ਕਰਨੈ ਥਾਂ ਥਾਂ ਲਾਨੈ ਡਾਲ ਡਾਲ ਪਿਆਰੇ
ਬੂਟੇ ਜੋੜ ਕੇ ਬੈਂਤ ਤਯਾਰ ਕਰਨੇ ਰੰਗ ਰੰਗ ਕਈ ਚਿੱਟੇ ਲਾਲ ਪਿਆਰੇ
ਦਿਲ ਚੌਰ ਬਨਾ ਪਿਆਰਿਆਂ ਦੇ ਬੂਟੇ ਦੇਵਨੇ ਲਾ ਦਖਾਲ ਪਿਆਰੇ
ਸ਼ੌਕ ਵਾਲਿਆਂ ਦੇ ਮਨ ਵਾਂਗ ਭੌਰਾਂ ਉੱਤੇ ਕਰਨੇ ਖ਼ੁਸ਼ੀ ਬਠਾਲ ਪਿਆਰੇ
ਏਡੀ ਨਹੀ ਹਿੰਮਤ ਹੁਨਰ ਨਹੀ ਮੇਥੇ ਨਹੀਂ ਆਂਵਦੇ ਦਿਲੋਂ ਉਬਾਲ ਪਿਆਰੇ
ਆਸ ਗੁਰਾਂ ਦੀ ਰਖ ਕਰਤਾਰ ਸਿੰਘਾ ਹੋਰ ਛੱਡ ਦੇਹ ਖ਼ਾਮ ਖ਼ਿਆਲ ਪਿਆਰੇ

ਕਰਤਾ ਨੇ ਬੇਨਤੀ ਕਰਨੀ ਪੰਥ ਅੱਗੇ ॥

ਕਰਾਂ ਬੇਨਤੀ ਖ਼ਾਲਸਾ ਪੰਥ ਅੱਗੇ ਸ਼ਰਨ ਤੇਰੀ ਹਾਂ ਮੈਂ ਤੱਕ ਬਾਲ ਆਇਆ
ਤੂੰ ਗੁਰਾਂ ਦੀ ਮੂਰਤੀ ਕਲੂ ਅੰਦ੍ਰ ਬਹੁਤੀ ਕਰ ਵਚਾਰ ਮੈਂ ਭਾਲ ਆਇਆ
ਏਹ ਕਰਾਂ ਅਰਦਾਸ ਮੈਂ ਪਾਸ ਤੇਰੇ ਮੇਰੇ ਦਿਲ ਦੇ ਵਿੱਚ ਉਬਾਲ ਆਇਆ
ਕਹਿਆ ਬੰਦੇ ਦਾ ਹਾਲ ਕਹੋ ਦੋਸਤਾਂ ਨੇ ਮੇਰੇ ਚਿੱਤ ਭੀ ਸ਼ੌਕ ਕਮਾਲ ਆਇਆ
ਕੱਮ ਸ਼ਾਇਰੀ ਦਾ ਹੈ ਜੀ ਬਹੁਤ ਔਖਾ ਮੇਰੇ ਬਾਲ ਦੇ ਚਿੱਤ ਖਿਆਲ ਆਇਆ

ਮੇਰੀਰੱਖਣੀਸ਼ਰਮਕ੍ਰਤਾਰਸਿੰਘਾਸ਼ਰਨ ਪੰਥ ਦੀ ਮੈਂ ਕਰਪਾਲ ਆਇਆ

ਏਸ ਗ੍ਰੰਥ ਦੇ ਬਣਨ ਥੋਂ ਪੰਥ ਨੂੰ ਲਾਭ ॥

ਗਿਆਨਸਿੰਘਗਿਆਨੀਜੀਗ੍ਰੰਥਰਚਿਆਨਾਮਜਿਸਦਾਪੰਥਪ੍ਰਕਾਸ਼ਭਾਈ
ਹਰ ਕਿਸੇ ਨੂੰ ਓਸ ਦਾ ਬੋਧ ਨਾਹੀ ਰਹਿੰਦੇ ਪੜ੍ਹਨਤੋਂ ਸਿੰਘਨਰਾਸਭਾਈ
ਉਹਨੂੰ ਪੜ੍ਹੇ ਕੋਈ ਵਿੱਦਵਾਨ ਪੂਰਾ ਹਰ ਕਿਸੇ ਦੇ ਬੋਧ ਨ ਪਾਸ ਭਾਈ
ਬਾਹਰ ਪਿੰਡਾਂ ਦੇ ਵਿੱਚ ਨ ਸੰਤਮਿਲਦੇਕਰਨਕਥਾਜੋਨਾਲਹੁਲਾਸਭਾਈ
ਕਿਥੋਂ ਜਾਕੇ ਸੁਨਣ ਉਹ ਏਹ ਗੱਲਾਂ ਜਿਹੜੇਧੰਦਿਆਂਦੀਫਸੇਫਾਸ ਭਾਈ
ਓਹਨਾਂ ਵਾਸਤੇ ਰਚਾਂ ਗ੍ਰੰਥ ਸੋਹਨਾ ਰੱਖ ਪੂਰਿਆਂ ਗੁਰਾਂ ਦੀ ਆਸ ਭਾਈ
ਪੰਥ ਖਾਲਸਾ ਦਾਸ ਤੇ ਕਰੇ ਕਿਰਪਾ ਗੁਰਕਰਨਮਨਜ਼ੂਰਅਰਦਾਸਭਾਈ
ਹੁਣ ਲਿਖ ਪ੍ਰਸੰਗ ਕਰਤਾਰ ਸਿੰਘਾਯਾਦ ਰਖ ਗੁਰੂ ਸਾਸ ਸਾਸ ਭਾਈ

ਵਾਕ ਕਵੀ ॥

ਇਹ ਗ੍ਰੰਥ ਆਖਾਂ ਵਿੱਚ ਰੱਖ ਬੈਂਤਾਂਕਦਰ ਜੱਟਸਿੱਧੇਇਹਦਾ ਪਾਵਨੀ ਗੇ
ਛੱਡ ਸੱਸੀਆਂ ਸੋਹਣੀਆਂ ਹੀਰ ਰਾਂਝੇ ਇਹਨੂੰ ਨਾਲ ਪ੍ਰੇਮ ਦੇ ਗਾਵਨੀ ਗੇ
ਭੇਦ ਗੁਰਾਂ ਦਾ ਭੀ ਨਾਲੇ ਪਾਵਨੀਗੇ ਬੈਠ ਆਪਨਾ ਦਿਲਪਰਚਾਵਨੀ ਗੇ
ਨਾਲੇ ਸਿੱਖੀ ਦੀ ਹੋਵਸੀ ਖ਼ਬਰ ਸਾਰੀ ਸਿਖਗੁਰੂ ਦੇਘਰਨੂੰ ਆਵਨੀ ਗੇ
ਵਿੱਚ ਬੈਠ ਕੇ ਯਾਰ ਪਿਆਰਿਆਂ ਦੇ ਸਿੰਘ ਨਾਲ ਪ੍ਰੇਮ ਸੁਨਾਵਨੀ ਗੇ
ਕਥਾ ਵਾਂਗ ਰੱਖਾਂ ਇਹਭੀਬੈਂਤਸਿੱਧੇ ਸਿੱਧੇ ਜੱਟ ਸੁਰਾਂਨਾਲਲਾਵਨੀ ਗੇ
ਹੋਰ ਵਿੱਦਯਾ ਵਾਨ ਜੋ ਲੋਗ ਭਾਈ ਉਹ ਜਾਨ ਅੰਵਾਨ ਹਸਾਵਨੀ ਗੇ
ਭੁੱਲ ਚੁੱਕ ਜੋ ਹੋਏ ਕਰਤਾਰਸਿੰਘਾ ਗੁਰੂ ਮਿਹਰਕਰਕੇ ਬਖਸ਼ਾਵਨੀ ਗੇ

ਏਸ ਗ੍ਰੰਥ ਵਿੱਚ ਇਹ ਪ੍ਰਸੰਗ ਆਉਣਗੇ ॥

ਹੱਥ ਜੋੜ ਕਰਕੇ ਨਮਸ਼ਕਾਰ ਗੁਰ ਨੂੰ ਹੁਣ ਕਥਾ ਪ੍ਰਸੰਗ ਚਲਾਵਨਾ ਹਾਂ
ਜੈਸੀ ਬੁੱਧ ਨੇਰੇ ਵਿੱਚ ਹੈ ਭਾਈ ਹਾਲ ਬੰਦੇ ਦਾ ਆਖ ਸੁਨਾਵਨਾ ਹਾਂ
ਜਿਵੇਂ ਬੰਦੇ ਤੇ ਗੁਰਾਂਦਾ ਮੇਲ ਹੋਇਆ ਤਿਵੇਂ ਮੁੱਖਥੀਂਆਖਅਲਾਵਨਾਹਾਂ
ਬੰਦਾ ਚੜ੍ਹ ਪੰਜਾਬ ਨੂੰ ਜਿਵੇਂ ਆਇਆ ਸਾਰਾ ਜੋੜਕੇ ਜੋੜ ਰਲਾਵਨਾਹਾਂ
ਵੈਰ ਲਏ ਜਿਵੇਂ ਸਾਹਿਬਜ਼ਾਦਿਆਂ ਦੇ ਮਾਰੇਤੁਰਕਤਿਵੇਂਗੀਤਗਾਵਨਾਹਾਂ

ਕੀਤੀਨਾਲਪਹਾੜੀਆਂਰਾਜਿਆਂਜਿਓਂ ਲਈ ਜਿੱਤ ਪੰਜਾਬਜਤਾਵਨਾ ਹਾਂ
ਘੋੜਾ ਫੇਰਿਆ ਦੇਸ ਦੇ ਵਿੱਚਜਿਵੇਂਹਰਦੁਵਾਰ ਥੀਂ ਅਟਕ ਲੈਜਾਵਨਾ ਹਾਂ
ਥੀ ਨਾਸ ਕੀਤਾ ਜਿਵੇਂ ਜ਼ਾਲਮਾਂ ਦਾ ਚੁਣ ਚੁਣਕੇ ਹਾਲ ਲਖਾਵਨਾ ਹਾਂ
ਫਿਰੀ ਬੰਦੇ ਦੀ ਆਨ ਦੁਹਾਈ ਜਿਵੇਂ ਬਾਦਸ਼ਾਹਾਂ ਮੂੰਹ ਘਾਹ ਫੜਾਵਨਾਹਾਂ
ਜਿਵੇਂ ਜ਼ਾਲਮਾਂ ਦੇ ਨਾਲ ਜੰਗ ਹੋਏ ਓਸੇ ਤਰਫ਼ ਨੂੰ ਕਲਮ ਚਲਾਵਨਾ ਹਾਂ
ਜਿਵੇਂ ਪੰਥ ਦੇ ਨਾਲ ਵਗਾੜ ਪਿਆਉਹਭੀਦੱਸਕੇ ਭਰਮ ਉਠਾਵਨਾ ਹਾਂ
ਮਾਤਾ ਸੁੰਦ੍ਰੀ ਜਿਵੇਂ ਸਰਾਪ ਦਿੱਤਾ ਝੂਠਾ ਕੌਲ ਦਾ ਕਰ ਫਸਾਵਨਾ ਹਾਂ
ਬੰਦੇ ਨਾਲ ਜਿਓਂ ਆਨ ਅਖ਼ੀਰ ਹੋਈ ਲੈਕੇ ਮੁੱਢਥੀਂ ਤੋੜ ਝੜਾਵਨਾ ਹਾਂ
ਚੁੱਕ ਅੱਵਲੋਂ ਗੱਲ ਅਖ਼ੀਰ ਤੋੜੀ ਸਾਫ਼ ਸਾਫ਼ ਹੀ ਲਿੱਖ ਦਖਾਵਨਾ ਹਾਂ
ਪਹਿਲਾਂਲਿਖਕੇ ਬੰਦੇ ਦਾ ਹਾਲ ਸਾਰਾ ਪਿਛੋਂਸਿੰਘਾਂਦਾਹਾਲ ਬਤਾਵਨਾ ਹਾਂ
ਸੱਭੇ ਦੇਖ ਪੰਜਾਬ ਦੀਆਂ ਤਵਾਰੀਖਾਂ ਨਾਲੇਪੰਥ ਪ੍ਰਕਾਸ਼ਉਲਟਾਵਨਾ ਹਾਂ
ਆਸ਼ਾ ਲੈਕੇ ਬਹੁਤਿਆਂ ਬੁੱਧ ਵਾਨਾ ਤਵਾਰੀਖ਼ ਦੇ ਤੌਰ ਬਨਾਵਨਾ ਹਾਂ
ਮੇਰੀ ਬੁੱਧ ਹੈ ਜੱਹੀ ਕਰਤਾਰ ਸਿੰਘਾ ਤਿਹਾ ਇਹ ਗ੍ਰੰਥ ਰਚਾਵਨਾ ਹਾਂ

ਵਾਕ ਕਵੀ

ਗੁਰੂਦਸਮ ਮਹਾਰਾਜਜੋਪੰਥਵਾਲੀਕਰਾਂ ਸ਼ੁਰੂ ਪਹਿਲਾਂਨਮਸ਼ਕਾਰ ਕਰਕੇ
ਮਿਹਰ ਕਰਨ ਜੇਦਾਸ ਤੇ ਦਿਆਲਹੋਕੇਲਿਖਾਂਬੰਦੇਦਾਹਾਲਸੁਧਾਰ ਕਰਕੇ
ਜੇਹੀ ਬੁੱਧ ਦਿੱਤੀ ਸੱਚੇ ਗੁਰੂ ਮੇਰੇ ਸੋ ਮੈਂ ਲਿਖਾਂ ਗੁਮਾਨ ਵਸਾਰ ਕਰਕੇ
ਕੀਤੇ ਆਪ ਕਲਗੀਧਰਕੰਮ ਜਿਹੜੇ ਏਸ ਜੱਗ ਅੰਦ੍ਰ ਦੇਹ ਧਾਰ ਕਰਕੇ
ਗਿਣੇ ਜਾਂਵਦੇ ਸ਼ੇਸ਼ ਨ ਸ਼ਾਰਦਾ ਤੋਂ ਪਿੱਛੇ ਹੱਟ ਬੈਠੇ ਹਿੰਮਤ ਹਾਰ ਕਰਕੇ
ਸਾਰੀਜ਼ਿਮੀਦਾਜੇਕ੍ਰਾਂਬਣੇਕਾਗਜ਼ਇਹਨਾਂਰੁੱਖਾਂ ਦੀ ਕਲਮ ਤਿਯਾਰ ਕਰਕੇ
ਇਹ ਸਾਤ ਸਮੁੰਦ ਦਵਾਤ ਦੇਥਾਂ ਸ਼ਾਹੀ ਕੁੱਲ ਪਹਾੜ ਵਿੱਚ ਡਾਰ ਕਰਕੇ
ਛੱਤੀ ਜੁੱਗ ਬਹਿਕੇਲਿਖੇਆਪਬ੍ਰਹਮਾਨਾਲਸ਼ਾਰਦਾਨੂੰ ਮਦਦਗਾਰ ਕਰਕੇ
ਜ਼ੇਕਰ ਲਿਖੇ ਤੇ ਫੇਰ ਭੀਕੀ ਲਿਖੇ ਰਾਈ ਜਿਨਾ ਪਹਾੜੋਂ ਸ਼ੁਮਾਰ ਕਰਕੇ
ਮੈਂ ਤਾਂ ਜੀਵ ਪਾਪੀ ਕਾਮ ਕ੍ਰੋਧਭਰਿਆ ਮੂੜ੍ਹ ਮੱਤਜਾਨੋ ਇੱਤਬਾਰ ਕਰਕੇ
ਇੱਕ ਜੀਭ ਮੇਰੀ ਓਹਭੀਵਿਸ਼ੇ ਰੁੱਝੀਕੌਣ ਜੱਸਗੁਰਲਿਖੇ ਵਚਾਰ ਕਰਕੇ

ਅਸਾਂ ਪਾਪੀਆਂ ਦੇ ਮਨ ਵਿੱਚ ਪਾਪਾਂ ਰਾਤ ਦਿਨੇ ਫਸੇ ਵੱਡਾ ਪਿਆਰ ਕਰਕੇ
ਇੱਕੋ ਬੁੱਧ ਸੀ ਉਹ ਭੀ ਕੁਬੁੱਧ ਹੋਈ ਖੋਟਾ ਸੰਗ ਤੇ ਵਿਸ਼ੇ ਵਕਾਰ ਕਰਕੇ
ਇੱਕ ਇੰਦ੍ਰਾ ਤੇ ਵਿਸ਼ੇ ਦਸ ਓਹਨੂੰ ਮਨ ਘੇਰਿਆ ਏਹਨਾ ਲਾਚਾਰ ਕਰਕੇ
ਇੱਕ ਪਲਭੀ ਮੂਲ ਨ ਟਿਕਣ ਦੇਂਦੇ ਤੁਰਤ ਲੈ ਉੱਡਨ ਅੱਸਵਾਰ ਕਰਕੇ
ਪੰਜ ਭੂਤਨੇ ਚਿੰਮੜੇ ਮਨ ਕੱਲਾ ਮੱਤ ਮਾਰ ਲਈ ਇਨ੍ਹਾਂ ਖ਼ੁਵਾਰ ਕਰਕੇ
ਕੌਨ ਸ਼ਿਹਰਆਖੇਬਹਿਕੇਵਿੱਚਗੋਸ਼ੇਏਸ ਸੁਰਤ ਨੂੰ ਪਕੜ ਖਲ੍ਹਾਰ ਕਰਕੇ
ਮੇਰੀ ਬੁੱਧ ਦੇ ਵਿੱਚ ਨਹੀਂ ਏਡ ਹਿੰਮਤ ਵੱਡੇਜੰਗਏਹਲਿਖੇਸ਼ੁਮਾਰਕਰਕੇ
ਜਿੰਨੀ ਹੈ ਹਿੰਮਤ ਓਨੀ ਲਾ ਛੱਡਾਂ ਵੱਡਾ ਆਸਰਾ ਗੁਰਾਂ ਦਾ ਧਾਰ ਕਰਕੇ
ਹੋਵੇਭੁੱਲ ਜੋਬਖ਼ਸ਼ਨੀ ਖ਼ਾਲਸਾਜੀ ਇੱਕ ਬਾਲ ਇੱਕ ਤਾਬਿਆਦਾਰ ਕਰਕੇ
ਖਾਰੇ ਆਪਨੇ ਦਾ ਹੋਕਾ ਦੇਵਨਾ ਹੈ ਕਰਾਂ ਰੀਸ ਨ ਕਿਸੇ ਦੀ ਖ਼ਾਰਕਰਕੇ
ਆਸ਼ਾ ਦਿੱਲਦੀ ਲਿਖਕੇ ਕਰਾਂਜ਼ਾਹਿਰਲਿਖਾਂਦਿਲੀ ਪ੍ਰੇਮ ਨਤਾਰ ਕਰਕੇ
ਮੈਨੂੰ ਮੋਤੀਆਂ ਦੀ ਭਲਾ ਸਾਰ ਕੀਏ ਮੂੜ੍ਹ ਸਾਗ ਦੇ ਬੇਚਣੇ ਹਾਰ ਕਰਕੇ
ਸੁਫ਼ਲ ਆਪਣੀ ਬੁੱਧਨੂੰਚਾਹਾਂਕਰਿਆ ਜੱਸਗੁਰਾਂਦੇਘਰਦਾ ਤਿਆਰ ਕਰਕੇ
ਚੱਲਿਆਖਤੂੰਸ਼ਿਹਰਕਰਤਾਰਸਿੰਘਪਰਨਸ਼ਾਇਰੀ ਦਾ ਇਕਰਾਰ ਕਰਕੇ

ਸਿਫ਼ਤ ਪੰਜਾਬ ਦੇਸ ਦੀ।

ਸੋਹਣਾ ਦੇਸ ਪੰਜਾਬ ਦਾ ਰੰਗ ਵੱਸੇ ਜੀਦੇ ਸ਼ਾਨ ਦਾ ਨਹੀਂ ਬਿਆਨ ਭਾਈ
ਵਿਚ ਦੇਸ ਕਲੇਸ਼ ਨ ਕਿਸੇ ਗੱਲੋਂ ਤੇ ਹਮੇਸ਼ ਖ਼ੁਸ਼ੀ ਅਵਾਦਾਨ ਭਾਈ
ਇੱਕ ਵੱਲ ਬਹਾਰ ਕਸ਼ਮੀਰ ਦੀਏ ਦੂਜੀ ਵੱਲ ਜੀਦੇਹਿੰਦੁਸਤਾਨਭਾਈ
ਫਿਰਨ ਪੰਜ ਦਰਯਾ ਬਹਾਰ ਦੇਂਦੇ ਚੰਗੀ ਆਬ ਹਵਾ ਪਛਾਨ ਭਾਈ
ਜਿਹਲਮ ਅਟਕ ਬਿਆਸ ਚਨਾਬ ਰਾਵੀ ਸੱਤਲੁੱਜਭੀ ਨਾਲ ਰਲਾਨਭਾਈ
ਹਰਾਭਰਾਦਿੱਸੇ ਸਰ ਸਬਜ਼ਸਾਰਾ ਨਿਗ੍ਹਾਆਵੰਦੀ ਨਹੀਂ ਬੀਆਬਾਨਭਾਈ
ਸਾਰੇਬਾਗ਼ ਬਹਾਰਗੁਲਜ਼ਾਰਗੁਲਸ਼ਨਜ਼ੂਆਵੰਦਾ ਨਹੀਂ ਰੇਗਸਤਾਨ ਭਾਈ
ਨਾਲ ਮੌਜ ਦੇ ਵੱਸਦਾ ਦੇਸ ਸਾਰਾ ਜਿੱਧਰ ਦੇਖੀਏ ਕਰ ਧਿਆਨ ਭਾਈ
ਪੈਦਾਵਾਰ ਨਿਆਮਤਾਂ ਹੋਣ ਛੱਤੀ ਫਲ ਫੁੱਲ ਮੇਵੇ ਮਿਸ਼ਟਾਨ ਭਾਈ
ਸ਼ਾਨ ਵੇਖ ਪੰਜਾਬ ਦਾ ਦੇਸ ਸਾਰੇ ਆਪੋ ਆਪਣੇ ਥਾਂ ਸ਼ਰਮਾਨ ਭਾਈ

ਏਸ ਦੇਸ ਦੇ ਜਿਹਾ ਨਹੀਂ ਦੇਸ ਕੋਈ ਭਾਵੇਂ ਦੇਖ ਲੌ ਵਿਚ ਜਹਾਨ ਭਾਈ
ਰੂਪ, ਹੌਸਲਾ, ਧਨ ਤੇ ਵਿਦਯਾ ਦੀ ਅਕਲ ਹੁਨਰ ਦੀ ਹੈ ਇਹ ਖਾਨ ਭਾਈ
ਜੀਵ ਜੰਤ ਤਮਾਮ ਆਰਾਮ ਵੱਸਨ ਖੁਸ਼ ਖੁਲਕ ਸਾਰੇ ਇਨਸਾਨ ਭਾਈ
ਮਰਦ ਔਰਤਾਂ ਹੁਸਨ ਦੇ ਵਿਚ ਮੱਤੇ ਲੰਬੇ ਕਦ ਨੇ ਸਰੂ ਸਮਾਨ ਭਾਈ
ਰੰਗਢੰਗਸੋਹਣਾ ਅੰਗ ਅੰਗ ਸੋਹਣਾ ਸੋਹਣੇ ਸੂਰਮੇ ਮਰਦ ਜਵਾਨ ਭਾਈ
ਜਤੀ ਹਠੀ ਤਪੀ ਵਲੀ ਪੀਰ ਜੋਧੇ ਹੋਏ ਸੈਂਕੜੇ ਨੇ ਬੁਧ ਵਾਨ ਭਾਈ
ਗਹਿਮਾਂਗਹਿਮ ਵੱਸੇ ਵਿਚ ਰੌਨਕਾਂ ਦੇ ਸ਼ੈਹਰ ਕੋਠੀਆਂ ਕਿਲੇ ਮਕਾਨ ਭਾਈ
ਸੈਰ ਕਰਨ ਨੂੰ ਦੇਸ ਦਸਾਂਤ੍ਰਾਂ ਤੋਂ ਲੋਕ ਆਵੰਦੇ ਚਿੱਤ ਲੁਭਾਨ ਭਾਈ
ਦੇਖ ਫੁੱਲ ਗੁਲਾਬ ਪੰਜਾਬ ਖਿੜਿਆ ਭੌਰ ਬਾਦਸ਼ਾਹ ਜੀ ਤਰਸਾਨ ਭਾਈ
ਮਸ਼ਾਹੂਰ ਹੈ ਵਿੱਚ ਵਲਾਇਤਾਂ ਦੇ ਚਿੜੀ ਸੋਨੇ ਦੀ ਲੋਕ ਬਤਾਨ ਭਾਈ
ਇਹ ਦੇਸ ਪੰਜਾਬ ਦਾ ਭਾਗ ਭਰਿਆ ਜਿੱਥੇ ਰਾਜ ਅੰਗ੍ਰੇਜ਼ ਕਮਾਨ ਭਾਈ
ਆਦਲ ਅਦਲ ਨੌਸ਼ਰ੍ਵਾਂ ਵਾਂਗ ਕੂਦੇ ਜ਼ੁਲਮ ਜ਼ਬਰ ਦਾ ਨਹੀ ਨਸ਼ਾਨ ਭਾਈ
ਪਰਜਾ ਖੁਸ਼ੀ ਦੇ ਨਾਲ ਨਿਹਾਲ ਵੱਸੇ ਗੋ ਗਰੀਬ ਨੂੰ ਨਹੀ ਸਤਾਨ ਭਾਈ
ਸ਼ਾਹੂਕਾਰ ਕੰਗਾਲ ਤੇ ਨਜ਼ਰ ਇੱਕੋ ਇੱਕੋ ਜਹੇ ਕਮਜ਼ੋਰ ਬਲਵਾਨ ਭਾਈ
ਜ਼ੋਰੀ ਚੋਰੀ ਤੇ ਖ਼ੌਫ਼ ਨਹੀਂ ਰਾਹਜ਼ਨਾ ਦਾ ਰਾਤੀਂ ਕਾਫ਼ਲੇ ਨਿੱਤ ਚਲਾਨ ਭਾਈ
ਸੋਨਾ ਫਿਰੇ ਉਛਾਲਦਾ ਕੋਈ ਕਿਧਰੇ ਰਾਹੀਂ ਔਰਤਾਂ ਕੱਲੀਆਂ ਜਾਨ ਭਾਈ
ਜ਼ੋਰ ਆਜਜ਼ਾਂ ਤੇ ਕੀਕੂੰ ਹੋ ਸੱਕੇ ਸੂਲੀ ਖੂਨੀਆਂ ਪਕੜ ਝੜਾਨ ਭਾਈ
ਥਾਂ ਥਾਂ ਕਮੇਟੀਆਂ ਕੌਂਸਲਾਂ ਨੇ ਦਾਦ ਸੁਣ ਫਰਯਾਦ ਪੁਚਾਨ ਭਾਈ
ਸ਼ੇਰ ਬੱਕਰੀ ਨੱਥ ਕੇ ਇੱਕ ਕੀਤੇ ਪਾਣੀ ਕੱਠਿਆਂ ਦੁਹਾਂ ਪਲਾਨ ਭਾਈ
ਲੋਕ ਇਲਮ ਪੜ੍ਹਾ ਕੇ ਤਾਕ ਕੀਤੇ ਕਈ ਹੁਨਰ ਤੇ ਕਸਬ ਸਖਾਨ ਭਾਈ
ਰੱਬਾ ਕਾਇਮ ਰੱਖੀਂ ਸਾਡੇ ਬਾਦਸ਼ਾਹ ਨੂੰ ਸਾਡੇ ਮੁਲਕ ਦੇ ਜੋ ਨਿਗ੍ਹਾਬਾਨ ਭਾਈ
ਸੁੱਤੇ ਆਨ ਜਗਾਏ ਕਰਤਾਰ ਸਿੰਘਾ ਅਸੀਂ ਮੰਨਦੇ ਬੜਾ ਅਹਿਸਾਨ ਭਾਈ

[redacted] ਵਾਕ ਕਵੀ ॥

ਦੇਸ ਪੰਜਾਬ ਦੇ ਵਿੱਚ ਹੋਏ ਗੁਰੂ ਨਾਨਕ ਮਸ਼ਹੂਰ ਜਹਾਨ ਉੱਤੇ
ਨੌਖੰਡ ਦੇ ਵਿੱਚ ਕੀਤੀ ਦਯਾ ਦ੍ਰਿਸ਼ਟ ਹਿੰਦੂ ਮੁਸਲਮਾਨ ਉੱਤੇ

ਬਲੀ ਸੂਰਮੇਂ ਗੁਰੂ ਗੋਬਿੰਦ ਸਿੰਘ ਜੀ ਹੋਏ ਉਨ੍ਹਾਂ ਦੇ ਦੱਸਵੇਂ ਥਾਨ ਉੱਤੇ
ਨਾਮ ਜਿਨ੍ਹਾਂ, ਦਾ ਵਿਚ ਜਹਾਨ ਸਾਰੇ ਹਰ ਇੱਕ ਦੀ ਹੈ ਜ਼ਬਾਨ ਉੱਤੇ
ਗੁਰੂ ਦਸਮ ਜੀ ਨੂੰ ਕਹਿੜਾ ਜਾਨਦਾ ਨਹੀਂ ਹਾਲ ਜ਼ਾਹਿਰ ਹੈ ਹਰ ਇਨਸਾਨ ਉੱਤੇ
ਕਰਾਮਾਤ ਬਹਾਦਰੀ ਜਿਨ੍ਹਾਂ ਦੀ ਦਾ ਚੰਦ ਚਮਕਦਾ ਨਿੱਤ ਅਸਮਾਨ ਉੱਤੇ
ਬੀਜ ਖ਼ਾਲਸੇ ਦਾ ਜਿਹੜੇ ਬੀਜ ਗਏ ਅੱਜ ਫੈਲ ਰਿਹਾ ਹਿੰਦੁਸਤਾਨ ਉੱਤੇ
ਲੱਖ ਵਾਰ ਕੁਰਬਾਨ ਕਰਤਾਰ ਸਿੰਘਾ ਜਾਵਾਂ ਗੁਰੂ ਜੀ ਦੇ ਮੈਂ ਅਹਿਸਾਨ ਉੱਤੇ

ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰ ਏਸ ਦੇਸ ਉੱਤੇ ॥

ਕੀਤੇ ਬੜੇ ਉਪਕਾਰ ਦਸਮੇਸ਼ ਜੀ ਨੇ ਏਸ ਦੇਸ਼ ਤੇ ਹੋਇ ਦਿਆਲ ਲੋਕੋ
ਜੈਸੀ ਬੁੱਧ ਮੇਰੇ ਵਿੱਚ ਲਿਖਾਂ ਤੈਸੀ ਤੁਸੀਂ ਸੁਣੋ ਹੁਣ ਧਰ ਖ਼ਿਆਲ ਲੋਕੋ
ਧਰਮ ਵਾਸਤੇ ਗੁਰੂ ਜੀ ਦੇਹ ਧਾਰੀ ਲੈਕੇ ਆਗਿਆ ਪੁਰਖ ਅਕਾਲ ਲੋਕੋ
ਦੇਹ ਆਪਣੀ ਤੇ ਸਹੇ ਕਸ਼ਟ ਬਹੁਤੇ ਤੁਰਕਾਂ ਨਾਲ ਕਰ ਜੰਗ ਜੱਦਾਲ ਲੋਕੋ
ਕੀਤੀ ਰੱਖਿਆ ਧਰਮ ਦੀ ਮਨ ਲਾਕੇ ਗਊ ਬ੍ਰਹਮਣਾਂ ਦੇ ਰੱਛਪਾਲ ਲੋਕੋ
ਜੰਞੂ, ਟਿੱਕੇ ਦੀ ਲੱਜਿਆ ਰੱਖ ਦਿਤੀ ਕੀਤੀ ਆਜਜ਼ਾਂ ਦੀ ਪ੍ਰਤਿਪਾਲ ਲੋਕੋ
ਆਲਮਗੀਰ ਨੂੰ ਕਰ ਜ਼ਹੀਰ ਦਿੱਤਾ ਤੇਗ ਧਰਮ ਦੀ ਹੱਥ ਲੈ ਢਾਲ ਲੋਕੋ
ਭਾਰਤ ਵਰਸ਼ ਨੂੰ ਡੁੱਬਦਾ ਕੱਢ ਲਿਆ ਝੱਲੀ ਆਪਣੇ ਸਿਰ ਤੇ ਝਾਲ ਲੋਕੋ
ਹਿੰਦ ਧਰਮ ਨੂੰ ਰੱਖਿਆ ਜ਼ੋਰ ਲਾਕੇ ਵੱਡੇ ਦੁਖ ਸਰੀਰ ਤੇ ਜਾਲ ਲੋਕੋ
ਧੌਲ ਰਾਜ ਹੋ ਧਰਮ ਨੂੰ ਥੰਮ ਲਿਆ ਆਇਆ ਪਾਪ ਦਾ ਸੀ ਭੁੰਚਾਲ ਲੋਕੋ
ਤਨ ਧਨ ਤੇ ਹੋਰ ਪਰਵਾਰ ਸਾਰਾ ਏਸ ਦੇਸ਼ ਲਈ ਦਿੱਤਾ ਗਾਲ ਲੋਕੋ
ਏਸ ਦੇਸ ਤੋਂ ਕਰ ਕੁਰਬਾਨ ਛੱਡੇ ਸ਼ੀਰ ਖ਼ਾਰ ਦੇਖੋ ਚਾਰੇ ਬਾਲ ਲੋਕੋ
ਦੇਸ ਰੱਖਿਆ ਵਾਸਤੇ ਗੁਰੂ ਜੀ ਨੇ ਵਾਰ ਸੁੱਟਿਆ ਤਨ ਤੇ ਮਾਲ ਲੋਕੋ
ਸਿਰ ਆਪਣੇ ਝੱਲ ਮੁਸੀਬਤਾਂ ਨੂੰ ਦਿੱਤਾ ਧਰਮ ਦਾ ਹੋਣ ਨ ਜ਼ਵਾਲ ਲੋਕੋ
ਕੀਤੇ ਬਹੁਤ ਹੀ ਜੰਗ ਮੈਦਾਨ ਅੰਦ੍ਰ ਆਲਮ ਗੀਰ ਦੀ ਫ਼ੌਜ ਦੇ ਨਾਲ ਲੋਕੋ
ਹੋਏ ਬਹੁਤ ਘੱਲੂ ਘਾਰੇ ਦੇਸ ਅੰਦ੍ਰ ਲੱਖਾਂ ਜੀ ਹੋ ਗਏ ਹਲਾਲ ਲੋਕੋ
ਤੁਰਕ ਡੋਗਰੇ ਤੇ ਦਿੱਲੀ ਤਾ ਕਾਬਲ ਚਾਰੇ ਕੂੰਟ ਜਨੂਬ ਸ਼ਮਾਲ

ਮੁਸਲਮਾਨ* ਹਿੰਦੂ ਗਏ ਹੋ ਵੈਰੀ ਭਲੇ ਨਾਲ ਬੁਰਾ ਜੱਗ ਚਾਲ ਲੋਕੋ
ਕਈ ਬਰਸ ਮੁਕਾਬਲੇ ਰਹੇ ਹੁੰਦੇ ਪਿਆ ਦੇਸ ਦੇ ਵਿੱਚ ਵਬਾਲ ਲੋਕੋ
ਮਾਰ ਖੂਹਣੀਆਂ ਗੁਰਾਂ ਮੁਕਾ ਦਿੱਤੇ ਬਈਮਾਨ ਜ਼ਾਲਮ ਭਾਲ ਭਾਲ ਲੋਕੋ
ਜੇ ਮੈਂ ਗੁਰਾਂ ਦੇ ਪ੍ਰਉਪਕਾਰ ਲਿਖਾਂ ਗੁਜ਼ਰ ਜਾਨ ਕਈ ਲਿਖਦਿਆਂ ਸਾਲ ਲੋਕੋ
ਹਾਲ ਬੰਦੇ ਦਾ ਲਿਖਾਂ ਇਹ ਦਿਲੋਂ ਆਸ਼ਾ ਪੂਰੀ ਕਰੇ ਜੇ ਜੱਲਜਲਾਲ ਲੋਕੋ
ਗੁਰ ਦੀਨ ਦਜ਼ਾਲ ਦਜ਼ਾਲ ਹੋਵਨ ਆਸ ਕਰਨ ਪੂਰੀ ਮੈਂ ਹਾਂ ਬਾਲ ਲੋਕੋ
ਹੋਵੇ ਬੁੱਧ ਚੈਤੱਨ ਕਰਤਾਰ ਸਿੰਘਾ ਦਿਲੋਂ ਸ਼ਿਹਰ ਖਾ ਆਉਨਉਬਾਲ ਲੋਕੋ

ਵਾਕ ਕਵੀ॥

ਇੱਕ ਬੜੀ ਕਤਾਬ ਤਯਾਰ ਹੋਵੇ ਸਾਰਾ ਗੁਰੂ ਜੀ ਦਾ ਲਿਖਾਂ ਹਾਲ ਜੇਕਰ
ਬਹੇ ਸਾਰਦਾ ਆਨ ਜ਼ਬਾਨ ਉੱਤੇ ਹੋਵੇ ਜੀਭ ਮੇਰੀ ਵਾਲ ਵਾਲ ਜੇਕਰ
ਇੱਕ ਮੈਂ ਕੀ ਮੇਰੇ ਜਹੇ ਹੋਰ ਲੱਖਾਂ ਬੈਠ ਰਹਿਨ ਲਿਖਦੇ ਕਈ ਸਾਲ ਜੇਕਰ
ਰੁਕੇ ਕਲਮ ਨ ਪੌਨ ਸਮਾਨ ਚੱਲੇ ਗੁਜ਼ਰ ਜਾਨ ਭੀ ਸੈਂਕੜੇ ਸਾਲ ਜੇਕਰ
ਇੱਕ ਅੰਸ ਮਾਤ੍ਰ ਜਾਵੇ ਲਿੱਖਣਾ ਨ ਕਵੀ ਹੋਣ ਭੀ ਇਲਮ ਕਮਾਲ ਜੇਕਰ
ਮੈਂ ਤਾਂ ਅੱਗੇ ਹੀ ਜਾਣਦਾ ਕੁੱਝ ਨਾਹੀਂ ਲਿੱਖ ਦੇਨ ਸ਼ਾਇਰ ਕੂਨ ਖ਼ਿਆਲ ਜੇਕਰ
ਕਾਹਨੂੰ ਢੂੰਡਦੇ ਲੋਕ ਸਿਆਣਿਆਂ ਨੂੰ ਪੂਰੀ ਪਾਨ ਮੇਰੇ ਜਹੇ ਬਾਲ ਜੇਕਰ
ਕਾਗੋਂ ਹੰਸ ਕਰ ਦੇਨ ਕਰਤਾਰ ਸਿੰਘਾ ਦੱਸਮੇਸ ਜੀ ਹੋਣ ਦਿਆਲ ਜੇਕਰ

ਗੁਰੂ ਗੋਬਿੰਦ ਸਿੰਘ ਜੀ ਦੇ ਦੱਖਨ ਜਾਨ ਦਾ ਕਾਰਨ॥

ਜਦੋਂ ਜੰਗ ਚਮਕੌਰ ਦਾ ਹੋ ਚੁਕਾ ਚਾਰੇ ਸਾਹਿਬ ਜ਼ਾਦੇ ਕੁਰਬਾਨ ਹੋ ਗਏ
ਦਿੱਤਾ ਮਾਲ ਅਸਬਾਬ ਰੁੜ੍ਹਾ ਸਾਰਾ ਬਹੁਤੇ ਸਿੰਘ ਸ਼ਹੀਦ ਮੈਦਾਨ ਹੋ ਗਏ
ਘਰ ਬਾਹਰ ਤਿਆਗ ਵੈਰਾਗ ਫੜਿਆ ਕਿਲ੍ਹੇ ਕੋਟ ਮਹਲ ਵੈਰਾਨ ਹੋ ਗਏ
ਜ਼ਰ ਜ਼ੇਵਰਾਂ ਨਕਦੀਆਂ ਜਵਾਹਿਰਾਤਾਂ ਬੜੇ ਜੰਗ ਦੇ ਵਿੱਚ ਨੁਕਸਾਨ ਹੋ ਗਏ
ਭਾਈ ਬੰਦ ਕੁਟੰਬ ਪਰਵਾਰ ਸਾਰਾ ਲੜ ਲੜ ਕੇ ਵਾਸ ਮਸਾਨ ਹੋ ਗਏ
ਪਿਆਰੇ ਸਿੰਘ ਲੜਾਈਆਂ ਦੇ ਵਿੱਚ ਮੋਏ ਨਾਸ ਵਿੱਚ ਜੰਗਾਂ ਖਾਨਦਾਨ ਹੋ ਗਏ
ਏਨ੍ਹਾਂ ਹਿੰਦੂਆਂ ਦੀ ਇਮਦਾਦ ਉਤੋਂ ਵੈਰੀ ਜਾਨ ਦੇ ਇਹ ਮੁਸਲਮਾਨ ਹੋ ਗਏ

*ਓਹ ਹਿੰਦੂ ਜਿਨ੍ਹਾਂ ਦਾ ਧਰਮ ਰੱਖਣਾ ਗੁਰੂ ਜੀ ਚਾਹੁੰਦੇ ਸਨ ਓਹੋ ਕ੍ਰਿਤਘਨ ਬਣ ਗਏ ਸਨ ॥

ਕੀਤੀ ਸਤਿਗੁਰਾਂ ਪਾਲਣਾਂ ਦੁਖੀਆਂ ਦੀ ਡਿਗਦੇ ਧਰਮ ਨੂੰ ਥੰਮ ਸਮਾਨ ਹੋ ਗਏ
ਰਹੇ ਗੁਰੂ ਜੀ ਆਪਣੇ ਹੱਠ ਉੱਤੇ ਦੋਖੀ ਜਿੰਦ ਦੇਆ ਸੂਬੇ ਖ਼ਾਨ ਹੋ ਗਏ
ਧੁਰ ਧਜ ਨ ਰਹੀ ਲੜਾਈਆਂ ਦੀ ਖ਼ਾਨਦਾਨ ਕਈ ਬੇ ਨਸ਼ਾਨ ਹੋ ਗਏ
ਜੰਗ ਕੂਦਿਆਂ ਲੜਦਿਆਂ ਭਿੜਦਿਆਂ ਜੀ ਪਾਰ ਹੱਦ ਪੰਜਾਬ ਤੋਂ ਜਾਨ ਹੋ ਗਏ
ਸਤ੍ਰਾਂ ਸੌ ਅਠਾਠ ਕਰਤਾਰ ਸਿੰਘਾ ਸਾਲ ਬਿੱਕ੍ਰਮੀ ਦੇ ਪੂਰੇ ਆਨ ਹੋਗਏ

ਗੁਰੂ ਜੀ ਦਾ ਚਮਕੌਰ ਥੀਂ ਜੰਗ ਕਰਕੇ ਮਾਲਵੇ ਜਾਨ ਦਾ ਸੰਖੇਪ ਵਰਤਾਂਤ ॥

ਕਰ ਜੰਗ ਚਮਕੌਰ ਦਾ ਬੜਾ ਭਾਰੀ ਮਾਛੀ ਵਾੜੇ ਦੀ ਓਰ ਸਧਾਵੰਦੇ ਜੀ
ਓਥੋਂ ਲੈ ਕੇ ਨਬੀ ਖ਼ਾਂ ਗ਼ਨੀਖ਼ਾਂ ਨੂੰ ਭੇਸ ਬਦਲ ਕਨੇਚ ਨੂੰ ਜਾਵੰਦੇ ਜੀ
ਦਿੱਤੀ ਘੋੜੀ ਨ ਫ਼ੱਤੇ ਮਸੰਦ ਮੰਗੀ ਘੋੜੀ ਮਰੇ ਸਰਾਪ ਅਲਾਵੰਦੇ ਜੀ
ਹੇਰ੍ਹੀ ਰਾਤ ਮਸੰਦ ਨ ਰਹਿਨ ਦਿਤੇ ਜਟ ਪੁਰੇ ਜਾਕੇ ਡੇਰਾ ਲਾਵੰਦੇ ਜੀ
ਰਾਇ ਕੋਟੀਆ ਆਕਲ੍ਹੋ ਰਾਇ ਮਿਲਜ਼ਾ ਖੁਸ਼ੀ ਓਸ ਤੇ ਗੁਰ ਕਰਾਵੰਦੇ ਜੀ
ਸਾਹਿਬ ਜ਼ਾਦੇ ਸਰੰਦ ਸ਼ਹੀਦ ਹੋਗਏ ਰਾਇਕੋਟ ਬਹਿ ਖ਼ਬਰ ਮੰਗਾਵੰਦੇ ਜੀ
ਵਰ ਰਾਇ ਸਰਾਪ ਦੇ ਤੁਰਕ ਤਾਈਂ ਡੇਰਾ ਢਿੱਲਵੀਂ ਜਾ ਸਜਾਵੰਦੇ ਜੀ
ਨੀਲੀ ਲਾਹ ਪੁਸ਼ਾਕ ਤੇ ਪਹਿਰ ਚਿੱਟੀ ਗੁਰੂ ਗ੍ਰੰਥ ਦੀ ਤੁਕ ਉਲਟਾਵੰਦੇ ਜੀ
ਓਥੋਂ ਚੱਲ ਕੇ ਤਾਰਕੇ ਦੇਸ ਤਾਈਂ ਦੀਨੇ ਪਿੰਡ ਜਾ ਦਰਸ ਦਰਸਾਵੰਦੇ ਜੀ
ਲਖਮੀਰ ਸੁਮੀਰ ਕਰਤਾਰ ਸਿੰਘਾ ਸੇਵਾ ਲਾ ਕੇ ਚਿੱਤ ਕਮਾਵੰਦੇ ਜੀ

ਗੁਰੂ ਜੀ ਨੇ ਦੀਨੇ ਬੈਠ ਕੇ ਜ਼ਫ਼ਰ ਨਾਮਾ ( ਹਿਕਾਇਤਾਂ ) ਲਿਖਣਾ
ਔਰੰਗ ਜ਼ੇਬ ਬਾਦ ਸ਼ਾਹ ਵੱਲ ॥

ਪੂਰੇ ਸਤਗੁਰੂ ਤਾਰਦੇ ਸੰਗਤਾਂ ਨੂੰ ਦੋਨੋਂ ਵਕਤ ਦੀਵਾਨ ਲਗਾਵੰਦੇ ਜੀ
ਸਿੰਘ ਸ਼ਬਦ ਪ੍ਰੇਮ ਦੇ ਨਾਲ ਪੜ੍ਹਦੇ ਢਾਡੀ ਲਾਕੇ ਵਾਰ ਸੁਨਾਵੰਦੇ ਜੀ
ਆਉਨ ਸੰਗਤਾਂ ਦਰਸ ਦੀਦਾਰ ਕਾਰਨ ਫਲ ਜਨਮ ਮਾਨੁੱਖ ਦਾ ਪਾਵੰਦੇ ਜੀ
ਤਨ ਮਨ ਤੇ ਧਨ ਲਾ ਕਰਨ ਸੇਵਾ ਭੇਟਾ ਨਕਦ ਹਜ਼ੂਰ ਚੜ੍ਹਾਵੰਦੇ ਜੀ
ਰਹੇ ਦੇਗ਼ ਕੜਾਹ ਤਯਾਰ ਹਰਦਮ ਸਿੰਘ ਖ਼ੁਸ਼ੀ ਦੇ ਨਾਲ ਵਰਤਾਵੰਦੇ ਜੀ
ਸਤਿ ਗੁਰੂ ਜੀ ਖੰਡੇ ਦੀ ਪਾਹੁਲ ਦੇ ਕੇ ਨਵੇਂ ਸੈਂਕੜੇ ਸਿੰਘ ਸਜਾਵੰਦੇ ਜੀ
ਜਿਹੜਾ ਨਾਮ ਦੇ ਚੜ੍ਹੇ ਜਹਾਜ਼ ਆਕੇ ਗੁਰ ਭਵਜਲੋਂ ਪਾਰ ਲੰਘਾਵੰਦੇ ਜੀ
ਦਯਾ ਜ਼ਿੱਸ ਤੇ ਕਰਨ ਦਯਾਲ ਹੋਕੇ ਜਨਮ ਮਰਨ ਦੇ ਦੁੱਖ ਮਟਾਵੰਦੇ ਜੀ

ਸ਼ੁੱਧ ਆਤਮਾਂ ਜਿਨ੍ਹਾਂ ਦੀਦਾਰ ਕੀਤੇ ਵਿੱਚ ਗਰਭ ਉਹਫੇਰਨ ਆਵੰਦੇ ਜੀ
ਰਹੇ ਭੀੜ ਹਮੇਸ਼ ਹਜ਼ੂਰ ਲੱਗੀ ਕਈ ਆਵੰਦੇ ਤੇ ਕਈ ਜਾਵੰਦੇ ਜੀ
ਗੁਰਾਂ ਲਿਖਯਾ ਬੈਠ ਕੇ ਜ਼ਫ਼ਰ ਨਾਮਾ ਛੰਦ ਫ਼ਰਸੀ ਵਿੱਚ ਬਨਾਵੰਦੇ ਜੀ
ਕੀਤੇ ਜ਼ਾਲਮਾਂ ਜ਼ੁਲਮ ਬੇਦੋਸਿਆਂ ਤੇ ਉਹਭੀ ਖੋਲ੍ਹਕੇਹਾਲ ਸੁਨਾਵੰਦੇ ਜੀ
ਜਿਵੇਂ ਜੰਗ ਚਮਕੌਰ ਤੇ ਹੋਰ ਹੋਏ ਤੁਰਕ ਫ਼ੌਜ ਦਾ ਜੋਰ ਜਤਾਵੰਦੇ ਜੀ
ਜਿਵੇਂ ਸਾਹਿਬ ਜ਼ਾਦੇ ਸ਼ੀਰ ਖਾਰਮਾਰੇਡਰ ਜ਼ੁਲਮ ਦਾ ਲਿਖਦਖਾਵੰਦੇ ਜੀ
ਬੇ ਅਦਲੀਆਂ ਦੇਸ ਦੇ ਕਰਨ ਸੂਬੇ ਜਿਵੇਂ ਖਲਕ ਖ਼ੁਦਾ ਦੁਖਾਵੰਦੇ ਜੀ
ਸਾਰਾ ਲਿੱਖ ਕੇ ਹਾਲਕਰਤਾਰ ਸਿੰਘਾ ਬਾਦਸ਼ਾਹ ਦੇ ਪਾਸ ਪੁਚਾਵੰਦੇਜੀ

ਦਯਾ ਸਿੰਘ ਨੇ ਔਰੰਗਾਬਾਦ ਜਾਕੇ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫ਼ਰ ਨਾਮਾ ਦੇਨਾ ਤੇ ਬਾਦਸ਼ਾਹ ਨੇ ਪੜ੍ਹਕੇ ਤੌਬਾ ਕਰਨੀ ਜ਼ੁਲਮ ਤੋਂ।।

ਦਯਾ ਸਿੰਘ ਲੈ ਪਹੁੰਚਿਆ ਜ਼ਫ਼ਰਨਾਮਾਖੜਾਜਾਹੋਇਆ ਬਾਦਸ਼ਾਹ ਅੱਗੇ
ਇਹਲੈ ਸਤਿ ਗੁਰਾਂ ਭੇਜਿਆ ਖੱਤ ਸਾਹਾ ਦਿੱਤਾ ਪੱਲਿਓਂ ਖੋਲ੍ਹ ਕਟਾ ਅੱਗੇ
ਬਾਦਸ਼ਾਹ ਨੇ ਫੜ ਕੇ ਪੜ੍ਹ ਡਿੱਠਾ ਖ਼ੌਫ਼ ਦੋਜ਼ਖਾਂ ਦਾ ਖੜਾ ਆ ਅੱਗੇ
ਚਿਹਰਾ ਜ਼ਰਦ ਸੀਨੇ ਵਿੱਚ ਦਰਦਹੋਈਨੀਵੀਂ ਘੱਤ ਬੈਠਾ ਸ਼ਰਮਾ ਅੱਗੇ
ਪਈ ਸੋਚ ਮੈਥੋਂ ਬੜੇ ਜ਼ੁਲਮ ਹੋਏ ਕੀ ਦਿਆਂ ਜਵਾਬ ਮੈਂ ਜਾ ਅੱਗੇ
ਐਵੇਂ ਬੇ ਗੁਨਾਹਾਂ ਨੂੰ ਤੰਗ ਕੀਤਾ ਦੁਖੀ ਹੋਵਾਂ ਗਾ ਖ਼ਲਕ ਦੁਖਾ ਅੱਗੇ
ਦਿੱਤਾ ਦੁਖ ਖ਼ੁਦਾ ਦੇ ਪਿਆਰਿਆਂ ਨੂੰ ਕੰਡੇ ਲਏ ਨੇ ਰਾਹੀਂ ਖੰਡਾ ਅੱਗੇ
ਬੜਾ ਐਬ ਬੇ ਦੋਸ ਸਤਾਵਨੇ ਦਾ ਖਬਰੇ ਦੇ ਕੀ ਰੱਬ ਸਜ਼ਾ ਅੱਗੇ
ਝੱਟ ਬਾਦਸ਼ਾਹ ਦੇ ਦਿਲੋਂ ਵੈਰ ਟੁੱਟਾ ਜਿਹੜਾ ਰਿਹਾ ਸੀ ਚਿੱਤ ਸਮਾ ਅੱਗੇ
ਤੌਬਾ ਤੌਬ ਗੁਨਾਹਾਂ ਤੋਂ ਪਿਆ ਕਰਦਾ ਪਾਕ ਰੱਬ ਦੇ ਸੀਸ ਝੁਕਾ ਅੱਗੇ
ਮੈਥੋਂ ਜ਼ੁਲਮ ਹੋਏ ਮੈਨੂੰ ਬਖ਼ਸ਼ ਰੱਬਾ ਤੇਰੀ ਖ਼ਲਕ ਸਾਂ ਰਿਹਾ ਸਤਾ ਅੱਗੇ
ਕੀਤੇ ਬੁਰੇ ਮੈਂ ਅਮਲ ਕਰਤਾਰ ਸਿੰਘਾ ਝੂਠਾ ਹੋਵਾਂ ਗਾ ਚੱਲ ਖ਼ੁਦਾ ਅੱਗੇ

ਔਰੰਗਜ਼ੇਬ ਨੇ ਵਜ਼ੀਦ ਖ਼ਾਂ ਸਹੰਦ ਦੇ ਸੂਬੇ ਨੂੰ ਲਿਖਣਾ।।

ਗੁਰ ਬਾਣੀ ਦੇ ਵਿੱਚ ਤਾਸੀਰ ਵੱਡੀ ਬਾਦਸ਼ਾਹ ਦਾ ਚਿੱਤਭਰਮਾਇਆ ਓ
ਬਾਣੀ ਪੜ੍ਹਦਿਆਂਸਾਰਸ਼ਾਹਮੋਮਹੋਇਆਹੱਥਜ਼ੁਲਮਤੋਂਤੁਰੂਉਠਾਇਆ ਓ

ਓਸੇ ਵਕਤ ਹੀ ਵੱਲ ਵਜ਼ੀਦ ਖ਼ਾਂ ਦੇ ਇਹ ਲਿਖਕੇ ਹੁਕਮ ਚੜ੍ਹਾਇਆ ਓ
ਹੈਨ ਜ਼ਲਮਾ ਜ਼ੁਲਮ ਤੂੰ ਬੜੇ ਕੀਤੇ ਐਵੇਂ ਹਿੰਦ ਦਾ ਪੀਰ ਸਤਾਇਆ ਓ
ਸ਼ੀਰ ਖ਼ਾਰ ਬੱਚੇ ਮਰਵਾ ਉਹਦੇ ਝੂਠਾ ਵਿੱਚ ਦਰਗਾਹ ਕਰਾਇਆ ਓ
ਵਲੀ ਜ਼ਾਹਿਰਾ ਗੁਰੂ ਗੋਬਿੰਦ ਸਿੰਘ ਜੀ ਤੂੰ ਪਾਪੀਆ ਮੁਫ਼ਤ ਦੁਖਾਇਆ ਓ
ਮੇਰੀ ਸ਼ਾਹੀ ਦੇ ਵਿੱਚ ਇਹ ਜ਼ੁਲਮ ਹੋਇਆ ਜ਼ਾਲਮ ਮੁਝ ਨੂੰ ਤੂੰਹੇਂ ਬਨਾਇਆ ਓ
ਮੈਨੂੰ ਵਿੱਚ ਦਰਗਾਹ ਖੁਆਰ ਕੀਤਾ ਕਾਲਾ ਮੂੰਹ ਤੇ ਦਾਗ਼ ਲਗਾਇਆ ਓ
ਏਦੂੰ ਅੱਗੇ ਨ ਗੁਰੂ ਨੂੰ ਕੋਈ ਛੇੜੇ ਕਰੇ ਸੈਲ ਜਿੱਥੇ ਮਨ ਭਾਇਆ ਓ
ਚਾਰੇ ਚੱਕ ਜਾਗੀਰ ਦਾ ਹੈ ਵਾਲੀ ਨਹੀਂ ਰੋਕਨਾ ਹੁਨ ਫ਼ਰਮਾਇਆ ਓ
ਹੱਠ ਮਜ਼੍ਹਬੀ ਬਾਦਸ਼ਾਹ ਛੱਡ ਬੈਠਾ ਛੱਡ ਜ਼ੁਲਮ ਕੰਨੀ ਹੱਥ ਲਾਇਆ ਓ
ਜਿਹੜਾ ਬੀਜਿਆ ਬੀਜ ਕਰਤਾਰ ਸਿੰਘਾ ਅੱਗੇ ਖਾਵਨਾ ਸੱਭ ਨੂੰ ਆਇਆ ਓ

ਬਾਦ ਸ਼ਾਹ ਨੇ ਮੁਆਫ਼ੀ ਮੰਗਣੀ ਗੁਰੂ ਜੀ ਥੋਂ ॥

ਮੈਥੋਂ ਭੁੱਲਨਾ ਗੁਰੂ ਜੀ ਬਹੁਤ ਹੋਈ ਬਖ਼ਸ਼ ਦਿਹੋ ਖ਼ੁਦਾ ਦੇ ਨਾਮ ਮੈਨੂੰ
ਇਹ ਜ਼ੁਲਮ ਕਰਾਏ ਨੇ ਕਾਜ਼ੀਆਂ ਨੇ ਰਹੇ ਚੁੱਕਦੇ ਜੋ ਸੂਬਾ ਸ਼ਾਮ ਮੈਨੂੰ
ਝੂਠਾ ਹੋਇਆ ਮੈਂ ਗੁਰੂ ਜੀ ਤੁਸਾਂ ਵੱਲੋਂ ਹੱਠ ਸ਼ਰ੍ਹਾ ਦੇਨੇ ਕੀਤਾ ਖ਼ਾਮ ਮੈਨੂੰ
ਇਹਨਾ ਕਾਜ਼ੀਆਂ ਸਯਦ ਮੁਲਾਣਿਆਂ ਨੇ ਕੀਤਾ ਜੱਗ ਦੇ ਵਿੱਚ ਬਦਨਾਮ ਮੈਨੂੰ
ਮਾਰ ਜ਼ੁਲਮ ਦੀ ਵਰਤ ਗਈ ਸਿਰ ਮੇਰੇ ਲੱਗਾ ਰੋਗ ਤੇ ਨਹੀ ਆਰਾਮ ਮੈਨੂੰ
ਕੀਤੇ ਪਾਪ ਮੈਂ ਖ਼ਲਕ ਨੂੰ ਦੁਖੀ ਕੀਤਾ ਇਹਦਾ ਦਿਸਦਾ ਬੁਰਾ ਅੰਜਾਮ ਮੈਨੂੰ
ਮੈਨੂੰ ਮੇਰੀਆਂ ਭੁੱਲਨਾ ਬਖ਼ਸ਼ ਦੇਵੋ ਮੇਰੇ ਲਾਇਕ ਦੱਸੋ ਕੋਈ ਕਾਮ ਮੈਨੂੰ
ਦਿਹੋ ਆਣਕੇ ਦਰਸ ਕਰਤਾਰ ਸਿੰਘਾ ਜਾਨ ਆਪਨਾ ਖ਼ਾਸ ਗ਼ੁਲਾਮ ਮੈਨੂੰ

ਬਾਦ ਸ਼ਾਹ ਦੀ ਅਰਜ਼

ਮੈਨੂੰ ਆਨਕੇ ਦਿਹੋ ਦੀਦਾਰ ਗੁਰ ਜੀ ਟਹਿਲ ਖ਼ਾਦਮਾਂ ਦੇ ਵਾਂਗ ਕਰਾਂ ਗਾ ਮੈਂ
ਆਕਬਤ ਦਾ ਪਿਆ ਹੈ ਡਰ ਮੈਨੂੰ ਦੁੱਖ ਦੋਜ਼ਖ਼ਾਂ ਦੇ ਜਾਕੇ ਜਰਾਂ ਗਾ ਮੈਂ
ਤੁਸੀ ਪੀੜ੍ਹੀਆਂ ਦੇ ਸਾਡੇ ਪੀਰ ਹੋ ਜੀ ਸਿਰ ਹੁਣ ਭੀ ਕਦਮ ਤੇ ਧਰਾਂਗਾ ਮੈਂ
ਜੋ ਕਹੋਗੇ ਮੰਨਾ ਗਾ ਸਿਰ ਉੱਤੇ ਇੱਕ ਉਜਰ ਭੀ ਮੂਲ ਨ ਫੜਾਂ ਗਾ ਮੈਂ
ਨਾਲੇ ਲਿਖ ਦਿੱਤਾ ਵੱਲ ਸੂਬਿਆਂ ਦੇ ਹੁਣ ਗੁਰੂ ਜੀ ਨਾਲ ਨ ਲੜਾਂਗਾ ਮੈਂ
ਪੀਰ ਹਿੰਦ ਦੇ ਨਾਲ ਨਾ ਵੈਰ ਰੱਖੋ ਉਹਦਾ ਬਨ ਮੁਰੀਦ ਹੁਣ ਤਰਾਂਗਾ ਮੈਂ

ਖਾਵਾਂ ਕਸਮ ਕੁਰਾਨ ਨ ਡਰੋ ਮੈਥੋਂ ਕਰਾਂ ਦਗ਼ਾ ਜੇ ਦੋਜ਼ਖ਼ੀ ਸੜਾਂਗਾ ਮੈਂ
ਦਿਹੋ ਆਨ ਦੀਦਾਰਕਰਤਾਰਸਿੰਘਾਜਿੰਨਾਹੋਇਆ ਨੁਕਸਾਨਸੋ ਭਰਾਂਗਾਮੈਂ

ਗੁਰੂ ਜੀ ਨੇ ਦੀਨਿਓਂ ਕੂਚ ਕਰਕੇ ਬਘੌਰ ਨੂੰ ਜਾਨਾ॥

ਬਾਦਸ਼ਾਹ ਦਾ ਲਿਖੱਤ਼ਾ ਜਦੋਂ ਆਇਆ ਚਲੇ ਗੁਰੂ ਜੀ ਵਾਗ ਉਠਾ ਬੇਲੀ
ਪਹੁੰਚੇ ਦੀਨਿਓਂ ਕੋਟ ਕਪੂਰੇ ਜਾਕੇ ਦੇ ਸਰਾਪ ਗਏ ਅੱਗੇ ਧਾ ਬੇਲੀ
ਹੁੰਦੇ ਢਿੱਲਵੀਂ ਤਾਰਦੇ ਦੇਸ ਤਾਈਂ ਉੱਤੇ ਮੁਕਤ ਸਰ ਦੇ ਪਹੁੰਚੇ ਜਾ ਬੇਲੀ
ਹੋਇਆ ਜੰਗ ਮਝੈਲ ਸ਼ਹੀਦ ਹੋਏ ਚਾਲੀ ਮੁਕਤਿਆਂ ਨਾਮ ਰਖਾ ਬੇਲੀ
ਮਾਂਹ ਸਿੰਘ ਓਥੇ ਟੁੱਟੀ ਗੰਢ ਲਈ ਸਿੱਖੀ ਸਿਦਕ ਸਬੂਤ ਨਭਾ ਬੇਲੀ
ਫੇਰ ਜਾਕੇ ਦੱਮਦਮੇ ਦਮ ਲਿਆ ਦਿੱਤੀ ਜੰਗ ਦੀ ਕਮਰ ਖੁਲ੍ਹਾ ਬੇਲੀ
ਬੱਧੀ ਬੀੜ ਗ੍ਰੰਥ ਦੀ ਗੁਰੂ ਜੀ ਨੇ ਮਹਿਲ ਮਿਲੇ ਸੀਗੇ ਓਥੇ ਆ ਬੇਲੀ
ਕਾਣਾਂ ਕੱਢਿਆ ਦੇ ਬਠਿੰਡਿਓਂ ਜਾ ਵਰ ਮਾਲਵੇ ਨੂੰ ਕਹਿ ਸੁਨਾ ਬੇਲੀ
ਨੌ ਦਿਨ ਮਹੀਨਿਆਂ ਨਵਾਂ ਉੱਤੇ ਰਹੇ ਗੁਰੂ ਜੀ ਦਮਦਮੇ ਚਾ ਬੇਲੀ
ਸਰਸੇ, ਨੌਹਰ, ਤਲਵੰਡੀ, ਸੁਹੇਵਿਓਂਹੋਅੱਗੇਗਏਪੁਖਰਾਜ ਦੇ ਦਾ ਬੇਲੀ
ਡੇਰੇ ਦਾਦੂ ਦੇ ਗਏ ਨਰੈਣ ਥਾਣੀਂ ਲੋਕ ਤਾਰੇ ਨੇ ਦਰਸ ਦਖਾ ਬੇਲੀ
ਜੈਤ ਰਾਮ ਕੀਤੀ ਸੇਵਾ ਚਿੱਤ ਲਾਕੇ ਦਿਤੇ ਬਾਜਾਂ ਨੂੰ ਮੋਠ ਖਵਾ ਬੇਲੀ
ਏਸੇ ਤਰ੍ਹਾਂ ਹੀਂ ਦੇਸ ਦਾ ਸੈਲ ਕਰਦੇ ਪਾਰ ਪਾਪੀਆਂ ਤਾਈਂ ਲੰਘਾਬੇਲੀ
ਫਿਰ ਦੇਖਿਆ ਮਾਲਵਾ ਦੇਸ ਸਾਰਾ ਟੇਢੀ ਚੱਲਦੇ ਚਾਲ ਦਰਜ਼ਾ ਬੇਲੀ
ਜਿੱਥੇ ਜਾਂਵਦੇ ਤਾਰਦੇ ਸੰਗਤਾਂ ਨੂੰ ਜਨਮ ਮਰਨ ਦੇ ਦੁਖ ਮਟਾ ਬੇਲੀ
ਆਵੇ ਸ਼ਰਨ ਜੋਈ ਪਾਵੇ ਫਲ ਸੋਈ ਦੇਣ ਨਾਮ ਜਹਾਜ਼ ਚੜ੍ਹਾ ਬੇਲੀ
ਪਹੁੰਚੇ ਗੁਰੂ ਜੀ ਸ਼ੈਹਰ ਬਘੌਰ ਜਾਕੇ ਬੈਠ ਗਏ ਓਥੇ ਡੇਰੇ ਲਾ ਬੇਲੀ
ਇਹ ਸੰਖੇਪ ਵਰਤਾਂਤ ਕਰਤਾਰ ਸਿੰਘਾ ਦਿੱਤਾ ਜੋੜ ਕੇ ਜੋੜ ਰਲਾਬੇਲੀ

ਔਰੰਗਜ਼ੇਬ ਬਾਦਸ਼ਾਹ ਦਾ ਮਰਨਾ ॥

ਬਾਦਸ਼ਾਹ ਨੂੰ ਦਮੇ ਦਾ*ਰੋਗ ਹੈਸੀ ਬੰਦ ਆਵਨੋ ਜਾਵਨੋ ਸਾਸ ਹੋਇਆ

---

* ਲਿਖਆ ਹੈ ਜਦ ਤੋਂ ਜ਼ਫ਼ਰ ਨਾਮਾ ਭਾਈ ਦੈਯਾਸਿੰਘ ਲੈਕੇ ਬਾਦਸ਼ਾਹ ਪਾਸਗਿਆ,ਬਾਦਸ਼ਾਹ ਨੂੰ ਅਜਿਹਾ ਧੱਕਾ ਲੱਗਾ ਜੋ ਦਮੇ ਦੀ ਬੀਮਾਰੀ ਬਣਗਈ ਤੇ ਖਾਧਾ ਪੀਤਾ ਨ ਪਚੇ
ਪਰਪੰਥ ਪ੍ਰਕ...
ਸੀ ਕਿ ਓਹੀ ਸੀ...ਆ ॥

ਜ਼ੋਰ ਵੈਦ ਹਕੀਮ ਆ ਲਾ ਥੱਕੇ ਸ਼ਾਹ ਜ਼ਿੰਦਗੀ ਵਲੋਂ ਨਰਾਸ ਹੋਇਆ
ਬਾਦਸ਼ਾਹ ਦੀ ਜ਼ਿੰਦ ਲਾਚਾਰਹੋਈ ਖ਼ੁਸ਼ਕ ਲਹੂ ਸਰੀਰ ਦਾਮਾਸ ਹੋਇਆ
ਮੁੱਕ ਗਿਆ ਦਾਣਾ ਪਾਣੀ ਜੱਗ ਉਤੋਂ ਭੌਰ ਰੂਹ ਦਾ ਆਣਉਦਾਸ ਹੋਇਆ
ਵਾਲੀ ਦੇਸ ਤੇ ਤਖ਼ਤ ਹਕੂਮਤਾਂ ਦਾ ਵਿੱਚ ਪਲਦੇ ਦੇਖ ਲੌ ਨਾਧ ਹੋਇਆ
ਵਿੱਚੋਂ ਜ਼ਿੰਦਗੀ ਦੀ ਡੋਰ ਟੁੱਟ ਗਈ ਕੱਮ ਜਮਾਂ ਦਾ ਆਣਕੇਰਾਸਹੋਇਆ
ਕਰ ਗਿਆ ਜਹਾਨ ਤੋਂ ਕੂਚ ਭੈੜਾ ਵਿੱਚ ਦੋਜ਼ਖਾਂ ਪਾਪੀਦਾ ਵਾਸ ਹੋਇਆ
ਪਿੱਛੇ ਛੱਡ ਗਿਆ ਬੱਦ ਨਾਮੀਆਂ ਨੂੰ ਜੂਨ ਨੀਚ ਦੇ ਵਿਚ ਨਿਵਾਸ ਹੋਇਆ
ਹੋਇਆ ਦਰਸ ਨਸੀਬ ਨ ਸਤਿਗੁਰਾਂ ਦਾਪੂਰਾਵਿੱਚਉਡੀਕਸ੍ਵਾਸ ਹੋਇਆ
ਗਿਆ ਰੱਦਿਆਪਾਕ ਕਰਤਾਰਵਿੱਚੋਂਲੇਖਾ ਅਮਲਦਾਦੇਖਹਰਾਸ ਹੋਇਆ
ਹੋਈਹਿੰਦੂਆਂ ਦੀਘਰੀਂ ਫੇਰ ਸ਼ਾਦੀਆਣ ਬ੍ਰਹਮਨਾਚਿੱਤਹੁਲਾਸ ਹੋਇਆ
ਅੰਤ ਰੋਜ਼ ਹਸਾਬ ਕਰਤਾਰਸਿੰਘਾ ਇਮਤਿਹਾਨਤੋਂਮੂਲ ਨ ਪਾਸ ਹੋਇਆ

ਔਰੰਗਜ਼ੇਬ ਦੇ ਬੇਟਿਆਂ ਦਾ ਆਪੋ ਵਿੱਚ ਫ਼ਸਾਦ ।

ਕਾਇਮਬਖ਼ਸ਼ਬਹਾਦ੍ਰ ਸ਼ਾਹਤਾਰਾਆਜ਼ਮਬਾਦਸ਼ਾਹਦੀ ਸਣ ਉਲਾਦ ਤਿੰਨੇ
ਬਾਦਸ਼ਾਹਦੇਮਰਦਿਆਂ ਤਖ਼ਤ ਉਤੋਂ ਲੱਗੇ ਕਰਨਉਹ ਬਾਦਬਿਬਾਦ ਤਿੰਨੇ
ਜ਼ੋਰੂ ਜ਼ਰ ਜਮੀਨ ਜਹਾਨ ਉਤੇ ਲੋਕ ਆਖਦੇ ਮੁੱਢ ਫ਼ਸਾਦ ਤਿੰਨੇ
ਸੱਕੇ ਵੀਰ ਹੋਏ ਆਪੋ ਵਿੱਚ ਵੈਰੀ ਮਾਰੂ ਹੋ ਗਏ ਵਾਂਗ ਬਿਆਧ ਤਿੰਨੇ
ਜੂਠ, ਝੂਠ, ਹਰਾਮ, ਇਨਸਾਨ ਤਾਈਂ ਵਿੱਚਪਲਦੇ ਕਰਨ ਬਰਬਾਦਤਿੱਨੇ
ਗ਼ੁਸਾ, ਕਾਮ, ਤੇਲੋਭ ਵਿਚਾਰ ਵੇਖੋ ਹੈਨ ਦੁੱਖਦੀ ਇਹ ਬੁਨਿਯਾਦ ਤਿੱਨੇ
ਛੱਲ ਨਾਰੀਆਂ ਪਾਣੀ ਸਮੁੰਦ੍ਰਾਂ ਦੇਮਾਇਆ ਰੱਬ ਦੀ ਹੈਨ ਅਗਾਧ ਤਿੱਨੇ
ਸਿੱਧੇ ਨਰਕ ਨੂੰ ਖੜਨ ਮਾਨੁੱਖ ਤਾਂਈਂ ਬੁੱਲ ਬਿੰਦ੍ਰੀ ਮਨ ਸਵਾਦ ਤਿੱਨੇ
ਭੰਗ ਚਰਸ ਸ਼ਰਾਬ ਇਹਆਦਮੀਦੀ ਜੜ੍ਹ ਪੁੱਟਦੇ ਨੇ ਰੱਖ ਯਾਦ ਤਿੱਨੇ
ਲੱਖ ਲੱਖ ਨਿਆਮਤਾਂ ਬਣ ਜਾਵਨ ਘਰ ਹੋਣ ਘਿਓ ਕਣਕ ਕੁਮਾਦ ਤਿੱਨੇ
ਫਿੱਟਾ ਜੱਟ ਤੇ ਨਾਰ ਬੱਦਕਾਰ ਹੋਈ ਮੂਰਖ ਰੱਜਿਆ ਮੂਲ ਉਪਾਦ ਤਿੱਨੇ
ਹਾਕਮਜੱਟਵਜ਼ੀਰਸੁਨਿਆਰਬਹਮਨਭੈੜੇ ਦੇਣਨਾ ਕਿਸੇ ਦੀ ਦਾਦ ।
ਰੇਲ, ਨਾਰ ਗੁੱਡੀ ਵੱਢੀ ਖੋਰ ਹਾਕਮ ਪੈਸੇ ਬਾਝ ਨਾ ਕਿਸੇਦੇ
ਕੁੱਪਾਂ ਮਰਦ ਚੰਡਾਲ ਕਰਤਾਰਸਿੰਘਾਨਰਮ ਹੋਵੰਦੇ ਨਹੀਂ ।

ਤਾਰਾਂ ਆਜ਼ਮ ਨੇ ਕਾਇਮ ਬਖ਼ਸ਼ ਨੂੰ ਨਾਲ ਲੈਕੇ ਬਹਾਦਰ ਸ਼ਾਹ ਤੇ ਚੜ੍ਹਾਈ ਕਰਨੀ ॥

ਕਾਇਮ ਬਖ਼ਸ਼ ਨੂੰ ਨਾਲ ਲੈ ਤਾਰਾ ਆਜ਼ਮ ਉੱਤੇ ਜੰਗ ਦੇ ਦੋਵੇਂ ਤਿਯਾਰ ਹੋ ਗਏ
ਦੇਖੋ ਰਾਜ ਪਿਆਰੇ ਨੇ ਰਾਜਿਆਂ ਨੂੰ ਸੱਕੇ ਵੀਰ ਦੇ ਉਹ ਖ਼ੂਨਖ਼ਾਰ ਹੋਗਏ
ਉਹਨਾਂ ਪੜਤਲਾਂ ਸਭ ਸਮੇਟ ਲਈਆਂ ਸਾਰੇ ਉਹਨਾਂ ਦੇ ਵੱਲ ਸੂਦਾਰ ਹੋਗਏ
ਸ਼ਾਹ ਬਹਾਦੁਰ ਉੱਤੇ ਸਾਰੇ ਚੁੱਮ ਮੁੱਠਾਂ ਖੜੇ ਲੜਨ ਨੂੰ ਪਕੜ ਤਲਵਾਰ ਹੋਗਏ
ਬੰਦੇ ਬਸਤ ਸਾਮਾਨ ਕਰ ਜੰਗ ਵਾਲੇ ਦੋਵੇਂ ਆਪਣੇ ਥਾਂਹੁ ਸ਼ਿਕਾਰ ਹੋਗਏ
ਸਾਰ ਹੋਈ ਜਾਂ ਸ਼ਾਹ ਬਹਾਦੁਰ ਨੂੰ ਚਿੱਤ ਸੁਣਦਿਆਂ ਸਾਰ ਲਾਚਾਰ ਹੋਗਏ
ਪਿਆ ਵਿੱਚ ਸੋਚਾਂ ਕਰਾਂ ਗੱਲ ਕਿਹੜੀ ਸੱਭੇ ਹੋਸ਼ ਹਵਾਸ ਫ਼ਰਾਰ ਹੋਗਏ
ਡੁੱਬਾ ਗ਼ਮ ਦੇ ਵਿੱਚ ਕਰਤਾਰ ਸਿੰਘਾ ਦੁਖ ਪਏ ਤੇ ਸੁਖ ਉਡਾਰ ਹੋਗਏ

ਬਹਾਦੁਰ ਸ਼ਾਹ ਨੇ ਸਲਾਹ ਕਰਨੀ ਵਜ਼ੀਰਾਂ ਦੇ ਨਾਲ ॥

ਸੱਦ ਆਪਣੇ ਪਾਸ ਵਜ਼ੀਰ ਸਾਰੇ ਕਹਿੰਦਾ ਆਈਏ ਪੇਸ਼ ਤਕਸੀਰ ਕੋਈ
ਹੋਏ ਜੰਗ ਨੂੰ ਵੀਰ ਤੱਯਾਰ ਦੋਵੇਂ ਘੱਤੀ ਆਂਵਦੇ ਹੈਨ ਵਹੀਰ ਕੋਈ
ਕੀ ਕਰਾਂ ਮੈਂ ਸੁੱਝਦਾ ਕੁੱਝ ਨਾਹੀਂ ਸਾਰੇ ਸੋਚ ਦੱਸੋ ਤੱਦਬੀਰ ਕੋਈ
ਉਹਨਾ ਪਾਸ ਮੇਰੇ ਨਾਲੋਂ ਫੌਜ ਬਹੁਤੀ ਮੇਰੀ ਕਰਨਗੇ ਉਹ ਲੀਰ ਲੀਰ ਕੋਈ
ਜਿਹੜਾ ਹੋ ਮੇਰੇ ਵਲੋਂ ਲੜੇ ਅੱਗੇ ਨਹੀਂ ਦਿਸਦਾ ਖ਼ਾਨ ਅਮੀਰ ਕੋਈ
ਕਿਤੇ ਨਜ਼ਰ ਹਮਾਇਤੀ ਆਂਵਦਾ ਨਹੀਂ ਔਖੇ ਵਕਤ ਦੇਵੇ ਜਿਹੜਾ ਧੀਰ ਕੋਈ
ਜਿਦੀ ਲਾਂ ਇਮਦਾਦ ਮੈਂ ਏਸ ਵੇਲੇ ਕਰਾਮਾਤ ਵਾਲਾ ਦਸੋ ਪੀਰ ਕੋਈ
ਜਿਹੜੀ ਹੋਨੀਏਂ ਹੋਇ ਕਰਤਾਰ ਸਿੰਘਾ ਮੋੜ ਸੱਕਦਾ ਨਹੀਂ ਤੱਕਦੀਰ ਕੋਈ

* ਨੰਦਲਾਲ ਨੇ ਗੁਰੂ ਜੀ ਦਾ ਆਸਰਾ ਲੈਣ ਵਾਸਤੇ ਬਹਾਦੁਰਸ਼ਾਹ ਨੂੰ ਆਖਣਾ ॥

ਨੰਦਲਾਲ ਬੈਠਾ ਹੋਇਆ ਪਾਸ ਹੈਸੀ ਗੱਲਾਂ ਸੱਚੀਆਂ ਓਸ ਉਚਾਰੀਆਂ ਨੇ
ਅੱਜ ਬਲੀ ਨਾਹੀ ਕੋਈ ਗੁਰੂ ਜੇਡਾ ਵਿੱਚ ਜੱਗ ਦੇ ਅਜ਼ਮਤਾਂ ਜ਼ਾਹਰੀਆਂ ਨੇ
ਵਲੀ ਪੀਰ ਫ਼ਕਰੀ ਔਤਾਰ ਪੂਰੇ ਮਾਇਆ ਮੱਮਤਾ ਦਿਲੋਂ ਵਸਾਰੀਆਂ ਨੇ
ਦੇਗ਼ ਤੇਗ਼ ਦੇ ਧਨੀ ਜਹਾਨ ਅੰਦਰ ਰੱਬ ਬਖ਼ਸ਼ੀਆਂ ਸੱਤਿਆ ਭਾਰੀਆਂ ਨੇ
ਜੰਗ ਕਰਕੇ ਜਿਨ੍ਹਾਂ ਤੋਂ ਕਈ ਵਾਰੀ ਫੌਜਾਂ ਆਪਦੀਆਂ ਸਭੇ ਹਾਰੀਆਂ ਨੇ

* ਭਾਈ ਕਰਮ ਸਿੰਘ ਨੇ ਲਿਖਯਾ ਹੈ ਕਿ ਨੰਦਲਾਲ ਮੁਲਤਾਨ ਵਿਚ ਜਾਕੇ ਮਰਗਿਆ ਸੀ ਪਰਪੰਥ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਵਿੱਚ ਨੰਦਲਾਲ ਹੀ ਲਿਖਯਾ ਹੈ ਗੁਰੂ ਜਾਣੇ ਇਹ ਨੰਦਲਾਲ ਹੋਰ ਸੀ ਕਿ ਓਹੀ ਸੀ ॥

ਆਏ ਖਾ ਸ਼ਕੱਸਤਾਂ ਸਭ ਸੂਬੇ ਚੌੜਾਂ ਸਾਰੀਆਂ ਮਾਰ ਉਤਾਰੀਆਂ ਨੇ
ਮਾਝਾ ਮਾਲਵਾ ਉਨ੍ਹਾਂ ਦੇਮਗਰ ਸਾਰਾਜਾਨਾ ਗੁਰਾਂ ਤੋਂ ਜਿਨ੍ਹਾਨੇਵਾਰੀਆਂਨੇ
ਜਿੱਥੇ ਹਾਂ ਕਰੇ ਲੜ ਮਰਨ ਸਾਰੇ ਲੈਨ ਬਾਜ ਦੇ ਵਾਂਗ ਉਡਾਰੀਆਂ ਨੇ
ਹੈ ਉਮੇਦ ਜੇ ਤੇਰੇ ਤੇ ਕਰਨ ਦਯਾ ਕਰਨ ਨਾਲ ਹੋ ਜੰਗ ਤਯਾਰੀਆਂਨੇ
ਆਜ਼ਮਮਾਰ ਲੈਦੇਣਗੇ ਤਖ਼ਤ ਤੈਨੂੰ ਗੱਲਾਂ ਸੱਚੀਆਂ ਬਾਦਸ਼ਾਹ ਸਾਰੀਆਂਨੇ
ਤੇਰੇ ਭਾਗਾਂ ਨੂੰ ਚਲਕੇ ਆਪ ਆਗਏ ਗੱਲਾਂ ਰੱਬ ਨੇ ਸਭ ਸਵਾਰੀਆਂਨੇ
ਹੈਨ ਵਿੱਚ ਬਘੌਰ ਕਰਤਾਰ ਸਿੰਘਾ ਗੁਰ ਉਤਰੇ ਸੰਗਤਾਂ ਤਾਰੀਆਂ ਨੇ

ਬਹਾਦ੍ਰ ਸ਼ਾਹ ਨੇ ਨੰਦਲਾਲ ਨੂੰ ਸਤਿਗੁਰਾਂ ਸੇ ਭੇਜਣਾ ॥

ਸ਼ਾਹ ਆਖਦਾ ਨੰਦ ਜੀ ਜਾਓ ਤੁਸੀ ਚਰਨਸਤਗੁਰਾਂ ਦੇ ਦੇਖ ਤਰੋ ਜਾਕੇ
ਭੇਟ ਰੱਖ ਕੇ ਮੇਰੀ ਸਲਾਮ ਕਹਿਣੀ ਸੀਸ ਮੇਰੇ ਵਲੋਂ ਕਦਮੀ ਧਰੋ ਜਾਕੇ
ਮੇਰੀ ਕਰਨ ਸਹਾਇਤਾ ਏਸ ਵੇਲੇ ਹੱਥ ਜੋੜ ਕੇ ਬੇਨਤੀ ਕਰੋ ਜਾਕੇ
ਤੁਸੀਂ ਹੋ ਦਾਨਾ ਕਰਤਾਰ ਸਿੰਘਾ ਏਸ ਦੁੱਖ ਨੂੰ ਝੱਬ ਹੀ ਹਰੋ ਜਾਕੇ

ਨੰਦ ਲਾਲ ਨੇ ਸਤਿਗੁਰਾਂ ਦੇ ਪਾਸ ਆਉਨਾ ॥

ਹਾਕਮ ਰਾਇ ਦੀਵਾਨ ਨੂੰ ਨਾਲ ਲੈਕੇ ਨੰਦਲਾਲ ਆਸੀਸਝੁਕਾਂਵਦਾਏ
ਭੇਟਾ ਰੱਖ ਸਲਾਮ ਕਰ ਬਾਦਸ਼ਾਹ ਦੀ ਸਾਰਾ ਖੋਲ੍ਹਕੇਹਾਲਸੁਨਾਂਵਦਾਏ
ਜਿਵੇਂ ਵੈਰ ਸ਼ਾਹਜ਼ਾਦਿਆਂ ਵਿੱਚਹੋਇਆ ਥੋੜ੍ਹੇਵਿੱਚਹੀਆਖਮੁਕਾਂਵਦਾਏ
ਮੈਨੂੰ ਭੇਜਿਆ ਆਪ ਦੇ ਪਾਸ ਸ਼ਾਹ ਨੇ ਉਹ ਆਸਰਾ ਆਪਦਾਚਾਂਹੁਦਾਏ
ਦਰ ਡਿਗਿਆਂ ਦੀ ਕਰੋ ਪਾਲਨਾ ਜੀ ਬਿਰਦਪਾਲ ਹੋ ਬੇਦਜਤਾਂਵਦਾਏ
ਲੈਕੇ ਫੌਜ ਜੰਗੀ ਨਾਲ ਤੋਪ ਖ਼ਾਨੇ ਚੜ੍ਹ ਤਾਰਾ ਆਜ਼ਮ ਚਲਾਆਂਵਦਾਏ
ਓਹਦੇ ਵੱਲ ਗੁਰਜੀ ਸੂਬੇ ਬਹੁਤ ਹੋਗਏ ਸ਼ਾਹ ਬਹਾਦ੍ਰ ਪਿਆ ਗ਼ਮ ਖਾਂਵਦਾਏ
ਹੋ ਨਮਾਣਿਆਂ ਦੇ ਤੁਸੀਂ ਮਾਨ ਵੱਡੇ ਬਹੁੜੋ ਝੱਟ ਜੋ ਵਾਸਤਾ ਪਾਂਵਦਾਏ
ਓਸ ਆਸ ਤੁਸਾਡੜੀ ਰੱਖ ਲਈ ਤਾਰਾ ਫ਼ੌਜ ਦਾ ਜ਼ੋਰ ਦਖਾਂਵਦਾਏ
ਨੰਦ ਲਾਲ ਸਬ ਹਾਲ ਕਰਤਾਰ ਸਿੰਘਾ ਸਤਿਗੁਰਾਂ ਦੇ ਤਈਂ ਸਮਝਾਂਵਦਾਏ

ਜਵਾਬ ਗੁਰੂ ਜੀ ॥

ਪੂਰੇ ਸਤਿਗੁਰਾਂ ਏਹ ਜਵਾਬ ਦਿੱਤਾ ਨੰਦ ਲਾਲ ਦੇ ਤਾਈਂ ਉਚਾਰਕਰਕੇ
ਕਹਿਆਬਾਦਸ਼ਾਹਦਾਮਨਜ਼ੂਰਸਾਨੂੰਤਖ਼ਤਲੈਦਿਆਂਗੇਆਜ਼ਮਮਾਰਕਰਕੇ

ਕਰੇ ਜੰਗ ਉਮੰਗ ਦੇ ਨਾਲ ਜਾਕੇ ਫ਼ੌਜ ਆਪਣੀ ਸਭ ਤਿਯਾਰ ਕਰਕੇ
ਵੇਲੇ ਸਿਰ ਆਅਸੀਂ ਭੀ ਪਹੁੰਚ ਪਾਂਗੇ ਵੈਰੀ ਦਿਆਂਗੇ ਮਾਰ ਖ਼ੁਵਾਰ ਕਰਕੇ
ਖ਼ੌਫ਼ ਕਰੇ ਨਾ ਲੜੇ ਦਲੇਰ ਹੋਕੇ ਡਰ ਭਾਈ ਦਾ ਸਿਰੋਂ ਵਿਸਾਰ ਕਰਕੇ
ਜਿਦਾ ਕੋਈ ਨਾਹਿੰ ਉਹਦਾ ਸਤਿਗੁਰੂ ਹੈ ਸੁਨੋ ਨੰਦਜੀ ਤੁਸੀਂ ਵਿਚਾਰ ਕਰਕੇ
ਇੱਕ ਸ਼ਰਤ ਉੱਤੇ ਕੰਮ ਕਰਾਂ ਗੇ ਇਹ ਸ਼ਾਹ ਲਿੱਖ ਦੇਵੇ ਇੱਕਰਾਰ ਕਰਕੇ
ਜਿੱਨੂੰ ਆਖੀਏ ਅਸੀਂ ਕਰਤਾਰ ਸਿੰਘਾ ਸ਼ਾਹ ਫੜਾ ਦੇਵੇ ਗ੍ਰਿਫਤਾਰ ਕਰਕੇ

ਨੰਦ ਲਾਲ ਨੇ ਬਹਾਦ੍ਰ ਸ਼ਾਹ ਪਾਸ ਜਾਨਾ ॥

ਨੰਦ ਲਾਲ ਜਾ ਆਖਿਆ ਸ਼ਾਹ ਤਾਈਂ ਸ਼ਾਹ ਹੁਣ ਤੂੰ ਖੌਫ਼ ਗਵਾ ਦੇਵੀਂ
ਤੇਰੇ ਮਦਦੀ ਹੋਣ ਗੇ ਗੁਰੂ ਪੂਰੇ ਮਾਰ ਵੈਰੀਆਂ ਤਾਈਂ ਮੁਕਾ ਦੇਵੀਂ
ਫ਼ੌਜ ਦੇਣ ਗੇ ਆਪਣੀ ਨਾਲ ਤੇਰੇ ਜੰਗ ਹੋ ਨਧੜਕ ਮਚਾ ਦੇਵੀਂ
ਬਲੀ ਸ਼ੇਰ ਹਮਾਇਤੀ ਹੋਇਆ ਤੇਰਾ ਡਰ ਗਿੱਦੜਾਂ ਦਿਲੋਂ ਚੁਕਾ ਦੇਵੀਂ
ਪਰ ਇੱਕ ਉਹ ਸ਼ਰਤ ਲਿਖਾਂਵਦੇ ਨੇ ਲਿੱਖ ਝਬਦੇ ਡੇਰ ਨਾ ਲਾ ਦੇਵੀਂ
ਜਦੋਂ ਬਾਦ ਸ਼ਾਹੀ ਤੈਨੂੰ ਲੈ ਦੱਈਏ ਕੀਤੇ ਮੂੰਹੋਂ ਨ ਸੁਖਨ ਭੁਲਾ ਦੇਵੀਂ
ਵੈਰ ਲੈਣੇ ਨੇ ਅਸਾਂ ਭੀ ਵੈਰੀਆਂ ਤੋਂ ਜਿੱਨੂੰ ਮੰਗੀਏ ਬਾਂਹ ਫੜਾ ਦੇਵੀਂ
ਦਿਲੋਂ ਰਹੀਂ ਸਬੂਤ ਕਰਤਾਰ ਸਿੰਘਾ ਕੀਤੇ ਸੁਖ਼ਨ ਜ਼ਬਾਨ ਨਭਾ ਦੇਵੀਂ

ਜਵਾਬ ਬਹਾਦ੍ਰ ਸ਼ਾਹ ॥

ਜੋ ਗੁਰੂਜੀ ਕਹਿਨ ਮਨਜ਼ੂਰ ਮੈਨੂੰ ਕੀਤੇ ਮੂੰਹੋ ਨਾ ਸਖੁਨ ਭੁਲਾਵਸਾਂ ਮੈਂ
ਜੇ ਤਾਂ ਰੱਬ ਦਿੱਤੀ ਮੈਨੂੰ ਬਾਦ ਸ਼ਾਹੀ ਟਹਿਲ ਸਿਰ ਦੇ ਜ਼ੋਰ ਕਮਾਵਸਾਂ ਮੈਂ
ਆਖ਼ਰ ਜਿੰਦਗੀ ਤੱਕ ਗ਼ੁਲਾਮ ਰਹਿਸਾਂ ਇਹ ਅਹਿਸਾਨ ਨ ਕਦੇ ਭੁਲਾਵਸਾਂ ਮੈਂ
ਜਿੱਨੂੰ ਕਹਿਣ ਭਾਵੇਂ ਉਹ ਕੋਈ ਹੋਵੇ ਕੈਦ ਕਰਕੇ ਝੱਟ ਫੜਾਵਸਾਂ ਮੈਂ
ਉਹ ਪੀਰ ਤੇ ਮੈਂ ਮੁਰੀਦ ਰਹਾਂ ਗਾ ਜੋ ਕਹਿਣ ਬਜਾ ਲਿਆਵਸਾਂ ਮੈਂ
ਝੂਠੇ ਕੌਲ ਨ ਕਰਾਂ ਕਰਤਾਰ ਸਿੰਘਾ ਨਾਲ ਸਿਰ ਦੇ ਸਿਦਕ ਨਬਾਹਵਸਾਂ ਮੈਂ

ਨੰਦ ਲਾਲ ਨੇ ਬਹਾਦ੍ਰ ਸ਼ਾਹ ਦਾ ਲਿੱਖਆ ਲੈ ਆਉਨਾ ਤੇ ਗੁਰੂ ਜੀ ਨੇ
ਆਪਣੇ ਸਿੰਘਾਂ ਨੂੰ ਭੇਜਨਾ ਸ਼ਾਹ ਦੀ ਮਦੱਦ ਵਾਸਤੇ ॥

ਬਾਦ ਸ਼ਾਹ ਦਾ ਲਿਖਤਾ ਆਨ ਦਿਤਾ ਨੰਦ ਲਾਲਜੀ ਨੇ ਨਮਸਕਾਰ ਕਰਕੇ
ਕੀਤੀ ਬੇਨਤੀ ਹੋ ਅਧੀਨ ਨਾਲੇ ਹੱਥ ਜੋੜ ਪੱਲਾ ਗਲ ਡਾਰ ਕਰਕੇ

ਦਯਾਸਿੰਘਪਿਆਰੇਧਰਮਸਿੰਘਤਾਈਂਕਹਿਆਮੁੱਖਥੀਗੁਰਾਂਉਚਾਰਕਰਕੇ
ਜਾਓ ਨਾਲਇਹਨਾ ਜੰਗ ਕਰੋ ਜਾਕੇ ਕਰੋਵੈਰੀਆਂ ਦਾ ਨਾਸ ਮਾਰ ਕਰਕੇ
ਵਿੱਚ ਜੰਗਦੇਬਾਦਸ਼ਾਹ ਨਾਲ ਰਹਿਨਾ ਕਿਤੇ ਜਾਵਨਾਨਹੀਂਵਸਾਰਕਰਕੇ
ਪਿਛੋਂ ਅਸੀਂ ਭੀ ਆਵਾਂ ਗੇ ਫ਼ੌਜ ਲੈਕੇ ਤੁਸਾਂਜੰਗਕੂਨਾਨਿਹਚਾਧਾਰਕਰਕੇ
ਬਾਝਤੁਸਾਂਨਕਿਸੇ ਨੂੰ ਦਰਸ ਹੋਵੇ ਆਜ਼ਮ ਮਾਰਾਂਗੇ ਅਸੀਂ ਖ਼ੁਆਰ ਕਰਕੇ
ਪੀਲੇ ਕਲਸ ਵਾਲਾ ਝੰਡਾ ਕਰਅੱਗੇ ਪੈਨਾ ਤੁਰਕ ਦੇ ਸਿਰ ਲੱਲਕਾਰ ਕਰਕੇ
ਥਾਪੀ ਦੇਕੇ ਤੋਰਿਆ ਪਿਆਰਿਆਂ ਨੂੰ ਸਿੰਘ ਦੋ ਸੌ ਨਾਲ ਅੱਸਵਾਰ ਕਰਕੇ
ਪਹੁੰਚੇ ਆਗਰੇ ਆਨ ਕਰਤਾਰ ਸਿੰਘਾਸਿੰਘ ਵਿਚ ਰਾਹਾਂ ਮਾਰੋਮਾਰ ਕਰਕੇ

ਗੁਰੂ ਜੀ ਨੇ ਪਿੱਛੋਂ ਪੰਜ ਸੌ ਸਿੰਘ ਲੈ ਕੇ ਆਗਰੇ ਵੱਲ ਜਾਨਾ ॥

ਗੁਰਾਂ ਲਿਖੀਆਂ ਚਿੱਠੀਆਂ ਮਾਲਵੇ ਨੂੰ ਸਿੰਘ ਸੂਰਮੇ ਪਾਸ ਬੁਲਾ ਲਏ
ਝੱਟ ਸੁਣਦਿਆਂ ਭਾਈ ਕੇ ਆਨ ਪਹੁੰਚੇਨਾਲੇ ਰੂਪੇ ਕੇ ਨਾਲ ਰਲਾਲਏ
ਸਾਬੋਕਿਆਂ ਨ ਸੁਣਦਿਆਂ ਢਿੱਲ ਲਾਈਧਾੜੀਵਾਲਾਂ ਭੀ ਕਦਮਉਠਾਲਏ
ਗਰੇ ਵਾਲ ਬੈਰਾੜ ਭੀ ਆਨ ਪਹੁੰਚੇ ਸੀਸ ਗੁਰੂ ਜੀ ਤਾਈਂ ਨਵਾ ਲਵੇ
ਲੈ ਕੇ ਗੁਰੂ ਜੀ ਆਗਰੇ ਵੱਲ ਗਏ ਡੇਰੇ ਦੂਰ ਪਿੱਛੇ ਹੱਟ ਲਾ ਲਏ
ਹੋਈ ਸ਼ਾਹ ਨੂੰ ਸਾਰ ਆ ਗਏ ਗੁਰ ਜੀ ਵਿਚ ਖ਼ੁਸ਼ੀ ਦੇ ਦੁੱਖ ਮਟਾ ਲਏ
ਅਗੋਂ ਭੇਜ ਦਿੱਤੀ ਰਸਦ ਬਸਦ ਸਾਰੀ ਵਾਜੇ ਖ਼ੁਸ਼ੀ ਦੇ ਵਿਚਵਜਾ ਲਏ
ਹੋਇਆ ਜੰਗ ਨੂੰ ਤਿਆਰ ਕਰਤਾਰ ਸਿੰਘਾ ਹੌਦੇ ਹਾਥੀਆਂ ਦੇ ਉੱਤੇ ਪਾ ਲਏ

ਦੁਹਾਂ ਦਲਾਂ ਦਾ ਮੁਕਾਬਲਾ ॥

ਫੌਜ ਨਾਲ ਲੈਕੇਜੰਗੀਤਾਰਾ ਆਜ਼ਮ ਮਾਰੋਮਾਰ ਕਰਕੇ ਰਾਹ ਤੋੜ ਸੁੱਟੇ
ਆਇਆਚੜ੍ਹਸਮੁੰਦਦੀ ਲਹਿਰ ਵਾਗੂੰ ਬੱਧੇ ਸੌਣਦੇ ਜਿਵੇਂ ਦਰਯਾ ਛੁੱਟੇ
ਇਹਭੀਚੱਲਿਆਇਹਦਰੋਂਮਾਰਧੌਂਸਾ ਨਹੀਂਦਿਲਾਂਦੇ ਹੌਸਲੇ ਮੂਲ ਟੁੱਟੇ
ਚੰਬਲ ਨਦੀਦੇ ਪਾਸ ਕਰਤਾਰਸਿੰਘਾ ਦੁਹਾਂ ਦਲਾਂ ਦੇ ਆਨਕੇ ਮੂੰਹ ਜੁੱਟੇ

*ਜੰਗ ਹੋਨਾ ਤਾਰਾ ਆਜ਼ਮ ਤੇ ਬਹਾਦਰ ਸ਼ਾਹ ਦਾ ॥

ਦੁਹਾਂ ਲਸ਼ਕਰਾਂ ਦਾ ਭੇੜਮੱਚਿਆ ਆ ਤੋੜ ਗੋਲੀ ਕਮਾਨ ਤਲਵਾਰ ਚੱਲੀ
ਧੂੜਾਂ ਉਡੀਆਂ ਗਰਦ ਅਸਮਾਨ ਛਾਯਾ ਕਾਲੀ ਗੱਜਦੀ ਘੱਤ ਗੁਬਾਰ ਚੱਲੀ

* ੨੨ ਮੱਘਰ ਸੰ: ੧੭੬੩

ਦਲਾਂ ਦੁਹਾਂਦੇ ਆਣ ਕੇ ਘਾਨ ਲੱਥੇ ਅਹੀ ਕਾਲਦੀ ਆਣ ਕਟਾਰ ਚੱਲੀ
ਮੋਏ ਸੈਂਕੜੇ ਸੂਰਮੇ ਜੰਗ ਅੰਦਰ ਜਿੰਦ ਛੱਡ ਕੇ ਹੋਇ ਉਡਾਰ ਚੱਲੀ
ਤਿੰਨ ਦਿਣ ਹੋਇਆ ਘੱਲੂ ਘਾਰ ਵੱਡਾ ਵੱਗ ਖੂਨ ਦੀ ਹੋ ਕੇ ਧਾਰ ਚੱਲੀ
ਦਿਣ ਤੀਸਰੇਆਨਕਰਤਾਰਸਿੰਘਾ ਫ਼ੌਜਸ਼ਾਹਦੀ ਪਿਛਾਂ ਨੂੰ ਹਾਰ ਚੱਲੀ

ਬਹਾਦੱਰ ਸ਼ਾਹ ਨੇ ਧਰਮ ਸਿੰਘ ਹੋਰਾਂ ਨੂੰ ਤਾਨ੍ਹਾ ਮਾਰਨਾ ॥

ਵੇਖੋਖਾਲਸਾ ਜੀਫ਼ੌਜਹਾਰਚੱਲੀ ਤੁਸਾਂਆਪਣਾਜ਼ੋਰ ਨਹੀਂ ਲਾਇਆ ਕਿਉਂ
ਦੱਬੀ ਆਂਵਦਾਏਆਜ਼ਮ ਜ਼ੋਰਦੇਕੇਤੁਸਾਂ ਆਪਣਾਂ ਬਲਛਪਾਇਆ ਕਿਉਂ
ਮੇਰੇਨਾਲਕੋਈ ਗੁਰਾਂ ਦਾ ਵੈਰਹੈਸੀਮੈਨੂੰ ਮੌਤਅੱਗੇ ਚੁੱਕ ਡਾਹਿਆ ਕਿਉਂ
ਵੇਲੇਸਿਰਜਵਾਬਜੇਦੇਵਨਾ ਸੀ ਮੈਂ ਗਰੀਬਨੂੰ ਮੁਫ਼ਤਫਸਾਇਆਂ ਕਿਉਂ
ਬੀੜਾ ਚੁੱਕਿਆ ਗੁਰਾਂ ਦੇਲੱਗ ਆਖੇ ਧੋਖਾ ਦੇ ਮੈਨੂੰਮਰਵਾਇਆ ਕਿਉਂ
ਕਹਿਆ ਸਿੰਘਾਂ ਨੇ ਹੋ ਦਲੇਰਸ਼ਾਹਾ ਰੱਖ ਸਾਬਤੀਚਿੱਤ ਡੁਲਾਇਆ ਕਿਉਂ
ਤੇਰੀ ਹੋਵੇਗੀਫਤ੍ਹਾ ਮੈਦਾਨ ਅੰਦਰ ਹੋ ਦਲੇਰ ਐਂਵੇਂ ਘਬਰਾਇਆ ਕਿਉਂ
ਜਾਣੇਰੱਬਦੀ ਰੱਬ ਕਰਤਾਰਸਿੰਘਾ ਸਤਿਗੁਰੂ ਜੀਨੇ ਚਿਰਲਾਇਆ ਕਿਉਂ

ਗੁਰੂ ਜੀਨੇ ਜੰਗ ਮੈਦਾਨ ਵਿੱਚ ਆਉਣਾ ॥

ਇੱਕ ਪਾਸਿਓਂ ਫ਼ੌਜ ਲੈ ਖਾਲਸੇਦੀ ਵਾਂਗ ਸ਼ੇਰਦੇ ਗੁਰੂਜੀ ਆਣ ਪਏ
ਡਾਰ ਕੂੰਜਾਂ ਦੀ ਦੇਖਕੇ ਬਾਜ ਭੁੱਖੇ ਗੱਜ ਸਿੰਘਤੁਰਕਾਂ ਤਾਈਂ ਖਾਣ ਪਏ
ਵਾਢ ਆਣ ਤਲਵਾਰ ਦੀਘੱਤਦਿੱਤੀਜਿਵੇਂ ਖੇਤਨੂੰ ਆਨਕਿਰਸਾਨ ਪਏ
ਢੇਰ ਲਾ ਦਿੱਤੇ ਮਾਰ ਜੋਧਿਆਂਦੇ ਜਿਵੇਂ ਰੁੱਖਾਂ ਤੇ ਆਨ ਤਰਖਾਨ ਪਏ
ਸਾਰੀ ਕੰਬ ਉਠੀ ਫ਼ੌਜ ਆਜ਼ਮੇਦੀ ਪੈਰੋਂ ਥਿੜਕ ਦੇ ਖਾਨ ਪਠਾਨ ਪਏ
ਰੌਲਾ ਮੱਚਿਆ ਤੇ ਹੱਥਪੈਰ ਪੈਗਏ ਪਿੱਛਾਂ ਹੱਟਕੇ ਜਾਨ ਬਚਾਨ ਪਏ
ਸਿੰਘਾਂ ਮਾਰਕੇ ਲਾਹ ਸਥਾਰ ਦਿੱਤੇ ਸਤਿ ਸ੍ਰੀ ਅਕਾਲ ਗਜਾਨ ਪਏ
ਹੋਸ਼ਲੜਨ ਦੀ ਭੁੱਲ ਗਏ ਤੁਰਕ ਸਾਰੇ ਐਵੇਂ ਖੜੇ ਹੀ ਸਿਰ ਵਢਾਨ ਪਏ
ਧਰਮਸਿੰਘ ਜਾ ਆਖਦਾ ਸ਼ਾਹ ਤਾਈਂ ਤੇਰੀ ਫ਼ਤ੍ਹਾ ਵੈਰੀ ਭੱਜੇ ਜਾਨਪਏ
ਪੀਲੇ ਝੰਡੇ ਦੇ ਹੇਠ ਕਰਤਾਰ ਸਿੰਘਾ ਦੇਖ ਗੁਰੂ ਜੀ ਤੀਰ ਚਲਾਨ ਪਏ

ਗੁਰੂ ਜੀ ਨੇ ਤਾਰਾ ਆਜ਼ਮ ਨੂੰ ਮਾਰਨਾ ॥

ਜੰਗ ਚੜ੍ਹ ਹਾਥੀ ਉੱਤੇ ਦੇਖਦਾ ਸੀ ਸਿਰੋਂ ਪੈਰਾਂ ਤੋੜੀ ਜ਼ਿਰਾ ਪਾ ਕੇਜੀ

ਬੈਠਾ ਨਾਲ ਗੁਮਾਨ ਦੇ ਮਸਤ ਹੋਕੇ ਖ਼ੌਫ ਮੌਤ ਦਾ ਸਿਰੋਂ ਭੁਲਾਕੇ ਜੀ
ਮੌਕਾ ਵੇਖ ਨ ਗੁਰੂ ਜੀ ਢਿੱਲ ਕੀਤੀ ਗਏ ਘੋੜੇ ਦੀ ਵਾਗ ਉਠਾਕੇ ਜੀ
ਪਏ ਬਿਜਲੀ ਦੇ ਵਾਂਗ ਸਿਰ ਉੱਤੇ ਝੱਟ ਪੱਟ ਕਮਾਨ ਚੜ੍ਹਾ ਕੇ ਜੀ
ਮੱਥੇ ਵਿੱਚ ਬਗੜਾਕੇਤੀਰ ਮਾਰੇ ਦਿੱਤਾ ਹੌਦਿਓਂ ਬਾਹਰ ਉਲਟਾਕੇ ਜੀ
ਤਾਰਾ ਮਾਰਿਆ ਗਿਆ ਕਰਤਾਰਸਿੰਘਾ ਭੱਜੀ ਫ਼ੌਜਪਿਛੇ ਭਾਂਜਖਾਕੇ ਜੀ

ਬਹਾਦਰ ਸ਼ਾਹ ਨੇ ਫ਼ਤ੍ਹਾ ਪਾਕੇ ਆਗਰੇ ਨੂੰ ਜਾਨਾ ॥

ਫ਼ਤ੍ਹਾ ਜੰਗ ਮੈਦਾਨ ਦੇ ਵਿੱਚ ਪਾਕੇ ਸ਼ਾਹ ਆਗਰੇ ਦੇ ਵੱਲ ਧਾ ਗਿਆ
ਕੀਤੀ ਖੁਸ਼ੀ ਮਨਾਕੇ ਜਸ਼ਨ ਵੱਡੇ ਸਮਾਂ ਹੋਰ ਹੀ ਰੰਗ ਵਟਾ ਗਿਆ
ਬੈਠਾ ਬਾਦਸ਼ਾਹਬਣਕੇ ਤਖਤਉੱਤੇ ਆਇਆ ਸੁੱਖਮੂੰਹ ਦੁੱਖ ਛਪਾਗਿਆ
ਤਾਰਾ ਮਾਰਿਆ ਕਾਇਮ ਨੂੰ ਕੈਦਕੀਤਾ ਰੰਗ ਖੁਸ਼ੀਦਾ ਮੂੰਹਤੇਆਗਿਆ
ਲੈਕੇ ਨਜ਼ਰ ਮਿਲੇਸੂਬੇਆਨ ਸਾਰੇ ਸਿਰੋ ਪਾ ਹਰ ਇੱਕ ਆ ਪਾਗਿਆ
ਜੋ ਨਿਵੇਂ ਸੋ ਬਚੇ ਕਰਤਾਰ ਸਿੰਘਾ ਉੱਚੇ ਹੋਏ ਨੂੰ ਕਾਲ ਖਪਾ ਗਿਆ

ਗੁਰੂ ਜੀ ਨੇ ਬਾਦਸ਼ਾਹ ਪਾਸ ਆਗਰੇ ਜਾਨਾ ॥

ਆਪੋ ਆਪਣੀ ਬਾਈਂ ਅਮੀਰ ਸਾਰੇ ਝੂਠ ਸੱਚ ਹੀ ਪਏ ਰਲਾਂਵਦੇ ਨੇ
ਕੋਈ ਆਖਦਾ ਤਾਰੇ ਨੂੰ ਮਾਰਿਆਮੈਂ ਮੇਰੇ ਤੀਰ ਉਹਦੀ ਜਾਨ ਖਾਂਵਦੇ ਨੇ
ਕਈ ਆਖਦੇ ਹੀਲਕੇਜਾਨ ਸ਼ਾਹਾ ਅਸਾਂ ਮਾਰਿਆ ਖ਼ਿਲਤਾਂ ਚਾਂਹੁਦੇ ਨੇ
ਤਮਾ ਕਰ ਇਨਾਮ ਦਾ ਲੋਭ ਪਿੱਛੇ ਪਏ ਝੂਠ ਅਮੀਰ ਬਨਾਂਵਦੇ ਨੇ
ਜਦੋਂ ਗੁਰੂਜੀ ਨੂੰ ਸ਼ਾਹਮਿਲਨ ਆਇਆਤੀਰਨਾਲਤੀਰਾਂਮਿਲਜਾਂਵਦੇ ਨੇ
ਤਾਰਾ ਮਾਰਿਆ ਗੁਰਾਂ ਕਰਤਾਰਸਿੰਘਾ ਝੂਠੇ ਹੋ ਸੱਭੇ ਸ਼ਰਮਾਂਵਦੇ ਨੇ

ਬਾਦਸ਼ਾਹ ਨੇ ਗੁਰੂ ਜੀ ਦਾ ਧੰਨਵਾਦ ਕਰਨਾ ॥

ਧੰਨਬਾਦ ਕੀਤਾ ਸ਼ਾਹ ਗੁਰੂ ਜੀਦਾ ਵਿੱਚ ਖੁਸ਼ੀ ਦੇ ਬੜਾਉਤਸ਼ਾਹਕੀਤਾ
ਹੱਥ ਜੋੜ ਕੇ ਨਜ਼ਰ ਨਿਆਜ਼ ਰੱਖੀ ਸਜਦਾ ਕਦਮ ਤੇਸਿਰਝੁਕਾ ਕੀਤਾ
ਦੇਨਦਾਰ ਮੈਂ ਗੁਰੂਜੀ ਤੁਸਾਂ ਦਾ ਹਾਂ ਤੁਸਾਂ ਜੰਗ ਇਹ ਦੁੱਖ ਉਠਾ ਕੀਤਾ
ਬੜਾ ਰਹਿਮਕੀਤਾਮੈਂਨਾਚੀਜ਼ਉੱਤੇ ਹੈਕੰਗਾਲਤਾਈਂਬਾਦਸ਼ਾਹ ਕੀਤਾ
ਮੈਨੂੰਬਖ਼ਸ਼ਿਆਦਿੱਲੀਦਾਤਖ਼ਤ ਤੁਸਾਂ ਸਾਇਆਸਿਰਤੇਵਾਂਗਹੁਮਾ ਕੀਤਾ

ਦੱਸੋ ਕਰਾਂ ਉਹ ਝਬ ਕਰਤਾਰਸਿੰਘਾ ਜਿਹੜੀ ਗੱਲਦਾਲਿਖਲਿਖਾ ਕੀਤਾ

ਗੁਰੂ ਜੀ ਨੇ ਢੱਕਾਂ ਮੰਗਣੀਆਂ ਬਾਦਸ਼ਾਹ ਪਾਸੋਂ ॥

ਕਹਿਆ ਗੁਰਾਂ ਨਹੀਂ ਧਨਦੀ ਲੋੜਸਾਨੂੰ ਢੱਕਾਂਮੰਗਦੇ ਦੇਹ ਫੜਾਇਸ਼ਾਹਾ
ਸੂਬਾ ਦੇਹ ਵਜੀਦ ਸਰੰਦ ਵਾਲਾ ਸੁੱਚੇ ਨੰਦ ਨੂੰ ਨਾਲ ਬਨ੍ਹਾਇ ਸ਼ਾਹਾ
ਰੋਪੜ ਵਾਲਾ ਨਵਾਬ ਮੁਕੱਮਖਾਂ ਨਜ਼ਾਮਦੀਨ ਜਾਲੰਧਰੀ ਆਇ ਸ਼ਾਹਾ
ਦਲਾਵਰਖ਼ਾਂ ਲਾਹੌਰ ਦਾ ਜੋ ਸੂਬਾ ਸ਼ਮਸ਼ਖ਼ਾਂ ਬਜਵਾੜੀਆ ਪਾਇ ਸ਼ਾਹਾ
ਕਰਮਚੰਦ ਫੜਾ ਫੱਗਵਾੜੇ ਵਾਲਾ ਰੰਗੂ ਖੇੜੀਓਂ ਦੇਹ ਮੰਗਾਇ ਸ਼ਾਹਾ
ਜਾਨੀ,ਮਾਨੀਖ਼ਾਂ ਖਾਨ ਮੁਰੰਡੇ ਵਾਲੇ ਖ਼ਾਂਜਮਾਲ ਹੱਲਵਾਰੀ ਗਨਾਇ ਸ਼ਾਹਾ
ਜਮਾਲਖ਼ਾਂ ਫ਼ਤੇਖ਼ਾਂ ਕਸੂਰੀਏ ਦੋ ਰਾਮਸ਼ਰਨ ਹੰਡੂਰੀਆ ਭਾਇ ਸ਼ਾਹਾ
ਅਜਮੇਰਚੰਦ ਕਹਿਲੂਰੀਆ ਦੇ ਵਿਹ ਤੂੰਢੱਕਾਂਕਰਕੇਦੇਹਪਕੜਾਇਸ਼ਾਹਾ
ਏਹਨਾ ਦਗ਼ੇ ਫ਼ਰੇਬ ਕਰ ਪਾਪ ਕੀਤੇ ਸਿਰੋਂ ਰੱਬਦਾ ਖ਼ੌਫ਼ ਭੁਲਾਇ ਸ਼ਾਹਾ
ਦੇਹਖ਼ਾਂ ਹੁਸੈਨ ਸਮਾਨੇ ਵਾਲਾ ਦੇਹ ਸਢੌਰੀਏ ਸਯਦ ਪਕੜਾਇ ਸ਼ਾਹਾ
ਫਲਕੀਤੀਆਂਦੇਦਹੀਏਇਨ੍ਹਾਂਤਾਈਂ ਸਜ਼ਾ ਕਰਨੀਆਂਦੀਭੁਗਤਾਇਸ਼ਾਹਾ
ਕੀਤੇ ਕੌਲ ਕਰਾਰ ਕਰਤਾਰਸਿੰਘਾ ਹੁਣ ਆਪਨੇ ਆਪ ਨਬਾਹਿ ਸ਼ਾਹਾ

ਬਾਦਸ਼ਾਹ ਨੇ ਗਦਰ ਤੋਂ ਡਰਦਿਆਂ ਨਾਹਨਿੰਮ ਕਰਨੀ ॥

ਹੱਥ ਜੋੜਕੇ ਨਾਲਅਧੀਨਗੀ ਦੇ ਕਹਿੰਦਾ ਇੱਕਮੈਂਬੇਨਤੀ ਕਰਾਂ ਗੁਰਜੀ
ਬੈਠਾ ਅਜੇ ਨਾਹੀਂ ਦਬਦਬਾਮੇਰਾ ਦੱਸੋ ਇਨ੍ਹਾਂਨੂੰ ਕਿਸਤਰਾਂ ਫੜਾਂ ਗੁਰਜੀ
ਸਹਿਜਨਾਲਇਹਕੰਮਹੈਹੋਣਵਾਲਾ ਛੇਤੀਕਰਾਂ ਤੇ ਗਦਰ ਤੋਂਡਰਾਂ ਗੁਰਜੀ
ਲੌਮੁਲਕਜਾਗੀਰ ਕਰਤਾਰਸਿੰਘਾ ਸਿਰਚਰਣਕਵਲਾਂਉੱਤੇਧਰਾਂ ਗੁਰਜੀ

ਗੁਰੂ ਜੀ ਨੇ ਗੁੱਸੇ ਨਾਲ ਆਖਣਾ ਬਾਦਸ਼ਾਹ ਨੂੰ ॥

ਜਾਹਾਬਾਦਸ਼ਾਹ ਤੂੰ ਬਈਮਾਨਹੋਇਓਂ ਭਾਵੀ ਰੱਬਜੇਕੌਣਮਟਾਇਗਾਓਹ
ਢੱਕਾਂਮੰਗੀਆਂ ਤੂੰ ਨ ਦਿੱਤੀਆਂਨੇ ਵੇਲਾਬੀਤਿਆਂਹੱਥ ਨ ਆਇਗਾ ਓਹ
ਅਸੀਂ ਘੱਲਾਂਗੇਢੂੰਡਕੇਇੱਕਬੰਦਾ ਤੂੰਬੇ ਜ਼ਾਲਮਾਂ ਪਕੜ ਉਡਾਇਗਾ ਓਹ
ਜੇੜ੍ਹੇ ਗ਼ਦਰਦਾਤੁੰਧਨੂੰ ਖ਼ੌਫ ਆਯਾ ਵੇਖੀਂ ਆਉਂਦਾ ਗਦਰਮਚਾਇਗਾ ਓਹ
ਵੈਰਲਏਗਾ ਗਿਣਕੇਵੈਰੀਆਂ ਥੀਂ ਵਿੱਚ ਜੰਗ ਦੇ ਮਾਰ ਖਪਾਇਗਾ ਓਹ
ਘੱਤੇ ਵਿੱਚ ਪੰਜਾਬਦੇ ਭਾਜੜਾਂ ਆ ਧੂੜ ਵਾਂਗ ਤੂਫਾਨ ਧੁਮਾਇਗਾ ਓਹ

ਬੁਰਜਢਾਹਕੇ ਸ਼ਰ੍ਹਾਂਦਾਦੂਰਕਰਸੀ ਝੰਡਾ ਧਰਮਦਾ ਫੇਰ ਝੁਲਾਇਗਾ ਓਹ
ਖ਼ਾਨਾਂਸੂਬਿਆਂਰਾਜਿਆਂਕਾਜ਼ੀਆਂਨੂੰ ਵਾਂਗਬਾਂਦ੍ਰਾਂ ਪਕੜਨਚਾਇਗਾ ਓਹ
ਬੇਰੀ ਵਾਂਗ ਤੇਰੀਦਿੱਲੀ ਝੂਲਦੇਗਾ ਬਾਦਸ਼ਾਹੀਦਾ ਸ਼ਾਨ ਗਵਾਇਗਾ ਓਹ
ਸੱਯਦਾਣੀਆਂ ਮੁਗ਼ਲਪਠਾਣੀਆਂਨੂੰ ਡੂੰਘੇ ਪਾਇਕੇ ਵੈਣਰੁਵਾਇਗਾ ਓਹ
ਬੇਹਕਰੇਗਾ ਮਾਰਕੇ ਜ਼ਾਲਮਾਂਦਾ ਭੇਡਾਂਵਾਂਗ ਸੂਬੇ ਅੱਗੇ ਲਾਇਗਾ ਓਹ
ਜੱਹੀ ਕੀਤੀਏ ਹਿੰਦਦੇ ਨਾਲ ਤੁਸਾਂ ਫਲ ਓਸਤੋਂ ਵੱਧ ਭੁਗਾਇਗਾ ਓਹ
ਜੜ੍ਹ ਰਹਿਨ ਨ ਦੇਗਾ ਜ਼ਾਲਮਾਂਦੀ ਤੇਰੇਮੂੰਹ ਭੀ ਘਾਹ ਫੜਾਇਗਾ ਓਹ
ਚੱਲੇ ਓਸੇਦੇ ਵੱਲ ਕਰਤਾਰਸਿੰਘਾ ਤੇਰੀ ਝੱਬ ਆ ਹੋਸ਼ਭੁਲਾਇਗਾ ਓਹ

ਗੁਰੂ ਜੀ ਨੇ ਦਿੱਲੀਓਂ ਹੋਕੇ ਆਗਰੇ ਨੂੰ ਜਾਨਾ॥

ਕਰਮਿੰਨਤਾਂ ਨਾਲਲੈ ਗੁਰੂ ਜੀ ਨੂੰ ਪਹੁੰਚਾ ਵਿੱਚਦਿੱਲੀ ਸ਼ਾਹ ਆਇਕੇ ਜੀ
ਧੌਂਸਾ ਮਾਰਕੇ ਫਤ੍ਹੇ ਦਾ ਨਾਲ ਖੁਸੀ ਬੈਠਾ ਤਖਤ ਤਾਊਸ ਤੇ ਜਾਇਕੇ ਜੀ
ਹੋਏ ਸ਼ਹਿਰ ਸਾਰੇ ਵਿੱਚ ਜਸ਼ਨ ਵੱਡੇ ਵੱਜੇ ਸ਼ਾਦਿਆਨੇ ਰੰਗਲਾਇਕੇ ਜੀ
ਸਿਰੋਪਾ ਦਿੱਤੇ ਸਿੰਘਾਂ ਸਾਰਿਆਂ ਨੂੰ ਬਾਦਸ਼ਾਹ ਮੂੰਹੋਂ ਵਡਿਆਇਕੇ ਜੀ
ਸਿੰਘ ਦਿੱਲੀਓਂ ਪਿਛਾਂਨੂੰ ਪਰਤ ਗਏ ਗੁਰੂਜੀਦੀ ਆਗਿਆਪਾਇਕੇ ਜੀ
ਪਿੱਛੇ ਗੁਰੂਜੀ ਬਾਦਸ਼ਾਹ ਪਾਸ ਰਹੇ ਖੁਸ਼ੀ ਚਾਹੁੰਦਾ ਟਹਿਲਕਮਾਇਕੇਜੀ
ਕਦੇ ਨਾਲ ਸ਼ਕਾਰ ਨੂੰ ਲੈ ਜਾਂਦਾ ਰਾਜ਼ੀ ਰੱਖਦਾ ਹਸ ਹਸਾਇਕੇ ਜੀ
ਕਦੇ ਨਾਲ ਲੈ ਜਾ ਵਖਾਲਦਾਸੀ ਮਸਤਹਾਥੀਆਂ ਤਾਈਂ ਲੜਾਇਕੇ ਜੀ
ਮਾਇਆ ਦੌਲਤਾਂ ਦੇ ਲਾਵੇ ਢੇਰ ਅੱਗੇ ਦੇ ਰਿਹਾਜਾਗੀਰ ਲਿਖਾਇਕੇ ਜੀ
ਅੰਗੀਕਾਰ ਨ ਗੁਰਾਂ ਨੇ ਕੁੱਝ ਕੀਤਾ ਬਾਦਸ਼ਾਹ ਥੱਕਾ ਅੱਖਵਾਇਕੇ ਜੀ
ਨੰਦਲਾਲ ਨੇ ਫੇਰ ਤਜਵੀਜ਼ ਕੀਤੀ ਬਾਦਸ਼ਾਹਦੇਤਾਈਂ ਸਮਝਾਇਕੇ ਜੀ
ਹੋਇਆਹਰਜਜੋਵਿੱਚਆਨੰਦਪੁਰਦੇ ਉਹਦਾ ਬੱਦਲਾਕੁੱਝਗਣਾਇਕੇ ਜੀ
ਸੱਤ ਲੱਖ ਖਜ਼ਾਨਿਓਂ ਗਿਣ ਦਿੱਤਾ ਅੱਖਾਂਨੀਵੀਆਂ ਸ਼ਾਹ ਸ਼ਰਮਾਇਕੇ ਜੀ
ਗੁਰਾਂਲਿਆ ਨ ਮਹਿਲਾਂਨੂੰ ਭੇਜਦਿੱਤਾ ਨੰਦਲਾਲਨੇ ਤੁਰਤ ਉਠਾਇਕੇ ਜੀ
ਫੇਰ ਦਿੱਲੀਓਂ ਗੁਰੂ ਜੀ ਕੂਚ ਕੀਤਾ ਬਾਦਸ਼ਾਹਨੂੰ ਮਿਲ ਮਿਲਾਇਕੇ ਜੀ
ਦੋ ਸੌ ਘੋੜਚੜ੍ਹਾ ਤਦੋਂ ਨਾਲ ਹੈਸੀ ਗਏ ਮੱਥਰਾ ਦੀ ਵੱਲ ਧਾਇਕੇ ਜੀ

ਦੇਖੇ ਕੁੱਲ ਅਸਥਾਨ ਜਾ ਕ੍ਰਿਸ਼ਨਜੀ ਦੇ ਨਾਲ ਖੁਸ਼ੀ ਦ੍ਰੈਖ ਮਟਾਇਕੇ ਜੀ
ਏਸੇਤਰਾਂ ਹੀ ਗੁਰੂਜੀ ਸੈਲ ਕਰਨੇ ਗਏ ਆਗਰੇ ਨੂੰ ਵਾਗਾਂ ਚਾਇਕੇ ਜੀ
ਪਿਛੋਂ ਬਾਦਸ਼ਾਹਭੀਓਥੇਆਣ ਪੁੱਜਾ ਮਿਲੇ ਰਾਜਵਾੜੇ ਚਾ ਵਧਾਇਕੇ ਜੀ
ਭੇਟਾ ਸ਼ਾਹ ਦਵਾਈਆਂ ਗੁਰੂ ਜੀ ਨੂੰ ਆਖ ਸਭ ਥੋਂ ਸੀਸ ਝੁਕਾਇਕੇ ਜੀ
ਹਾਲ ਆਗਰੇ ਤੱਕ ਚਮਕੌਰ ਤੋਂ ਲੈ ਥੋੜ੍ਹਾਦੱਸਿਆ ਲਿੱਖਲਖਾਇਕੇ ਜੀ
ਹੁਣ ਅਗਲਾਹਾਲ ਕਰਤਾਰਸਿੰਘਾ ਸੁਣੋ ਖਾਲਸਾ ਚਿੱਤਨੂੰ ਲਾਇਕੇ ਜੀ

ਗੁਰੂ ਜੀ ਨੇ ਬਾਦਸ਼ਾਹ ਨੂੰ ਅਗੇ ਜਾਨ ਵਾਸਤੇ ਕਹਿਣਾ ॥

ਇੱਕਦਿਨ ਆ ਦਿਲੋਂ ਦਲੀਲ ਉੱਠੀ ਏਥੇ ਅਸੀਂ ਪਰਾਹੁਨੇ ਪੱਲਦੇ ਹਾਂ
ਚੱਲ ਖੋਜੀਏ ਓਸਨੂੰ ਮਿਲੇ ਕਿਤੇ ਘਰੋਂ ਖੋਜ ਆਏ ਜਿਹੜੀ ਗੱਲਦੇ ਹਾਂ
ਸੱਦ ਬਾਦਸ਼ਾਹ ਨੂੰ ਕਹਿਆ ਗੁਰੂਜੀਨੇ ਖੁਸ਼ੀ ਰਹੋ ਅਸੀਂ ਹੁਣਚੱਲਦੇ ਹਾਂ
ਏਥੋਂ ਕਰਕੇ ਕੂਚ ਕਰਤਾਰਸਿੰਘਾ ਡੇਰਾ ਚੱਲ ਅੱਗੇ ਕਿਤੇ ਮੱਲਦੇ ਹਾਂ

ਬਾਦਸ਼ਾਹ ਦੀ ਬੇਨਤੀ ਗੁਰੂ ਜੀ ਅੱਗੇ ॥

ਕਿਤੇ ਜਾਓ ਨ ਗੁਰੂਜੀ ਛੱਡ ਮੈਨੂੰ ਦਿਨ ਆਉਣ ਮਤਾਂਮੇਰੇਸਖ਼ਤ ਉੱਤੇ
ਮੈਨੂੰ ਆਸਰਾ ਇੱਕ ਤੁਸਾਡੜਾਏ ਹੋਰ ਕੋਈ ਗੁਮਾਨ ਨਹੀਂ ਬਖ਼ਤ ਉੱਤੇ
ਟਹਿਲਕਰਾਂਗਾ ਵਾਂਗਮੇਂ ਚਾਕਰਾਂਦੇ ਹੋਗੁਲਾਮ ਰਹਿਸਾਂ ਤਾਮਰਖਤਉੱਤੇ
ਜਾਓਆਓ ਨ ਕਿਤੇਕਰਤਾਰਸਿੰਘਾ ਕਰੋ ਹੁਕਮਬਹਿਕੇਦਿੱਲੀਤਖ਼ਤਉੱਤੇ

ਜਵਾਬ ਗੁਰੂ ਜੀ ॥

ਸੱਚੇ ਤਖ਼ਤਦੇਵਾਰਸੀ ਹਾਂ ਅਸੀਂ ਝੂਠੇ ਤਖ਼ਤਦੀ ਨਹੀਂ ਸਾਨੂੰ ਲੋੜ ਸ਼ਾਹਾ
ਹੁੰਦੀ ਚਾਹ ਜੇ ਮਾਲ ਤੇ ਦੌਲਤਾਂ ਦੀ ਕਾਹਨੂੰ ਆਂਵਦੇ ਆਪਣੀਰੋੜ੍ਹ ਸ਼ਾਹਾ
ਹੁਣ ਮੋਹ ਦੀ ਫਾਸ ਨ ਫੱਸਦੇ ਹਾਂ ਘਰੋਂ ਆਏ ਹਾਂ ਮੋਹ ਤਰੋੜ ਸ਼ਾਹਾ
ਵਾਂਗ ਭੌਰਦੇ ਆਤਮਾਂ ਫੁੱਲ ਉੱਤੇ ਲਿਵ ਅੰਦਰੋਂ ਰਹੇ ਹਾਂ ਜੋੜ ਸ਼ਾਹਾ
ਜੋਰੂ ਜ਼ਰ ਜ਼ਮੀਨ ਉਪਾਧੀਆਂਨੇ ਅਸੀਂ ਆਏ ਹਾਂ ਇਨ੍ਹਾਂ ਨੂੰ ਛੋੜ ਸ਼ਾਹਾ
ਮਾਲਕ ਮੌਜਦੇਅਸੀਂਕਰਤਾਰਸਿੰਘਾ ਸਾਨੂੰਜਾਂਦਿਆਂ ਮੂਲ ਨ ਮੋੜ ਸ਼ਾਹਾ

ਜਵਾਬ ਬਾਦਸ਼ਾਹ ॥

ਕੀਤਾਆਪਦਾ ਦੇ ਨਹੀਂ ਸੱਕਦਾ ਮੈਂ ਮੇਰੇ ਨਾਲ ਪਾਲੀ ਤੁਸਾਂਸੀਲਗੁਰਜੀ
ਜੀਉਂਦਾ ਕਦੇ ਹਸਾਨ ਨ ਭੁੱਲਸਾਂ ਮੈਂ ਜੇਤਾਂਹੋਵਾਂਗਾਤੁਖ਼ਮਅਸੀਲਗੁਰ ਜੀ

ਲੜ ਲੱਗਿਆਂ ਤਾਰਨਾਂ ਤੁਸਾਂ ਮੈਨੂੰ ਮਰਾਂ ਹੋ ਨ ਅੰਤ ਜ਼ਲੀਲ ਗੁਰ ਜੀ
ਦੱਸੋ ਜਾਨਗੁਲਾਮ ਕਰਤਾਰਸਿੰਘਾ ਕਿੱਥੇ ਜਾਨਦੀ ਹੈ ਦਲੀਲ ਗੁਰਜੀ

ਜਵਾਬ ਗੁਰੂ ਜੀ ॥

ਕੀਤੀਪੁਰਖ ਅਕਾਲ ਨੇ ਦਯਾ ਸਾਥੇ ਦਿੱਤਾ ਅੱਵਲੋਂ ਕੱਟ ਜੰਜਾਲ ਸਾਡਾ
ਜਿਹੜੇ ਆਏਸਾਂ ਕੰਮ ਸੋ ਕਰਬੈਠੇ ਰਿਹਾ ਮੱਦਦੀ ਪੁਰਖਅਕਾਲ ਸਾਡਾ
ਵਿੱਚ ਦਿਲਦੇਰਿਹਾਨਹੀਂ ਫ਼ਿਕਰਕੋਈ ਮੁੱਕਗਿਆਏਕੁੱਲ ਧੰਦਾਲ ਸਾਡਾ
ਅੱਗੇਹੱਥਕਰਤਾਰਕਰਤਾਰਸਿੰਘਾ ਜਾਣਾ ਵੱਲ ਗੋਦਾਵਰੀਖਿਆਲ ਸਾਡਾ

ਗੁਰੂ ਜੀ ਨੇ ਆਗਰੇ ਤੋਂ ਕੂਚ ਕਰਨਾ ॥

ਜਦੋਂ ਜਾਣਿਆਂ ਬਾਦਸ਼ਾਹ ਨਹੀਂ ਰਹਿੰਦੇ ਹੱਥ ਜੋੜਕੇ ਸੀਸ ਝੁਕਾ ਦਿੱਤਾ
ਲਿੱਖ ਬਾਦਸ਼ਾਹੀ ਇਕ ਹੁਕਮਨਾਮਾ ਝੱਟ ਹੱਥ ਵਜ਼ੀਰ ਫੜਾ ਦਿੱਤਾ
ਜਿੱਥੋਂਤੀਕ ਮੇਰੀ ਬਾਦਸ਼ਾਹੀ ਹੈਜੀ ਇਹ ਮੈਂ ਸੱਭ ਤੇ ਹੁਕਮ ਚੜ੍ਹਾ ਦਿੱਤਾ
ਜੇਹੜੇ ਸ਼ਹਿਰ ਆਗੁਰੂਜੀ ਲਾਉਨ ਡੇਰੇ ਸੇਵਾ ਟਹਿਲ ਕਰੋ ਫਰਮਾ ਦਿੱਤਾ
ਬੱਧੇ ਹੱਥ ਖੜਾ ਰਹੀਂ ਰਾਤ ਦਿਣੇ ਇਹ ਵਜ਼ੀਰ ਨੂੰ ਸ਼ਾਹ ਸੁਨਾ ਦਿੱਤਾ
ਅਗ੍ਹਾਂਗੁਰੂਜੀ ਗਏ ਕਰਤਾਰਸਿੰਘਾ ਘੋੜਾ ਬਾਦਸ਼ਾਹ ਪਿਛਾਂ ਭਵਾ ਦਿੱਤਾ

ਗੁਰੂ ਜੀ ਨੇ ਬੁਰਹਾਨ ਪੁਰ ਵਿੱਚ ਪਹੁੰਚਣਾ ॥

ਗੁਰੂ ਆਗਰੇ ਥੋਂ ਕਰ ਕੂਚ ਡੇਰਾ ਅੱਗੇ ਵੱਲ ਗੋਦਾਵਰੀ ਤਯਾਰ ਹੋਏ
ਹਹਖਸੋਗਨਹੀਂ ਜਿਨ੍ਹਾਂਨੂੰਰਾਈਜਿੱਨਾਂ ਧਰਮ ਵਾਸਤੇ ਖਾਸ ਔਤਾਰ ਹੋਏ
ਅੱਗੇ ਸ਼ਹਿਰ ਬੁਰਹਾਨਪੁਰ ਜਾਪਹੁੰਚੇ ਜਿਨ੍ਹਾਂਦਰਸ ਕੀਤੇ ਉਹੋ ਪਾਰ ਹੋਏ
ਡੇਰਾ ਲਾਦਿੱਤਾ ਗੁਰਾਂ ਬਾਹਰ ਸ਼ਹਿਰੋਂ ਲੋਕ ਆ ਆਪੇ ਸੇਵਾਦਾਰ ਹੋਏ
ਸੰਗ ਗੁਰਾਂ ਦੇ ਸਿਲਸਲਾਬਾਦਸ਼ਾਹੀ ਲੋਕ ਦੇਖਨੇ ਦੇ ਖਾਹਸ਼ਦਾਰ ਹੋਏ
ਇੱਕ ਘੜੀ ਦੇ ਵਿੱਚ ਕਰਤਾਰਸਿੰਘਾ ਜਮਾਂ ਸੈਂਕੜੇ ਆ ਨਰ ਨਾਰ ਹੋਏ

ਗੁਰੂ ਜੀ ਨੇ ਦੀਵਾਨ ਲਾਕੇ ਬੈਠਨਾ ਤੇ ਬੁਰਹਾਨਪੁਰ ਦੀ ਸੰਗਤ ਨੇ ਦਰਸ਼ਨ ਨੂੰ ਆਉਨਾ ਤੇ ਆਪੋ ਆਪਣੀ ਭਾਵਨਾ ਪ੍ਰਗਟ ਕਰਨੀ ॥

ਗੁਰਾਂਹੁਕਮਕੀਤਾ ਸਿੰਘਾਂਸਾਥੀਆਂਨੂੰ ਹੋਵੋਤਿਆਰ ਦੀਵਾਨ ਸਜਾਵਨੇ ਨੂੰ
ਤੰਬੂ ਗੱਡ ਖੜੇ ਕਰੋ ਸਾਇਬਾਨਾ ਜਲ ਲਿਆਓ ਛੜਕਾ ਕਰਾਵਨੇ ਨੂੰ
ਸਿੰਘਾਂ ਤੁਰਤ ਸਾਮਾਨ ਤੱਯਾਰ ਕੀਤਾ ਨਿਤ ਖੜੇ ਜੋ ਹੁਕਮ ਬਜਾਵਨੇ ਨੂੰ

ਜਿਨ੍ਹਾਂ ਘਰ ਤੇ ਬਾਰ ਵਸਾਰ ਦਿੱਤੇ ਸਿਰਫ ਗੁਰਾਂ ਦੀ ਸੇਵ ਕਮਾਵਨੇ ਨੂੰ
ਗੱਦੀ ਲਾਕੇ ਤੁਰਤ ਤਿਯਾਰ ਕੀਤੀ ਉੱਤੇ ਗੁਰੂਮਹਾਰਾਜ ਬਠਾਵਨੇ ਨੂੰ
ਜਿ਼ਗਾਕਲਗ਼ੀਆਂਪਹਿਨ ਹੱਥਯਾਰ ਸਾਰੇ ਬੈਠੇ ਗੁਰੂਜੀ ਦਰਸਦਖਾਵਨੇ ਨੂੰ
ਕੋਈ ਪਕੜਪੱਖਾ ਸਿੰਘ ਖੜਾ ਹੋਇਆ ਕੋਈ ਸੀਸ ਤੇ ਚੌਰ ਝੁਲਾਵਨੇ ਨੂੰ
ਕਈ ਪਹਿਨ ਹੱਥਜ਼ਾਰ ਤਯਾਰ ਖੜੇ ਚੋਬਦਾਰ ਹੋ ਭੀੜ ਹਟਾਵਨੇ ਨੂੰ
ਕਈ ਹੱਥ ਬੱਧੀ ਅੱਗੇ ਖੜੇ ਹੋਏ ਜਨਮ ਮਰਣ ਜ਼ੰਜੀਰ ਤੁੜਾਵਨੇ ਨੂੰ
ਰੂਪ ਸ਼ੇਰਦਾ ਗੁਰੂਗੋਬਿੰਦਸਿੰਘਜੀ ਬੈਠੇ ਪਾਪ ਦੇ ਮਿਰਗ ਮੁਕਾਵਨੇ ਨੂੰ
ਲੋਕਾਂ ਜਾਕੇ ਦੱਸਿਆ ਸ਼ਹਿਰ ਅੰਦਰ ਨਰਨਾਰਆਏ ਦਰਸ਼ ਪਾਵਨੇ ਨੂੰ
ਬੰਦ ਬਾਣੀਏਂ ਹੱਟੀਆਂ ਕਰ ਆਏ ਸੱਭੇ ਆਗਏ ਸੁਣਨ ਸੁਨਾਵਨੇ ਨੂੰ
ਲੋਕ ਦੇਖ ਸਰੂਪ ਨੂੰ ਮੋਹਤ ਹੋਏ ਕੋਕ ਦੇਖ ਜਿਓਂ ਚੰਦ ਸੁਹਾਵਨੇ ਨੂੰ
ਤੇਜ਼ ਕਿਸੇ ਨੇ ਝੱਲਿਆ ਮੂਲ ਨਾਹੀਂ ਸਾਰੇ ਝੁਕੇ ਆ ਸੀਸ ਨਵਾਵਨੇ ਨੂੰ
ਕੋਈ ਆਖਦਾ ਰਾਜਾਹੈ ਕਿਸੇ ਥਾਓਂ ਸੈਰ ਚੱਲਿਆ ਦੇਖ ਦਖਾਵਨੇ ਨੂੰ
ਕੋਈ ਆਖਦਾ ਆਪ ਮਹਾਰਾਜ ਆਇਆ ਵੱਈਕੁੰਠਤੋਂ ਪਾਪਮਟਾਵਨੇਨੂੰ
ਕੋਈ ਆਖਦਾ ਦੂਸਰਾ ਹੈ ਸੂਰਜ ਚੜ੍ਹਿਆ ਪਾਪ ਦੀ ਧੁੰਧ ਉਡਾਵਨੇ ਨੂੰ
ਕੋਈ ਆਖਦਾ ਚੰਦ ਆਕਾਸ ਵਿਚੋਂ ਆਇਆ ਧਰਤ ਉਤੇਠੰਢਪਾਵਨੇਨੂੰ
ਇੰਦਰਆਖਦੇ ਆਗਿਆਸ੍ਵਰਗਵਿੱਚੋਂ ਮਾਤ ਲੋਕ ਤਾਈਂ ਦਰਸਾਵਨੇ ਨੂੰ
ਆਇਆਬਾਦਸ਼ਾਹਕਿਸੇਵਲੈਤਦਾਏ ਕੋਈ ਆਖਦਾਤੀਰਥੀਂ ਨ੍ਹਾਵਨੇ ਨੂੰ
ਕਪਲਦੇਵ ਨੇ ਮੁੜ ਅਵਤਾਰ ਲਿਆ ਭਾਵੇਂ ਆਦ ਔਤਾਰ ਅਖਵਾਵਨੇ ਨੂੰ
ਏਹਨਾਧਾਰਿਆਰੂਧ ਨ੍ਰਸਿੰਘਦਾਏ ਧਰਮਭਗਤਪ੍ਰਹਿਲਾਦ ਬਚਾਵਨੇ ਨੂੰ
ਕੋਈਆਖਦਾ ਇਹ ਸ਼ੰਭੂ ਨਾਥ ਭੋਲਾ ਆਇਆ ਕਾਮ ਕ੍ਰੋਧ ਜਲਾਵਨੇ ਨੂੰ
ਚਤ੍ਰਮੁੱਖੀ ਆ ਬ੍ਰਹਮਾ ਨੇ ਰੂਪ ਧਰਿਆ ਚਾਰਵੇਦ ਪ੍ਰਚਾਰ ਕਰਾਵਨੇ ਨੂੰ
ਪਰਸਰਾਮ ਜਾਂ ਹੋ ਅਵਤਾਰ ਆਇਆ ਦੇਖੋ ਮਾਰ ਮਲੇਛ ਮੁਕਾਵਨੇ ਨੂੰ
ਰਾਮਚੰਦ੍ਰਨੂੰ ਯਾਂ ਬਣੋਬਾਸ ਮਿਲਿਆ ਪਿੱਛੋਂ ਚੱਲਿਆ ਭਰਥ ਮਨਾਵਨੇ ਨੂੰ
ਚੱਲੇ ਕ੍ਰਿਸ਼ਨਜੀ ਧਨਖਤੇ ਬਾਨਲੈਕੇ ਪਾਪੀ ਕੰਸਦੇ ਪਕੜ ਪਟਕਾਵਨੇ ਨੂੰ
ਰਾਗ ਦ੍ਵੈਖ ਇਹ ਮੱਲ ਚੰਡੂਰ ਦੋਵੇਂ ਜੜ੍ਹ ਪਕੜਕੇ ਤੁਰਤ ਪੁਟਾਵਨੇ ਨੂੰ

ਦੇਖੋ ਰਾਮ ਜੀ ਚੜ੍ਹੇ ਕ੍ਰੋਧ ਕਰਕੇ ਲੰਕਾ ਪਾਪ ਪਾਖੰਡ ਲੁਟਾਵਨੇ ਨੂੰ
ਜਨਮ ਮਰਨ ਦਾ ਏਹ ਸਮੁੰਦ ਵੱਡਾ ਚੱਲੇ ਨਾਮਦਾ ਪੁਲ ਬਨ੍ਹਾਵਨੇ ਨੂੰ
ਕਲਜੁੱਗ ਪਾਪੀ ਕਾਲੀਨਾਗ ਵਾਂਗੂੰ ਚੱਲੇ ਨੰਦਨੰਦਨ ਨੱਥ ਲਿਆਵਨੇ ਨੂੰ
ਦੇਖੋਮਾਰਹੰਕਾਰ ਸ਼ਿਸਪਾਲ ਤਾਈਂ ਭਗਤੀ ਰਾਧਕਾਂ ਚਲੇ ਪਰਨਾਵਨੇ ਨੂੰ
ਯਾਂ ਇਹ ਦੱਤਾਤਿਰੇ ਦਾ ਲੂੰਡ ਫਿਰਦਾ ਵੱਈਰਾਗ ਦਾ ਜ਼ੋਰ ਫੈਲਾਵਨੇ ਨੂੰ
ਯਾਂਇਹਆਪਅਕਾਲਨੇ ਰੂਪਧਰਿਆ, ਬਲਰਾਜ ਦੇ ਛਲਨ ਛਲਾਵਨੇ ਨੂੰ
ਕੋਲੋਂ ਉੱਠ ਵਜ਼ੀਰ ਨੇ ਸਭਾ ਅੰਦਰ ਭਰਮ ਸਭਦਾ ਦੂਰ ਨਸਾਵਨੇ ਨੂੰ
ਕਹਿਆਇਹਹੈਂਗੁਰੂਗੋਬਿੰਦਸਿੰਘਜੀ ਆਏ ਜਗਤਦੇ ਪਾਰਲੰਘਾਵਨੇ ਨੂੰ
ਗੁਰੂ ਨਾਨਕ ਦੀ ਗੱਦੀ ਤੇ ਥਾਂ ਦਸਵੇਂ ਬੈਠੇ ਨਾਮ ਅਕਾਲਜਪਾਵਨੇ ਨੂੰ
ਹੋਰ ਅਲਫ ਤੋਂ ਲੈਕੇ ਯੇ ਤਾਈਂ ਸਾਰਾ ਫੋਲਿਆ ਹਾਲ ਸਮਝਾਵਨੇ ਨੂੰ
ਜੇਤਾਂ ਪੁਛੋ ਤੁਸੀਂ ਉਹ ਵਜ਼ੀਰ ਕੀਧਾ ਦੱਸਾਂ ਤੁਸਾਂਦਾ ਭਰਮ ਗਵਾਵਨੇ ਨੂੰ
ਛੱਡ ਦੇਸਪੰਜਾਬਨੂੰ ਵੱਲਦੱਖਨ ਚਾਹਿਆ ਗੁਰੂਜੀ ਜਦੋਂ ਸੀ ਆਵਨੇ ਨੂੰ
ਤਦੋਂ ਸ਼ਾਹ ਬਹਾਦਰ ਬਾਦਸ਼ਾਹ ਨੇ ਗੁਰੂ ਜੀ ਦੀ ਟਹਿਲ ਕਮਾਵਨੇ ਨੂੰ
ਦਿੱਤਾ ਨਾਲ ਸੀ ਇੱਕ ਵਜ਼ੀਰਆਜ਼ਮ ਗੁਰਹੁਕਮ ਬਜਾਲਿਆਵਨੇ ਨੂੰ
ਜੇਹੜੇਸ਼ਹਿਰਜਾਕੇਗੁਰਕੂਨਡੇਰਾ ਲਿਆਵੇ ਰਸਦ ਉਹਖਾਨਪਕਾਵਨੇ ਨੂੰ
ਹੁਕਮ ਸ਼ਾਹ ਦਾ ਲਿਖਯਾ ਪਾਸ ਉਹਦੇ ਸਾਰੇਮੁਲਕ ਤੇ ਜਾ ਬਜਾਵਨੇ ਨੂੰ
ਗੁਰ ਸੇਵਾ ਕਰਾਵੰਦਾ ਹਾਕਮਾਂ ਤੋਂ ਰਹੇ ਤੱਕਦਾ ਗੁਰ ਫਰਮਾਵਨੇ ਨੂੰ
ਟਹਿਲਕਰੇ ਹਮੇਸ਼ਕਰਤਾਰਸਿੰਘਾ ਕਰੇ ਸੁਫਲ ਇਸਜਨਮਦੇਪਾਵਨੇ ਨੂੰ

ਬਹਾਦਰ ਸ਼ਾਹ ਦੇ ਵਜ਼ੀਰ ਨੇ ਗੁਰੂ ਜੀ ਦੀ ਵਡਿਆਈ ਕਰਨੀ ॥

ਉਠ ਸਭਾ ਦੇ ਵਿੱਚ ਵਜ਼ੀਰ ਦਾਨੇ ਹਾਲ ਗੁਰਾਂ ਦਾ ਖੋਲ੍ਹ ਸੁਨਾਇਆ ਏ
ਕੀਤੀਸਿਫ਼ਤਵਜ਼ੀਰਤੱਕਰੀਰ ਕਰਕੇ ਜੋਕੁਝਸੁਖ਼ਨ ਜ਼ਬਾਨਤੇ ਆਯਾ ਏ
ਗੁਰੂ ਆਦ ਥੀਂ ਲੈ ਗੁਰਾਂ ਸਾਰਿਆਂਦਾ ਵੱਖੋਵੱਖਰਾ ਨਾਮ ਜਤਾਇਆ ਏ
ਹੁਣ ਮਾਰ ਮਲੇਛ ਮੁਕਾਵਨੇ ਨੂੰ ਇਹ ਦੱਸਵਾਂ ਰੂਪ ਵਟਾਇਆ ਏ
ਪਿੱਛੇ ਰਹੇ ਫ਼ਕੀਰੀ ਦੇ ਭੇਖ ਅੰਦਰ ਇਹਨਾ ਹੱਥ ਤਲਵਾਰਨੂੰ ਪਾਯਾ ਏ
ਮੀਰੀਪੀਰੀਇਹਨਾਅਖ਼ਤਯਾਰਕੀਤੀ ਸ਼ਾਹਨਸ਼ਾਹ ਫਿਰਨਾਮ ਧ੍ਰਾਯਾ ਏ

ਨਾਮਦਾਸ ਰਖਾਵਨਾਂ ਛੱਡ ਦਿੱਤਾ ਸਿੰਘ ਆਪਨਾ ਨਾਮ ਅਖਵਾਇਆ ਏ
ਬੈਠਤਖ਼ਤਉੱਤੇਵਾਂਗ ਬਾਦਸ਼ਾਹਾਂ ਦੇ ਛਤ੍ਰ ਆਪਣੇ ਸੀਸਝੂਲਾਇਆ ਏ
ਫੌਜਾਂਰੱਖੀਆਂ ਤੇ ਕਿਲੇਕਾਇਮਕੀਤੇ ਧੌਂਸਾ ਆਪਨੇ ਨਾਮ ਬਜਵਾਯਾ ਏ
ਝੰਡੇਵਿੱਚ ਮੈਦਾਨ ਦੇ ਗੱਡਕੇਤੇ ਮੱਥਾ ਬਾਦਸ਼ਾਹਾਂ ਦੇ ਨਾਲ ਲਾਇਆ ਏ
ਨਹੀਂ ਕਿਸੇ ਦੀ ਸਿਰ ਤੇ ਈਨ ਮੰਨੀ ਪੰਥ ਤੀਸਰਾਹੋਰਚਲਾਇਆ ਏ
ਦੂਰ ਕਰਕੇ ਭੇਦ ਪਾਖੰਡ ਸਾਰੇ ਨਾਮ ਇੱਕ ਅਕਾਲ ਜਪਾਇਆ ਏ
ਪੈਰ ਹਿੰਦੂਆਂਵਿੱਚ ਨ ਰੱਖਿਆਏ ਮੇਲ ਨਾਲਤੁਰਕਾਂ ਨਹੀਂ ਚਾਹਿਆ ਏ
ਪੂਜਾਠਾਕੁਰਾਂਦੀ ਬੈਠ ਨਹੀਂ ਕੀਤੀ ਸਿਰ ਨਹੀਂ ਮਸੀਤ ਨਵਾਇਆ ਏ
ਜੰਵੂ ਘੱਤਿਆ ਗਲਦੇ ਵਿੱਚਨਾਹੀਂ ਟਿੱਕਾ ਘੋਲ ਮੱਥੇ ਨਹੀਂਲਾਇਆ ਏ
ਪਾ ਤਸਬੀਆਂ ਬਣੇ ਨ ਮੂਲ ਕਾਜ਼ੀ ਤੰਬਾ ਤੇੜ ਨ ਪਾ ਫੁਲਾਇਆ ਏ
ਸੱਚਾ ਮਜ਼੍ਹਬ ਨ ਵਿੱਚ ਜਹਾਨ ਕੋਈ ਇਹ ਆਰਫਾਂ ਖੂਬ ਅਜ਼ਮਾਇਆਏ
ਏਸੇ ਵਾਸਤੇ ਗੁਰੂਗੋਬਿੰਦਸਿੰਘਜੀ ਪੰਥ ਖਾਲਸਾ ਖੂਬ ਸਜਾਇਆ ਏ
ਬੋਦੀ ਰੱਖਕੇ ਬਨੇ ਨ ਮੂਲ ਪੰਡਿਤ ਕਾਜ਼ੀਬਣ ਨ ਲਿੰਗ ਵਢਾਇਆ ਏ
ਕਾਇਮਰਖਿਆਕੁਦਰਤੀਸ਼ਕਲਤਾਈਂ ਰੋਂਮ ਇੱਕ ਨ ਕਿਤੋਂ ਕਟਾਯਾ ਏ
ਪੰਥ ਸਾਜਿਆ ਰੰਗ ਰੰਗੀਲੜਾਹੈ ਸ਼ੇਰ ਗਿੱਦੜੋਂ ਪਕੜ ਬਨਾਇਆ ਏ
ਨਾਮਵਾਹਿਗੁਰੂਦਾ ਦਿੱਤਾ ਸਭਤਾਈਂ ਵੇਦਪੰਜਵਾਂ ਤਿਯਾਰ ਕਰਾਇਆ ਏ
ਹਿੰਦੂ ਧਰਮਦੇ ਵਾਸਤੇ ਰਖਨੇ ਦੇ ਖੰਡਾ ਹੱਥ ਦੇ ਵਿੱਚ ਉਠਾਇਆ ਏ
ਨਹੀਂ ਖ਼ੌਫ਼ ਕੀਤਾ ਬਾਦਸ਼ਾਹਾਂ ਕੋਲੋਂ ਜੰਗ ਹੋ ਨਧੜਕ ਮਚਾਇਆ ਏ
ਤੋੜਸੁੱਟਿਆਮਾਨਗੁਮਾਨ ਸਾਰਾ ਵਖ਼ਤ ਪਕੜ ਚੁਗੱਤਿਆਂ ਪਾਇਆ ਏ
ਹਿੰਦੂਧਰਮਦੇਵਾਸਤੇ ਜੰਗਕੀਤੇ ਭਾਰਤਵਰਸ਼ ਰੁੜ੍ਹਦਾ, ਬੰਨੇਲਾਇਆ ਏ
ਬਾਈਧਾਰਾਂਦੇ ਜੋ ਰਾਜਪੂਤ ਡੋਗਰ ਮੂੰਹਓਹਨਾ ਦਾ ਮਾਰ ਭਵਾਇਆ ਏ
ਲੱਖਾਂ ਫ਼ੌਜ ਔਰੰਗੇ ਦੀ ਗਰਕਕੀਤੀ ਹਿੰਦੂਧਰਮਨੂੰ ਕਾਇਮ ਰਖਾਯਾ ਏ
ਚਾਰ ਸਾਹਿਬਜ਼ਾਦੇ ਪਰਵਾਰ ਸਾਰਾ ਪਰਸ੍ਵਾਰਥੋਂ ਘੋਲ ਘੁਮਾਇਆ ਏ
ਭਾਈਬੰਦ ਲੱਖਾਂਸਿੱਖ ਵਾਰਕਰਕੇ ਹੱਥੋਂ ਜ਼ਾਲਮਾਂਮੁਲਕਬਚਾਇਆ ਏ
ਏਸ ਜੰਗ ਮੈਦਾਨ ਦਰਯਾ ਅੰਦਰ ਹੱਥੀਂ ਸਭ ਪਰਵਾਰ ਰੁੜ੍ਹਾਇਆ ਏ

ਲੱਖਾਂ ਭਰੇ ਖਜ਼ਾਨਿਆਂ ਰੋੜ੍ਹਦਿਤੇ ਗ਼ਮ ਰਤੀ ਨ ਦਿਲ ਨੂੰ ਲਾਇਆ ਏ
ਇਹਨਾਂ ਚਿੜੀਆਂਥੋਂ ਬਾਜ ਮਰਵਾਦਿੱਤੇ ਇਕ ਲੱਖਦੇ ਨਾਲ ਲੜਾਯਾ ਏ
ਸ਼ੇਰ ਗਿੱਦੜਾਂ ਨੇ ਫੜ ਜ਼ੇਰ ਕੀਤੇ ਅੱਖੀ ਦੇਖ ਹੱਥੀਂ ਅਜ਼ਮਾਇਆ ਏ
ਜ਼ੁਲਮ ਜ਼ਾਲਮਾਂ ਜ਼ੋਰ ਤਰੋੜ ਕਰਕੇ ਝੰਡਾ ਧਰਮਦਾ ਫੇਰ ਝੁਲਾਇਆ ਏ
ਖੋਹ ਲਈ ਪੰਜਾਬ ਚੁਗ਼ੱਤਿਆਂ ਥੋਂ ਸਾਰੇ ਪੰਥ ਦਾ ਰਾਜ ਕਰਾਇਆ ਏ
ਹੁਣ ਤਾਰ ਪੰਜਾਬ ਖਰਾਬ ਤਾਈਂ ਏਸ ਦੇਸ ਵੱਲੇ ਚਿੱਤ ਚਾਇਆ ਏ
ਭਲੇ ਭਾਗ ਤੁਸਾਡੜੇ ਸੁਣੋ ਲੋਕੋ ਗੁਰੂ ਤੁਸਾਂ ਨੂੰ ਤਾਰਨੇ ਆਇਆ ਏ
ਏਹ ਸੁਣਕੇ ਸਿਫ਼ਤ ਦਸਮੇਸਜੀਦੀ ਨਾਰੀ ਨਰਨੇ ਸੀਸ ਝੁਕਾਇਆ ਏ
ਲੱਗ ਗਏ ਨੇ ਮਾਇਆ ਦੇ ਢੇਰ ਵੱਡੇ ਧਨ ਬੇ ਹਸਾਬ ਝੜ੍ਹਾਇਆ ਏ
ਹੱਥ ਜੋੜਕੇ ਸਭ ਅਰਦਾਸ ਕਰਕੇ ਗਲੀਂ ਪੱਲੜਾ ਸਭਨੇ ਪਾਇਆ ਏ
ਸਿੱਖ ਆਪਣੇ ਕਰੋ ਮਹਾਰਾਜ ਸਾਨੂੰ ਛੋਟੇ ਵੱਡੇ ਨੇ ਆਖ ਸੁਨਾਇਆ ਏ
ਨਿਹਚਾ ਦੇਖਕੇ ਗੁਰਾਂਨੂੰ ਮਿਹਰਆਈ ਵਿੱਚੋਂਪੰਜਾਂਨੂੰ ਸਿੰਘ ਬਨਾਇਆਏ
ਦੱਸੀ ਸਿੱਖੀਦੀ ਉਨ੍ਹਾਂਨੂੰ ਰੀਤਸਾਰੀ ਇਹ ਮੁੱਖਥੀਂ ਚਾ ਫ਼ਰਮਾਇਆਏ
ਸਿੱਖੀ ਸਭਨੂੰ ਤੁਸੀਂ ਉਪਦੇਸ਼ਕਰੋ ਅਸਾਂ ਤੁਸਾਂ ਨੂੰ ਮੁੰਤ ਠਹਿਰਾਇਆਏ
ਆਪ ਗੁਰੂਜੀ ਬੈਠ ਦੀਵਾਨ ਅੰਦਰ ਨਾਮ ਦਾਨ ਉਪਦੇਸ਼ ਜਤਾਇਆਏ
ਜਾਪ ਇਕ ਅਕਾਲ ਦਾ ਦੱਸ ਦਿੱਤਾ ਪੂਜ ਮੜ੍ਹੀ ਮਸਾਨ ਹਟਾਇਆਏ
ਕਰੋ ਸਾਧ ਤੇ ਸੰਤ ਦੀ ਦੇਖ ਸੇਵਾ ਹੋਰ ਭੇਖ ਪਾਖੰਡ ਉਡਾਇਆਏ
ਤਿੱਨਦਿਨ ਲੱਗਾਰਿਹਾਬਾਹਰ ਡੇਰਾ ਕੌਤਕ ਹੋਵੰਦਾ ਨਿੱਤ ਸਵਾਇਆਏ
ਜੀਉਨਦਾਸ ਮਹੰਤ ਨੇ ਦਿਨ ਚੌਥੇ ਪੈਰੀਂ ਗੁਰਾਂ ਦੀ ਸੀਸ ਨਵਾਇਆਏ
ਚੱਲੋ ਗੁਰੂ ਜੀ ਮੇਰੇ ਮਕਾਨ ਅੰਦਰ ਮੇਰੇ ਮਨ ਅੰਦਰ ਹੁੱਲਸਾਇਆਏ
ਮੈਂ ਦਾਸ ਹੋ ਕਰਾਂਗਾ ਆਪ ਸੇਵਾ ਤੱਨ ਧੱਨ ਏਹ ਆਪ ਦੀ ਮਾਇਆਏ
ਲੈਕੇਗੁਰਾਂਨੂੰ ਸ਼ਹਿਰਦੇਵਿਚ ਆਇਆ ਡੇਰਾ ਵਿਚ ਮਕਾਨ ਲਵਾਇਆਏ
ਵੱਡੇ ਨਾਲ ਪ੍ਰੇਮ ਕਰਤਾਰ ਸਿੰਘਾ ਚਿਤ ਵਿਚ ਸੇਵਾ ਨਿਤ ਲਾਇਆਏ

ਜੀਉਨ ਦਾਸ ਮਹੰਤ ਨੇ ਸੇਵਾ ਕਰਨੀ ਗੁਰੂਜੀ ਦੀ ਤੇ ਮਲਾਪ ਹੋਣਾ ਸੰਤ ਜੈਤਰਾਮ ਦਾ ਗੁਰੂਜੀ ਨਾਲ

ਜੀਉਨਦਾਸਬਹਿਰਾਮਪੁਰ ਸ਼ਹਿਰਅੰਦਰਵੱਡਾਸਾਧਮਹੰਤ ਕਹਾਵੰਦਾਸੀ

ਨਾਮਵਰ ਮਸ਼ਹੂਰਸੀ ਦੇਸ ਅੰਦਰ ਵੱਡਾਮੁਲਕਜਾਗੀਰ ਉਹਖਾਂਵਦਾਸੀ
ਗੱਦੀਵੱਡੀਸੀ ਉਹ ਬੈਰਾਗੀਆਂਦੀ ਮਾਲਕਗੱਦੀਦਾ ਓਹੋ ਸਦਾਂਵਦਾਸੀ
ਕਰਨਅਦਬ ਅਮੀਰਗ੍ਰੀਬਓਹਦਾ ਹਰਕੋਈਆਨਕੇਸੀਸ ਨਵਾਂਵਦਾਸੀ
ਰਾਤਦਿਨੇ ਲੰਗਰ ਨਿੱਤ ਰਹੇ ਜਾਰੀ ਆਏ ਗਏਦੀ ਸੇਵ ਕਮਾਂਵਦਾਸੀ
ਭਜਨ ਨਿੱਤ ਭਗਵਾਨਦਾ ਰਹੇਕਰਦਾ ਐਵੇਂ ਦੰਮ ਨ ਮੂਲ ਗਵਾਂਵਦਾਸੀ
ਨਾਲ ਗੁਰੂਜੀ ਦੇ ਵੱਡੀ ਪ੍ਰੀਤਹੋਗਈ ਜਿਵੇਂ ਚੰਦ ਚਕੋਰਨੂੰਚਾਂਹਵਦਾਸੀ
ਮੁਖ ਗੁਰਾਂ ਦਾ ਕੌਲ ਦੇ ਫੁੱਲ ਵਾਂਗੂੰ ਭੌਰੇ ਵਾਂਗ ਹੋ ਵਾਸ਼ਨਾ ਪਾਂਵਦਾਸੀ
ਹੱਥ ਬੰਨ੍ਹ ਖੜਾ ਰਹੇ ਟਹਿਲ ਅੰਦਰ ਜੋ ਕਹਿਨ ਬਜਾ ਲਿਆਂਵਦਾਸੀ
ਹੱਥੀਂ ਆਪਣੀ ਵਾਂਗ ਗੁਲਾਮਹੋਕੇ ਦੋਵੇਂ ਵਕਤ ਅਸ਼ਨਾਨ ਕਰਾਂਵਦਾਸੀ
ਲੰਗਰਵਿੱਚਕਰੇਸਾਰੀਟਹਿਲਆਪੇ ਰਸਦਬਸਦਤਮਾਮ ਪਹੁੰਚਾਂਵਦਾਸੀ
ਜਦੋਂ ਗੁਰੂਜੀ ਬੈਠਦੇ ਸਭਾ ਅੰਦਰ ਸਿਰਤੇ ਚੌਰ ਲੈ ਛਤ੍ਰ ਝੁਲਾਂਵਦਾਸੀ
ਬੜੀ ਪ੍ਰੀਤ ਕਰਕੇ ਰੀਤ ਸੇਵਕਾਂ ਦੀ ਗੁਰੂ ਜੀ ਨੂੰ ਖੁਸ਼ ਰਖਾਂਵਦਾਸੀ
ਬਾਰ ਬਾਰ ਲੈਕੇ ਚਰਨ ਧੂੜ ਤਾਈਂ ਮੱਥੇ ਲਾਂਵਦਾ ਸੀਸ ਝੁਕ੍ਹਾਂਵਦਾਸੀ
ਦਿਨੇਵਿੱਚਦੀਵਾਨਦੇ ਰਹੇਹਾਜ਼ਰ ਰਾਤੀਂ ਪਲੰਘ ਦੀ ਸੇਵ ਉਠਾਂਵਦਾਸੀ
ਗੁਰੂ ਜੀ ਨੂੰ ਸੈਨ ਕਰਾਕੇ ਤੇ ਪੱਖਾ ਝੱਲਦਾ ਹਵਾ ਕਰਾਂਵਦਾ ਸੀ
ਸਤਿਗੁਰਾਂ ਨੂੰ ਮੱਨਕੇ ਪੀਰ ਵੱਡਾ ਆਪ ਵਾਂਗ ਮੁਰੀਦ ਸੁਹਾਂਵਦਾ ਸੀ
ਰਾਮਕ੍ਰਿਸ਼ਨਜੀਧਾਰਕੇ ਰੂਪਆਏ ਨਿਗਾਓਸਦੀ ਵਿਚ ਇਹਆਂਵਦਾਸੀ
ਤੱਨ ਮੱਨਲਾਕੇ ਆਪ ਟਹਿਲਕਰੇ ਲੋਕ ਸ਼ਹਿਰਦੇ ਪ੍ਰੇਰ ਲਿਆਂਵਦਾਸੀ
ਸ਼ਾਹੂਕਾਰ ਤੇ ਹੋਰ ਅਮੀਰ ਜਿਹੜੇ ਭੇਟਾ ਸਭ ਨੂੰ ਆਖ ਦਵਾਂਵਦਾ ਸੀ
ਲੋਕ ਸ਼ਹਿਰ ਦੇ ਵੱਸ ਪ੍ਰੇਮ ਹੋਏ ਇਕ ਆਂਵਦਾ ਤੇ ਇਕ ਜਾਂਵਦਾਸੀ
ਰਹੇ ਭੀੜ ਹਮੇਸ਼ ਦੀਵਾਨ ਲੱਗਾ ਸਾਰਾ ਦਿਨ ਹਸਾਂਬ ਨ ਆਂਵਦਾਸੀ
ਗੁਰ ਸੱਦ ਗਰੀਬਾਂ ਨੂੰ ਵੰਡ ਦੇਂਦੇ ਮਾਲ ਨਕਦ ਜੋ ਕੋਈ ਚੜ੍ਹਾਂਦਵਾਸੀ
ਪੈਸਾਕੋਸ਼ਦੇ ਵਿੱਚ ਨ ਕਰਨਦਾਖਲ ਭੋਜਨਛਕਨਜੋਕੋਈ ਛਕਾਂਵਦਾਸੀ
ਏਸੇਤਰਾਂਕਈਦਿਨਗੁਜ਼ਰਗਏ ਜੀਉਨਦਾਸਇਹ ਟਹਿਲਕਮਾਂਵਦਾਸੀ
ਸਤਿਗੁਰਾਂਦੇਪਾਸਇਕ ਸਾਧਆਇਆ ਬੜਾਸੰਤਅਤੀਤਅਖਵਾਂਵਦਾਸੀ

ਜੈਤਰਾਮ ਸੀ ਓਸਦਾ ਨਾਮ ਰੋਸ਼ਨ ਮੇਲ ਗੁਰਾਂ ਦੇ ਨਾਲ ਰਖਾਂਵਦਾਸੀ
ਸਿੱਖੀਓਸਦੀ ਸ਼ਹਿਰਦੇ ਵਿੱਚਹੈਸੀ ਏਸ ਵਾਸਤੇ ਨਿੱਤਉਹ ਆਂਵਦਾਸੀ
ਗੁਰੂਜੀ ਦਾ ਕਰਨ ਦੀਦਾਰ ਆਇਆ ਹੱਥ ਜੋੜਕੇ ਸੀਸ ਝੁਕਾਂਵਦਾਸੀ
ਬੜੇ ਨਾਲ ਪ੍ਰੇਮ ਕਰਤਾਰ ਸਿੰਘਾ ਸਤਿਗੁਰਾਂ ਨੂੰ ਬਚਨ ਸੁਨਾਂਵਦਾ ਸੀ

ਜੈਤਰਾਮ ਨੇ ਗੁਰੂ ਜੀ ਪਾਸੋਂ ਪੁਛਨਾ ਕਿ ਅੱਗੇ ਕਿੱਧਰ ਜਾਓਗੇ ॥

ਕਲਜੁੱਗ ਅੰਦ੍ਰ ਅਸਾਂ ਪਾਪੀਆਂ ਨੂੰ ਜੈਤਰਾਮ ਆਖੇ ਤੁਸੀਂ ਤਾਰਦੇਹੋ
ਜਦੋਂ ਆਨਕੇ ਧਰਮ ਦਾ ਨਸ਼ਟ ਹੁੰਦਾ ਰੂਪ ਆਨਕੇ ਜੱਗਤੇ ਧਾਰਦੇ ਹੋ
ਜੁਗੋ ਜੁੱਗ ਤੁਸਾਂ ਕਈ ਰੂਪ ਧਾਰੇ ਧਰਮ ਬੇਦ ਤੇ ਸੰਤ ਉਭਾਰਦੇ ਹੋ
ਸਾਧ ਰੱਖਕੇ ਮਾਰਕੇ ਦੁਸ਼ਟ ਪਾਪੀ ਭਾਰ ਧਰਤਦੇ ਸਿਰ ਤੋਂ ਟਾਰਦੇ ਹੋ
ਸੱਤਜੁੱਗ ਅੰਦ੍ਰ ਕਪਲ ਦੇਵ ਹੋਏ ਤ੍ਰੇਤੇ ਰਾਮ ਸਰੂਪ ਸਵਾਰਦੇ ਹੋ
ਦੁਆਪੁਰਆਨਕ੍ਰਿਸ਼ਨਦਾਰੂਪਧਰਿਆ ਸੰਗ ਗੋਪੀਆਂ ਖੇਲ ਖਲਾਰਦੇ ਹੋ
ਕਲਜੁੱਗ ਅੰਦ੍ਰ ਨਾਨਕ ਦੇਵ ਹੋਏ ਨਾਮ ਦਾਨ ਉਪਦੇਸ਼ ਪ੍ਰਚਾਰਦੇ ਹੋ
ਦਸ ਰੂਪ ਧਰਕੇ ਏਸ ਕਲੂ ਅੰਦ੍ਰ ਧਰਮ ਰੱਖਿਆ ਕਸ਼ਟ ਸਹਾਰਦੇ ਹੋ
ਸ਼ਰਨ ਰਖਦੇ ਤੁਸੀਂ ਨਮਾਨਿਆਂ ਨੂੰ ਨਾਸ ਕਰਨਹਾਰੇ ਹੰਕਾਰਦੇ ਹੋ
ਦੀਨ ਦਜ਼ਾਲ ਦੀਨਾ ਉੱਤੇ ਕਰੋ ਦਯਾ ਤੁਸੀਂ ਤਾਰਨੇਹਾਰ ਸੰਸਾਰ ਦੇ ਹੋ
ਕਿਹੜੀ ਕੂੰਟਦੇ ਸੈਰਨੂੰ ਚਿੱਤ ਕੀਤਾ ਜਾਣਾਂ ਕਿਧਰੇ ਚਿੱਤ ਚਤਾਰਦੇ ਹੋ
ਕਿਹੜੇ ਦੇਸ ਤੇ ਸ਼ਹਿਰਦੇ ਭਾਗਚੰਗੇ ਪਾਪ ਜਿਨ੍ਹਾਂ ਦੇ ਜਾ ਉਤਾਰਦੇ ਹੋ
ਅਸਾਂ ਦਾਸਾਂਨੂੰ ਰਖਨਾ ਯਾਦ ਸਦਾ ਇਹੋ ਬਿਰਦ ਨ ਦਾਸ ਵਸਾਰਦੇ ਹੋ
ਨਿਜ ਭਗਤਦੇ ਜਾਓਕਰਤਾਰਸਿੰਘਾ ਤੁਸੀਅੰਸ਼ ਅਵਤਾਰ ਕਰਤਾਰਦੇ ਹੋ

ਜਵਾਬ ਗੁਰੂ ਜੀ ॥

ਸੁਣੋ ਸੰਤਜੀ ਜਾਵਨਾਅਸਾਂ ਕਿੱਥੇ ਇਹਤਾਂਭਰਮ ਝੂਠਾਪਿਆ ਮਾਰਦਾਏ
ਸਾਡਾਆਵਨਾ ਜਾਵਨਾ ਕੱਮਨਾਹੀਂ ਔਖਾਸਖੁਨਇਹਅਸਲਵਚਾਰਦਾਏ
ਅਸੀਂਆਪਨੇ ਆਪਦੇ ਵਿਚਨਾਹੀਂ ਨ ਇਹਕੰਮਸਾਡੇ ਅਖਤਿਆਰਦਾਏ
ਸਾਡੀ ਨੱਥਹੈ ਖਸਮਦੇ ਹੱਥ ਅੰਦ੍ਰ ਭਾਣਾ ਮੰਨਿਆਂ ਸਿਰਕਰਤਾਰਦਾਏ
ਜਦੋਂ ਫੁਰੇਫੁਰਨਾ ਆਕੇ ਮਨ ਤਾਈਂ ਤਦੋਂਪੁਰਸ਼ ਦਲੀਲਾਂਨੂੰ ਧਾਰਦਾਏ

ਕਦੇ ਪੂਰਬੋਂ ਪੱਛਮੋਂ ਵੱਲ ਦੱਖਨ ਸੈਰ ਕਰੇ ਜਾ ਕਦੇ ਪਹਾੜਦਾਏ
ਮਾਇਆ ਪਈ ਨਚਾਵਦੀ ਬੰਦਿਆਂਨੂੰ ਜਿਵੇਂ ਖੇਲ ਮਦਾਰੀ ਦੀ ਤਾਰਦਾਏ
ਜਦੋਂ ਮਾਇਆਦੇ ਵੱਸਹੋ ਜੀਵ ਜਾਂਦਾ ਮੱਜ਼ਦੂਰ ਹੁੰਦਾ ਓਹਦੀ ਕਾਰਦਾਏ
ਭੁੱਲ ਜਾਂਵਦਾ ਅਸਲ ਸਰੂਪ ਤਾਈਂ ਸ਼ੇਰ ਇੱਜੜਾਂ ਨੂੰ ਪਿਆ ਚਾਰਦਾਏ
ਆਸ਼ਾ ਤ੍ਰਿਸ਼ਨਾ ਦੇ ਵਿਚ ਫਸ ਜਾਂਦਾ ਸਿਰ ਟੋਕਰਾ ਚੁੱਕਦਾ ਛਾਰਦਾਏ
ਬਾਦਸ਼ਾਹੀ ਦੇ ਤਖਤ ਨੂੰ ਛੱਡਕੇ ਤੇ ਬੋਰਾ ਚੁੱਕਦਾ ਸਿਰ ਘੁੱਮਿਹਾਰਦਾਏ
ਹੰਸ ਛੱਡਕੇ ਮੋਤੀਆਂ ਸੁੱਚਿਆਂ ਨੂੰ ਕੂੜਾ ਕਾਗ ਦੇ ਵਾਂਗ ਖਲਾਰਦਾਏ
ਜੀਵ ਆਤਮਾ ਮਨ ਦੇ ਲੱਗ ਆਖੇ ਕਈ ਸਿਰ ਤੇ ਦੁੱਖ ਸਹਾਰਦਾਏ
ਤੋਤੇਵਾਂਗ ਉਸ ਹਿਰਸ ਦੇ ਨੜੇ ਉੱਤੇ ਗਲਪਾਂਵਦਾ ਫਾਹ ਪਿਆਰਦਾਏ
ਦੁੱਧਛੱਡਕੇ ਆਤਮਾਗਿਆਨਵਾਲਾ ਮੱਖਣਪਾਣੀਓਂ ਪਿਆਨਤਾਰਦਾਏ
ਵਿੱਚ ਮੋਹਦੇ ਫਸਕੇ ਦਿਨੇ ਰਾਤੀਂ ਪਿਆ ਝੂਠੇ ਹੀ ਮਹਲ ਉਸਾਰਦਾਏ
ਅੰਤ ਜਮਾਂ ਥੋਂ ਖਾਂਵਦਾ ਮਾਰ ਜਾਕੇ ਪਾਪੀ ਪਾਕੇ ਦੁੱਖ ਪੁਕਾਰਦਾਏ
ਫੜ ਤੱਤਿਆਂ ਥੰਮਾਂਦੇ ਨਾਲ ਲਾਉਂਦੇ ਇਹ ਫ਼ਾਇਦਾ ਵਿਸ਼ੇ ਵਿਕਾਰਦਾਏ
ਨਹੀਂ ਫੇਰ ਚੁਰਾਸੀਓਂ ਵਾਰ ਆਵੇ ਮੁੜ ਮੁੜਕੇ ਜੂਨ ਨੂੰ ਧਾਰਦਾਏ
ਵਿੱਚ ਗਰਭ ਪਿਆ ਤੂੰਹੀ ਤੂੰਹੀ ਕਰੇਬਾਹਰ ਆਨਕੇ ਝੱਟ ਵਸਾਰਦਾਏ
ਜਿਨ੍ਹੂੰਪੂਰਿਆਂ ਗੁਰਾਂਦਾ ਗਿਆਨਹੋਇਆ ਫੜਕੱਟਦਾ ਸਿਰ ਹੰਕਾਰਦਾਏ
ਜਿੱਸ ਵੱਸ ਕੀਤਾ ਮਨ ਆਪਨੇ ਨੂੰ ਬਾਜ਼ੀ ਜਿੱਤਦਾ ਕਦੇ ਨ ਹਾਰਦਾਏ
ਅਸਾਂ ਦਿਲਦੇ ਦੂਰ ਸੰਕਲਪਕੀਤੇ ਇੱਕੋਆਸਰਾ ਸਿਰਜਨ ਹਾਰਦਾਏ
ਸਾਡੇ ਭਟਕਨਾਂ ਕੋਈ ਨ ਚਿੱਤ ਅੰਦ੍ਰ ਮੂਲ ਸ਼ੌਕ ਨ ਕਿਸੇ ਵਿਹਾਰਦਾਏ
ਜਿੱਧਰ ਖੜੇਗਾ ਜਾਂਗੇ ਖੁਸ਼ੀ ਹੋਕੇ ਆਗੂ ਸਾਡੜੀ ਉਹੋ ਮੁਹਾਰਦਾਏ
ਓਹਦੀ ਨਿੱਤ ਰਜ਼ਾ ਤੇ ਹਾਂ ਰਾਜ਼ੀ ਭਾਣਾਂ ਮੱਨਣਾ ਪ੍ਰਵਰਦਗਾਰਦਾਏ
ਪੱਤਾ ਹੁਕਮਦੇ ਬਾਝ ਨ ਝੁੱਲਦਾਏ ਸੱਚਾਹੁਕਮ ਇਹ ਓਸ ਦਾਤਾਰਦਾਏ
ਹੁਕਮੇਂ ਅੰਦਰਸਭਕੋਕਰਤਾਰਸਿੰਘਾ ਗੁਰੂਬਾਬਾ ਇਹਆਖ ਪੁਕਾਰਦਾਏ

ਗੁਰੂ ਜੀ ਨੇ ਨਦੇੜ ਨੂੰ ਜਾਣ ਦੀ ਸਲਾਹ ਦੱਸਣੀ ॥

ਓਸ ਤਰਫ਼ਨੂੰ ਕਰਾਂਗੇ ਕੂਚ ਏਥੋਂ ਜਿਸ ਤਰਫ ਅਕਾਲ ਦੀ ਭਾਵਨਾਹੋ

ਰੰਗ ਵੇਖਣੇ ਅਸਾਂ ਕਰਤਾਰ ਦੇ ਨੇ ਇਕ ਥਾਂ ਨ ਚਿੱਤ ਅਟਕਾਵਨਾ ਹੈ
ਪੂਰੇਹੁਕਮ ਅਕਾਲਦੇ ਕਰਨ ਆਏ ਧਰਮ ਰੱਖਨਾ ਪਾਪ ਮਟਾਵਨਾ ਹੈ
ਮਾਇਆ ਰੂਪ ਤਾਲਾਬ ਸੰਸਾਰ ਅੰਦ੍ਰ ਵਾਂਗ ਕੌਲਦੇ ਝੱਟ ਲੰਘਾਵਨਾ ਹੈ
ਜਿਵੇਂਹੁਕਮਹੋਵੇ ਤਿਵੇਂਕਾਰਕਰਨੀ ਸਾਨੂੰ ਵਾਹਿਗੁਰੂ ਦਾ ਫਰਮਾਵਨਾ ਹੈ
ਅੱਨਜੱਲ ਜਿਧਰ ਅੱਗੋਂ ਲੈ ਚੱਲੇ ਏਥੋਂ ਵੱਲ ਨਦੇੜ ਦੀ ਜਾਵਨਾ ਹੈ
ਵਾਂਗ ਭੌਰ ਦੇ ਵਾਸ਼ਨਾ ਲੈਨ ਆਏ ਮੱਖੀ ਵਾਂਗ ਨ ਚਿਤ ਫਸਾਵਨਾ ਹੈ
ਇਹ ਸੁਪਨ ਸੰਸਾਰ ਕਰਤਾਰਸਿੰਘਾ ਵਿਚ ਏਸਦੇ ਚਿੱਤ ਕੀ ਲਾਵਨਾ ਹੈ

ਜੈਤਰਾਮ ਨੇ ਗੁਰੂ ਜੀ ਨੂੰ ਨਦੇੜ ਜਾਨ ਤੋਂ ਰੋਕਨਾ ॥

ਜੈਤਰਾਮ ਆਖੇ ਹੱਥ ਜੋੜਕੇ ਤੇ ਵੱਲ ਤੁਸਾਂ ਦੇ ਆਪ ਭਗਵਾਨ ਹੈ ਜੀ
ਜਿੱਸ ਤਰਫ਼ ਚਾਹੇ ਦਿਲਚਲੇਜਾਓ ਜ਼ਰਾਮੇਰਾਭੀ ਇਕਫੁਰਮਾਨ ਹੈ ਜੀ
ਜੇ ਹੈ ਜਾਵਨਾ ਤੁਸਾਂ ਨਦੇੜ ਵੱਲੇ ਦਿਲੋਂ ਰਖਨਾ ਇਹ ਧਿਆਨ ਹੈ ਜੀ
ਮਾਧੋਦਾਸ ਇੱਕ ਵੈਸ਼ਨੋਂ ਸਾਧਓਥੇ ਗੱਦੀਓਸਦੀ ਬੜਾਅਸਥਾਨ ਹੈ ਜੀ
ਓਹਦਾਕਦੇ ਵਸਾਹ ਨ ਮੂਲਕਰਨਾ ਬੜਾ ਮਸਖਰਾਜਿਹਾ ਸ਼ੈਤਾਨਹੈਜੀ
ਦੂਜਾਨਾਮਨਰਾਇਨਦਾਸ ਉਹਦਾ ਲਛਮਨਬਾਲਾਭੀਲੋਕ ਬੁਲਾਨ ਹੈ ਜੀ
ਆਏ ਗਏ ਦੇ ਨਾਲ ਓਹਕਰੇ ਠੱਠਾ ਪਈ ਓਸਨੂੰ ਚੰਦਰੀ ਬਾਨ ਹੈ ਜੀ
ਨਿੱਤ ਤਾਬਿਆਓਸਦੀਬੀਰਰਹਿੰਦੇ ਕਰਾਮਾਤ ਦਾ ਓਸਨੂੰ ਮਾਨ ਹੈ ਜੀ
ਡੇਰੇ ਓਸਦੇ ਸਾਧ ਜੋ ਚਲਾਜਾਵੇ ਓਹਨੂੰ ਲੱਗ ਪੈਂਦਾ ਅਜ਼ਮਾਨ ਹੈ ਜੀ
ਹਰ ਕਿਸੇਨੂੰ ਓਹ ਖਵਾਰ ਕਰਦਾ ਮਾਧੋਦਾਸ ਬੜਾ ਬਲਵਾਨ ਹੈ ਜੀ
ਜ਼ਰਾ ਜਾਵਨਾਤੁਸਾਂਹੁਸ਼ਿਆਰਹੋਕੇ ਸ਼ਹਿਰੋਂਓਸਦਾ ਬਾਹਰਮਕਾਨ ਹੈ ਜੀ
ਜਿੱਥੇ ਆਪ ਸੂਰਜ ਕਰਤਾਰ ਸਿੰਘਾ ਓਥੇ ਕੀ ਟਟਾਣੇ ਦਾ ਸ਼ਾਨ ਹੈਜੀ

ਜੈਤਰਾਮ ਨੇ ਦੱਸਨੀ ਆਪਨੇ ਨਾਲ ਬੀਤੀ ਹੋਈ ॥

ਜੈਤਰਾਮ ਆਖੇ ਸੁਣੋ ਗੱਲ ਮੇਰੀ ਦੱਸਾਂ ਆਪਣਾ ਹਾਲ ਸੁਨਾਕੇ ਜੀ
ਇੱਕਵਾਰਮੈਂਸ਼ਹਿਰ ਨਦੇੜਅੰਦ੍ਰ ਪਰਿਓਂ ਸੈਰਕਰਦਾ ਪਹੁਚਾ ਆਕੇ ਜੀ
ਮਾਧੋਦਾਸ ਦੀ ਸੁਨੀ ਤਾਰੀਫ਼ ਓਥੇ ਡੇਰੇ ਓਸ ਦੇ ਗਿਆ ਪੁਛਾਕੇ ਜੀ
ਅੱਗੋਂ ਬੜੇ ਪ੍ਰੇਮਦੇ ਨਾਲ ਮਿਲਿਆ ਜੱਫੀ ਪਾ ਮੈਨੂੰ ਗਲ ਲਾਕੇ ਜੀ

ਇੱਕ ਪਲੰਘ ਤੇ ਚਾ ਬਠਾਇਓ ਸੂ ਮਿੱਠਾ ਬੋਲਕੇ ਮਾਨ ਵਧਾਕੇ ਜੀ
ਇਕਘੜੀਪਿੱਛੋਂ ਪਤਾਨਹੀਂ ਲੱਗਾ ਲਿਆਕਿਸੇਨੇ ਪਲੰਘ ਉਠਾਕੇ ਜੀ
ਤਦੇਖ਼ਬਰਹੋਈ ਜਦੋਂ ਡਿੱਗ ਪਿਆ ਉੱਤੇ ਪਲੰਘ ਦਿੱਤਾ ਉਲਟਾਕੇਜੀ
ਲੱਗਾ ਹੱਸਨੇ ਪਾਸ ਓਹ ਖੜਾ ਹੋਕੇ ਹੱਥੋਂ ਤੌੜੀਆਂ ਖ਼ੂਬ ਵਜਾਕੇ ਜੀ
ਹੋਕੇ ਮੈਂ ਸ਼ਰਮਿੰਦੜਾ ਉੱਠ ਬੈਠਾ ਮਾਰੇ ਖਿੱਲੀ ਓਹ ਸ਼ੋਰ ਮਚਾਕੇ ਜੀ
ਇਹ ਤਾਂ ਹੋਈਸੀ ਗੁਰੂਜੀਨਾਲਮੇਰੇ ਮੈਂਤਾਂਆਇਆਸਾਂ ਪਤਲੁਹਾਕੇਜੀ
ਹਰ ਕਿਸੇ ਦੇ ਨਾਲ ਓਹ ਕਰੇ ਠੱਠਾ ਭਾਵੇਂ ਦੇਖ ਲੈਣਾ ਓਥੇ ਜਾਕੇ ਜੀ
ਮੇਰੀ ਇਹ ਤਾਕੀਦ ਕਰਤਾਰਸਿੰਘਾ ਰਹਿਨਾ ਆਪਨਾ ਆਪ ਬਚਾਕੇਤੇ

ਉਤ੍ਰ ਗੁਰੂ ਜੀ ॥

ਲੱਗੇ ਹੱਸਨੇ ਗੁਰੂਜੀ ਗੱਲ ਸੁਣਕੇ ਓਥੇ ਅਸਾਂ ਜ਼ਰੂਰ ਹੀ ਜਾਵਨਾਈਂ
ਜੋ ਹੋਇਗੀ ਸੋ ਅਸੀਂ ਦੇਖ ਲਾਂ ਗੇ ਅਸਾਂ ਖ਼ੌਫ਼ ਨ ਓਸ ਥੋਂ ਖਾਵਨਾਈਂ
ਅਸੀਂ ਗਿੱਦੜਾਂ ਥੋਂ ਸ਼ੇਰ ਨਹੀਂ ਡਰਦੇ ਭਾ ਤੁਸਾਂ ਦੇ ਓਹ ਡਰਾਵਨਾਈਂ
ਕੀਤੀ ਸਾਧ ਦੀ ਬੜੀ ਤਾਰੀਫ ਤੁਸਾਂ ਸਾਨੂੰ ਸ਼ੌਕ ਅਸਾਂ ਅੱਜ਼ਮਾਵਨਾਈਂ
ਹੋਰ ਵਿੱਦਯਾ ਜੰਤ੍ਰਾਂ ਮੰਤ੍ਰਾਂ ਦੀ ਇਲਮ ਓਸਦਾ ਖ਼ਾਕ ਰਲਾਵਨਾਈਂ
ਸਾਨੂੰਹੁਕਮਅਕਾਲਦਾਧੁਰੋਂਆਇਆ ਅਸਾਂ ਸਭਨੂੰ ਪਕੜ ਨਵਾਵਨਾਈਂ
ਰੱਖੀ ਆਸ ਅਕਾਲ ਦੇ ਨਾਮ ਵਾਲੀ ਭੈ ਕਿਸੇ ਥੋਂ ਮੂਲ ਨ ਖਾਵਨਾਈਂ
ਮਾਰਪਾਪੀਆਂਨੂੰ ਪਾਪ ਦੂਰ ਕਰਨੇ ਝੰਡਾ ਧਰਮਦਾ ਅਸਾਂ ਝੁਲਾਵਨਾਈਂ
ਪੂਜਾ ਮੜ੍ਹੀਮਸਾਨਦੀ ਦੂਰਕਰਨੀ ਸਿਰਫਇਕ ਅਕਾਲ ਪੁਜਾਵਨਾਈਂ
ਦੇਵੀਦਿਓਤਿਆਂਦੇ ਜਾਪਦੂਰਕਰਨੇ ਇਕਵਾਹਿਗੁਰੂਨਾਮ ਜਪਾਵਨਾਈਂ
ਮੁਸਲਮਾਨ ਤੇ ਹਿੰਦੂਆਂ ਸੁੱਟ ਪਿੱਛੇ ਪੰਥ ਖਾਲਸਾ ਖਾਸ ਵਧਾਵਨਾਈਂ
ਪਿੱਛੇ ਬੀਤ ਗਿਆ ਸਮਾਂ ਬੇਦ ਵਾਲਾ ਘਰ ਘਰ ਗ੍ਰੰਥ ਖੁਲ੍ਹਾਵਨਾਈਂ
ਸੱਤਿ ਸ੍ਰੀ ਅਕਾਲ ਅਕਾਲ ਇੱਕੋ ਹਰ ਇੱਕ ਦੇ ਮੂੰਹੋਂ ਸੁਣਾਵਨਾਈਂ
ਸਿੱਧੀਸ ਫ਼ਦਸਤਾਰਦਰੁਸਤਚਿਰਰਾ ਪੰਥਖਾਲਸਾਹੀ ਨਿਗ੍ਹਾਆਵਨਾਈਂ
ਜ਼ੋਰ ਤੋੜ ਚੁਗੱਤਿਆਂ ਪਾਪੀਆਂ ਦਾ ਸਾਰੇ ਪੰਥ ਦਾ ਰਾਜ ਕਰਾਵਨਾਈਂ
ਕੋਈ ਰਹੇ ਨ ਸਾਮ੍ਹਣਾ ਕਰਨ ਜੋਗਾ ਖੰਡਾ ਧਰਮਦਾ ਹੱਥ ਫੜਾਵਨਾਈਂ

ਕਲਜੁੱਗ ਸਮੁੰਦ ਹੈ ਪਾਪ ਭਰਿਆ ਅਸਾਂ ਨਾਮ ਜਹਾਜ਼ ਚਲਾਵਨਾਈਂ
ਜੋਕੋਈਚੜ੍ਹੇਗਾਆਨ ਜਹਾਜ਼ਉੱਤੇ ਜਨਮ ਮਰਨਥੋਂਪਾਰ ਲੰਘਾਵਨਾਈਂ
ਸਾਡੇਪਾਸਜਾਦੂਇੱਕੋਵਾਹਿਗੁਰੂਹੈ ਅਸਾਂਵਾਹਿਗੁਰੂ ਵਿਰਦ ਪਕਾਵਨਾਈਂ
ਇਹ ਮੰਤ੍ਰਾਂ ਦੇ ਸਿਰ ਹੈ ਮੰਤ੍ਰ ਚਾਰ ਬੇਦ ਦਾ ਅਸਰ ਸੁਨਾਵਨਾਈਂ
ਜਿਨ੍ਹਾਂ ਵਾਹਿਗੁਰੂਦੀ ਇੱਕੋ ਓਟਰੱਖੀ ਓਥੇ ਟੂਣਿਆਂਕੀ ਬਨਾਵਨਾਈਂ
ਚੌਠ੍ਹਵਿੱਦਿਆ ਜੋ ਸਾਧੂਪਾਸ ਦੱਸੋ ਓਹਨਾਸਾਡੇ ਤੇ ਕਾਰ ਨ ਆਵਨਾਈਂ
ਤਾਰੇ ਕਈ ਕਰੋੜ ਕਰੋੜ ਚੜ੍ਹਦੇ ਮੂੰਹ ਚੰਦ ਨੇ ਨਹੀਂ ਛਪਾਵਨਾਈਂ
ਭਾਵੇਂ ਲੱਖ ਟਟੈਣਿਆਂ ਹੋਨ ਕੱਠੇ ਆਫ਼ਤਾਬ ਨ ਤੇਜ਼ ਲੁਕਾਵਨਾਈਂ
ਡਾਰਾਂ ਲੱਖ ਅਕੱਠੀਆਂ ਹੋਣ ਭਾਵੇਂ ਭਲਾ ਸ਼ੇਰਕੀ ਦਿਲ ਚੁਰਾਵਨਾਈਂ
ਕਾਂ ਘੁੱਗੀਆਂ ਲੱਖਾਂ ਹੀ ਹੋਣ ਭਾਵੇਂ ਮਾਰ ਬਾਜ ਨ ਕਿਸੇ ਖਪਾਵਨਾਈਂ
ਤਿਵੇਂਵਾਹਿਗੁਰੂ ਦੇ ਇੱਕ ਨਾਮ ਅੱਗੇ ਜਾਦੂ ਕਿਸੇ ਨ ਪੈਰ ਟਕਾਵਨਾਈਂ
ਜਾਪ ਵਾਹਿਗੁਰੂ ਜਪ ਕਰਤਾਰਸਿੰਘਾ ਜਿਸ ਜਮਥੋਂ ਅੰਤਛੁਡਾਵਨਾਈਂ

ਤੁਥਾ ॥

ਸੁਣੋਂ ਸੰਤਜੀ ਗੱਲ ਅਖੀਰਦੀ ਇਹ ਅਸੀਂ ਸੱਚਦੀ ਆਖਸੁਨਾਵਨੇਹਾਂ
ਸਾਡਾ ਭੇਤ ਨ ਤੁਸਾਂ ਨੂੰ ਮੂਲ ਆਇਆ ਭੇਤ ਖੋਲ੍ਹਕੇ ਅਸੀਂ ਜਤਾਵਨੇਹਾਂ
ਸਾਨੂੰ ਆਪਨੇ ਜਿਹਾਹੀ ਤੁਸਾਂ ਜਾਤਾ ਅਸੀਂ ਤੁਸੀਂ ਨ ਇਕ ਹੋਜਾਵਨੇਹਾਂ
ਤੁਸੀਂ ਡਰਕੇ ਸਾਧਥੋਂ ਭੱਜ ਆਏ ਵਿੱਚੋਂ ਗੱਲ ਜਿਹੜੀ ਸੋ ਬਤਾਵਨੇਹਾਂ
ਤੁਸਾਂ ਡਰ ਪਾਇਆਸਾਨੂੰ ਸਾਧਦਾਏ ਅਸੀਂ ਜ਼ਰਾਭੀ ਖੌਫ ਨ ਖਾਵਨੇਹਾਂ
ਅਸਾਂ ਤੁਸਾਂ ਦੇ ਵਿੱਚ ਹੈ ਭੇਦ ਬਹੁਤਾ ਸਾਰਾ ਖੋਲ੍ਹਕੇ ਹਾਲ ਲਖਾਵਨੇਹਾਂ
ਦੇਖੋ ਦਾਸ ਹੈ ਤੁਸਾਂਦਾ ਨਾਮ ਪਹਿਲਾਂ ਅਸੀਂ ਸੂਰਮੇ ਸਿੰਘ ਸਦਾਵਨੇਹਾਂ
ਤੁਸਾਂ ਘਰਾਂ ਤੋਂ ਖਾਵਨਾ ਮੰਗ ਆਟਾ ਅਸੀਂ ਮਾਰ ਸ਼ਕਾਰ ਲਿਆਵਨੇਹਾਂ
ਤੁਸੀਂ ਸਿੱਖਾਂਨੂੰ ਦੇਂਵਦੇ ਚਰਨਧੋਕੇ ਅਸੀਂ ਖੰਡੇ ਦੀ ਪਹੁਲ ਛਕਾਵਨੇਹਾਂ
ਤੁਸਾਂ ਖਾਣੀਆਂ ਲੁੱਚੀਆਂ ਪੂਰੀਆਂ ਨੇ ਅਸੀਂ ਬ੍ਰਿਤ ਅਕਾਸ਼ ਰਖਾਵਨੇਹਾਂ
ਨਹੀਂ ਪੂਜਦੇ ਮੜ੍ਹੀ ਮਸਾਨ ਸਿਲਾਂ ਅਸੀਂ ਇਕ ਅਕਾਲ ਧਿਆਵਨੇਹਾਂ
ਟਿੱਕੇ ਲਾ ਮੱਥੇ ਤੁਸੀਂ ਪਾਓਮਾਲਾ ਅਸੀਂ ਖੂਬ ਹੱਥਿਆਰ ਸਜਾਵਨੇਹਾਂ

ਤੁਸੀਂ ਹਰਨ ਹੋ ਪੰਥ ਬੈਰਾਗੀਆਂਦਾ ਅਸੀਂ ਖ਼ਾਲਸਾ ਸ਼ੇਰ ਡੱਕਰਾਵਨੇਹਾਂ
ਤੁਸੀ ਚਾਹੁੰਦੇ ਖੁਸ਼ੀ ਆਰਾਮ ਸਦਾ ਅਸੀਂ ਨਿੱਤ ਲੜਾਈਆਂ ਚਾਹੁਨੇਹਾਂ
ਹੁਣ ਸੰਤ ਜੀ ਆਗਿਆ ਦਿਹੋ ਸਾਨੂੰ ਫੇਰਾ ਵੱਲ ਨਦੇੜ ਦੀ ਪਾਵਨੇਹਾਂ
ਡੇਰਾ ਕਰਕੇ ਕੂਚ ਕਰਤਾਰ ਸਿੰਘਾ ਏਥੋਂ ਚੱਲ ਅੱਗੇ ਕਿਤੇ ਲਾਵਨੇਹਾਂ

ਗੁਰੂ ਜੀ ਨੇ ਬਹਿਰਾਮ ਪੁਰ ਤੋਂ ਕੂਚ ਕਰਨਾ ॥

ਡੇਰਾਕੂਚਕਰਸ਼ਹਿਰ ਬਹਿਰਾਮਪੁਰੋਂ ਚੱਲੇ ਗੁਰੂਜੀ ਵੱਲ ਨਦੇੜਪਿਆਰੇ
ਸੁਣ ਸ਼ਹਿਰ ਦੇ ਲੋਕ ਉਦਾਸ ਹੋਏ ਲੱਗੇ ਦੇਖਨੇ ਨੈਨ ਉਘੇੜ ਪਿਆਰੇ
ਦਿੱਤੀਸ਼ਾਂਤੀਸਭਨੂੰਗੁਰੂਜੀਨੇ ਕਹਿਆ ਠਹਿਰੋ ਛੱਡੋ ਇਹ ਰਹੇੜਪਿਆਰੇ
ਜਾਓ ਘਰੋਘਰੀ ਏਹਿਕੇ ਨਾਮ ਜਪੋ ਮਾਰੇਅੰਤ ਨ ਜਮ ਚੁਪੇੜ ਪਿਆਰੇ
ਗੁਰੂ ਗੁਰੂ ਮੁਖੋਂ ਦਿਨੇ ਰਾਤ ਜਪੋ ਦਿਲੋਂ ਪਾਪਦੀ ਜੜ੍ਹ ਉਖੇੜ ਪਿਆਰੇ
ਕਰੋਧਰਮਦੀਕਾਰ ਤੇ ਵੰਡਖਾਓ ਪੜਦਾ ਦੂਈਦਾ ਦਿਹੋ ਉਧੇੜਪਿਆਰੇ
ਨਾਮਦਾਨਗਿਆਨ ਧਿਆਨਭਗਤੀ ਕਈਤਰਾਂ ਉਪਦੇਸ਼ ਨਿਖੇੜਪਿਆਰੇ
ਦੇਕੇਦਰਸਨਿਹਾਲ ਖ਼ੁਸ਼ਹਾਲਕਰਕੇ ਚੱਲੇ ਅਗ੍ਹਾਂ ਤੁਰੰਗਨੂੰ ਛੇੜ ਪਿਆਰੇ
ਸਿੰਘਾਂਪੁੱਟ ਡੇਰਾਕੀਤਾ ਕੂਚਜਲਦੀ ਸਿਰਕੇਸਜਿਨ੍ਹਾਂ ਕੱਛਾਂ ਤੇੜਪਿਆਰੇ
ਕਰਦੇ ਦੇਸਦਾ ਸੈਰ ਕਰਤਾਰਸਿੰਘਾ ਪਹੁੰਚੇਜਾ ਗੁਦਾਵਰੀ ਨੇੜਪਿਆਰੇ

ਗੁਰੂ ਜੀ ਨੇ ਨਦੇੜ ਗੁਦਾਵਰੀ ਦੇ ਕੰਢੇ ਪਹੁੰਚ ਕਰ ਮਾਧੋ ਦਾਸ ਦੇ ਡੇਰੇ ਜਾਨਾ॥

ਬਾਲਾਪੁਰ ਹੁੰਦੇ ਕੋਲੇ ਸ਼ਹਿਰ ਥਾਣੀ ਗਏ ਵੱਲ ਬਨੇਰੇ ਸਧਾਰ ਬੇਲੀ
ਅਮਰਾਵੱਤ ਡੇਰੇ ਕਈ ਦਿਨ ਰੱਖੇ ਕੀਤਾ ਧਰਮਦਾ ਖੂਬ ਪ੍ਰਚਾਰਬੇਲੀ
ਪਹੁੰਚੇਗੁਰੂਜੀਅਬਚਲਾਨਗਰਜਾਕੇ ਡੇਰਾ ਲਾ ਦਿੱਤਾ ਬਾਹਰਵਾਰ ਬੇਲੀ
ਖੇਮੇ ਗੱਡਕੇ ਜੀ ਸਾਹਿਬਾਨ ਲਾਏ ਬੈਠੇ ਥਾਂ ਸਵਾਰ ਸਵਾਰ ਬੇਲੀ
ਸੁਣਸ਼ਹਿਰਦੇ ਲੋਕ ਤਮਾਮਆਏ ਕਾਰਨਦਰਸ ਦੀਦਾਰਦੀਦਾਰ ਬੇਲੀ
ਹੋਈ ਭੀੜ ਆਕੇ ਨਰ ਨਾਰੀਆਂ ਦੀ ਕੱਠੇਹੋਏ ਆ ਕਈ ਹਜ਼ਾਰ ਬੇਲੀ
ਤੇਜ਼ਝੱਲਿਆਜਾਇਨਗੁਰੂਜੀਦਾ ਜਾਂਦੇਲੋਕ ਬਲਿਹਾਰ ਬਲਿਹਾਰਬੇਲੀ
ਭੇਟਾਂਦਿੱਤੀਆਂ ਆਣਕੇ ਸ਼ਹਿਰ ਸਾਰੇ ਆਏਚੱਲ ਧਨੀ ਸ਼ਾਹੂਕਾਰਬੇਲੀ
ਅਨ ਧੱਨ ਦੀ ਰਹੀ ਨ ਕਮੀ ਕਾਈ ਲੱਗ ਗਏ ਆ ਕਈ ਅੰਬਾਰਬੇਲੀ

ਲੱਗਾਹੋਣ ਲੰਗਰ ਦੋਨੋ ਵਕਤ ਆਕੇ ਰਹੇ ਭੀੜ ਡੇਰੇ ਬੇਸ਼ੁਮਾਰ ਬੇਲੀ
ਸਿੱਖੀਕਈਆਂਨੇਆਨ ਅਖ਼ਤਜ਼ਾਰ ਕੀਤੀ ਹੋਯਾਖ਼ਾਲਸੇਦਾ ਪ੍ਰਚਾਰਬੇਲੀ
ਏਸੇਤਰਾਂ ਬਹੁਤੇ ਦਿਨ ਗੁਜ਼ਰਗਏ ਆਉਨਸੰਗਤਾਂ ਬੰਨ੍ਹਕੇ ਲਾਰ ਬੇਲੀ
ਜੇਹੜਾਸ਼ਰਨਆਯਾਨਾਮਦਾਨਪਾਯਾ ਦਿੱਤਾਸਤਿਗੁਰਾਂ ਭੌਜਲੋਂਤਾਰ ਬੇਲੀ
ਦਰਸ਼ਨ ਕਰ ਪਵਿਤ੍ਰ ਆਤਮਾਂ ਦਾ ਪਾਪੀ ਹੋਨ ਚੁਰਾਸੀਓਂ ਪਾਰ ਬੇਲੀ
ਫੇਰਯਾਦਆਈ ਗੱਲ ਸਾਧ ਵਾਲੀ ਆਈ ਸ਼ੌਕਦੀ ਦਿਲਨੂੰ ਤਾਰਬੇਲੀ
ਮਾਧੋਦਾਸ ਨੂੰ ਜਾਕੇ ਦੇਖਨਾ ਹੈ ਜੈਤਰਾਮ ਦੇ ਨਾਲ ਇਕਰਾਰ ਬੇਲੀ
ਓਸੇਵਕ੍ਤੂ ਸੁਨਾਇਆਹੁਕਮਜਲਦੀ ਜਲਦੀਨਾਲ ਹੋਵੋਸਭਤਯਾਰਬੇਲੀ
ਆਪ ਪਹਿਨ ਪੁਸ਼ਾਕ ਤਿਆਰ ਹੋਏ ਪੰਜੇ ਲਾ ਲਏ ਹੱਥਿਆਰ ਬੇਲੀ
ਵੀਹ ਪੰਝੀ ਚੜ੍ਹੇ ਨਾਲ ਸਿੰਘ ਲੈਕੇ ਹੋਏ ਤੁਰਤ ਤੁਰੰਗ ਅੱਸਵਾਰ ਬੇਲੀ
ਜਿੱਸ ਤਰਫ ਡੇਰਾ ਮਾਧੋਦਾਸ ਦਾਸੀ ਓਸੇਤਰਫ਼ਨੂੰ ਚੜ੍ਹੇ ਸ਼ਕਾਰ ਬੇਲੀ
ਗਏ ਮਾਰਦੇ ਤਾਰਦੇ ਪੰਛੀਆਂ ਨੂੰ ਸੈਰ ਕਰਨ ਜੰਗਲ ਵਿੱਚਘਾਰ ਬੇਲੀ
ਪਹੁੰਚੇ ਜਾ ਡੇਰੇ ਮਾਧੋਦਾਸ ਵਾਲੇ ਓਥੇ ਅਜਬ ਦੇਖੇ ਕਈ ਕਾਰ ਬੇਲੀ
ਦੇਖ ਬਾਗ਼ ਹੋਏ ਬਾਗ਼ ਬਾਗ਼ ਸਾਰੇ ਕਈ ਖਿੜ ਰਹੇ ਫੁੱਲਵਾਰ ਬੇਲੀ
ਰੰਗਾਰੰਗ ਬੂਟੇਲੱਗੇ ਢੰਗ ਸੋਹਣੇ ਚਾਰੋਂ ਤਰਫ਼ ਸੀ ਖ਼ੂਬ ਬਹਾਰ ਬੇਲੀ
ਫਲਫੁੱਲਕਈ ਲੱਗੇਨਾਲਰੁੱਖਾਂ ਰੰਗਾ ਰੰਗ ਦੀ ਖਿੜੀ ਗੁਲਜ਼ਾਰ ਬੇਲੀ
ਸਿੰਘ ਦੇਖਕੇ ਮਸਤ ਹੋਗਏ ਸਾਰੇ ਹੋਖੁਸ਼ ਗਏ ਵੇਂਹਦਿਆਂਸਾਰ ਬੇਲੀ
ਕਿਤੇ ਜਾਮਨੂੰ ਅੰਬ ਕਨੇਰ ਚੰਬਾ ਕਿਤੇ ਰਹੇ ਨੇ ਲਟਕ ਅਨਾਰ ਬੇਲੀ
ਕਿਤੇ ਸੇਬਬਾਦਾਮ ਤੇ ਸਾਓਂਗੀ ਏ ਕਿਤੇ ਮਾਲਟਾਅਪਰਅਪਾਰਬੇਲੀ
ਕਿਤੇਬੀਹਾਂ ਖੁਰਮਾਨੀਆਂ ਨਾਲਨਾਖਾਂ ਕਿਤੇ ਆੜੂ ਧਾੜੂ ਕੱਚਨਾਰ ਬੇਲੀ
ਖੱਟੇਮਿੱਠੇਸੰਗਤ੍ਰੇ ਤੇ ਕਿਤੇਦਾਖਾਂ ਕਿਤੇ ਗਲਗਲਾਂ ਵਿਚ ਕਤਾਰ ਬੇਲੀ
ਬੂਟੇ ਫਾਲਸੇ ਹੋਰ ਆਲੂਚਿਆਂ ਦੇ ਸ਼ਾਹਦਰੇ ਚਕੋਧਰੇ ਸਾਰ ਬੇਲੀ
ਸਿੰਬਲਨਿੰਮ ਲਸੂੜੇ ਤੇ ਖ਼ੈਰ ਚੰਦਨ ਕੌਨਗਿਣੇ ਨ ਵਿੱਚ ਸ਼ਮਾਰ ਬੇਲੀ
ਗੁੱਟਾ ਫੁਲਗੁਲਾਬ ਰੁਵੇਲ ਗੇਂਦਾ ਮਜ਼ਾ ਮੋਤੀਏਦਾ ਪਾਇਆਹਾਰ ਬੇਲੀ
ਮੌਲਸਰੀਨਰਗਸਕਿਓੜਾਗੁਲਾਬਾਸੀ ਗੁੱਲਸੋਸਨੀਤੇ ਗੁਲਾਨਾਰ ਬੇਲੀ

ਲਾਜਵੰਤ ਧਤੂਰਾ ਤੇ ਇਸ਼ਕਪੇਚਾ ਕੌਲ ਫੁੱਲ ਤੇ ਭੌਰ ਗੁੰਜਾਰ ਬੇਲੀ
ਖੈਰਾਗੁੱਲਸੱਤਵਰਗਤੇਜਾਹਫ਼ਰਾਨੀ ਖੜੀਨਾਲਨਰਗਸ ਇੰਤਜ਼ਾਰਬੇਲੀ
ਫੁੱਲਾਂਬੂਟਿਆਂਦਾ ਕੌਣਅੰਤਪਾਵੇ ਏਹਨਾਂ ਗੱਲਾਂ ਤੇ ਵਕਤ ਨ ਹਾਰ ਬੇਲੀ
ਬਾਰਾਂਦਰੀਤਾਲਾਬਤੇ ਮਹਲਸੋਹਨੇ ਹੋਈਵਿਚ ਜਿਨ੍ਹਾਂ ਮੀਨਾਕਾਰਬੇਲੀ
ਤੋਤੇਮੋਰਚਕੋਰਤੇਕੁਮਰੀਆਂਭੀ ਰਹੀਆਂ ਬੁਲਬੁਲਾਂ ਸ਼ਬਦਉਚਾਰ ਬੇਲੀ
ਪੱਕੇਫ਼ਰਸ਼ਤੇ ਬਣੇ ਆਰਾਕਸੋਹਣੇ ਚੱਲਨਲਕਿਆਂ ਪਵੇ ਫੁਹਾਰ ਬੇਲੀ
ਥਾਂ ਥਾਂ ਦਿਲ ਵੇਖ ਹੈਰਾਨ ਹੋਵੇ ਕੀਤਾ ਜਾਦੂਆਂ ਨਾਲ ਤਿਆਰ ਬੇਲੀ
ਏਥੋਂ ਲੰਘ ਅੱਗੇ ਕਰਤਾਰ ਸਿੰਘਾ ਦੇਖ ਸਾਧ ਦੀ ਚੱਲਕੇ ਕਾਰ ਬੇਲੀ

ਗੁਰੂ ਜੀ ਨੇ ਮਾਧੋਦਾਸ ਦੇ ਪਲੰਘ ਪਰ ਜਾ ਬੈਠਨਾ ਤੇ ਖ਼ਬਰ ਹੋਣੀ ਸਾਧ ਨੂੰ ॥

ਫੁੱਲ ਤੋੜਕੇ ਖਾਂਵਦੇ ਫਲ ਮਿੱਠੇ ਗਏ ਬਾਗ਼ ਦੇ ਵਿਚ ਚੌਗਾਨ ਸਾਰੇ
ਫਿਰ ਸੈਰਕੀਤਾ ਸਾਰੇ ਬਾਗਵਾਲਾ ਡਿੱਠੇ ਸਾਧਦੇ ਅਜਬ ਸਾਮਾਨਸਾਰੇ
ਓਹਦੇ ਖ਼ਾਸ ਡੇਰੇ ਵਿੱਚ ਵੜੇਜਾਕੇ ਦੇਖੇ ਅਜਬ ਅਜੀਬ ਮਕਾਨ ਸਾਰੇ
ਓਸਵਕਤਨਹੀਂਸੀਮਾਧੋਦਾਸ ਓਥੇ ਖਾਲੀ ਪਏ ਮਕਾਨ ਉਹਸਾਨਸਾਰੇ
ਅੰਦ੍ਰਪਲੰਘਸੁਨਹਿਰੀਇਕਨਜ਼ਰਆਯਾ ਹੋਏਦੇਖਕੇਸਿੰਘਕੁਰਬਾਨਸਾਰੇ
ਹੀਰੇਲਾਲ ਤੇ ਚੂਨੀਆਂ ਜੜਤਜੜਿਆਂ ਵਿਛੀ ਰੇਸ਼ਮੀ ਛੇਜ ਪਛਾਨਸਾਰੇ
ਚੜ੍ਹੇ ਜਾਕੇ ਗੁਰੂ ਜੀ ਪਲੰਘ ਉਤੇ ਬੈਠੇ ਲਾਕੇ ਸਿੰਘ ਦੀਵਾਨ ਸਾਰੇ
ਸਿੰਘਾਂ ਬੈਠਕੀਤਾ ਗੁਰਮਤਾ ਓਥੇ ਖਾਨ ਪੀਣਦਾ ਕਰਨ ਧਿਆਨ ਸਾਰੇ
ਘੋੜੇ ਛੱਡ ਦਿੱਤੇ ਵਿਚ ਬਾਗ ਦੇ ਜੀ ਲੱਗੇ ਬੱਕਰੇ ਫੜ ਝੱਟਕਾਂਨ ਸਾਰੇ
ਫਲ ਫੁੱਲ ਖੱਟੇ ਮਿੱਠੇ ਤੋੜ ਖਾਧੇ ਲੱਗੇ ਬਾਗ ਨੂੰ ਕਰਨ ਵੈਰਾਨ ਸਾਰੇ
ਦੋ ਚਾਰ ਚੇਲੇ ਜੇਹੜੇ ਸਾਧ ਦੇ ਸੀ ਕਰ ਬੰਦ ਰਹੇ ਓਥੇ ਆਨ ਸਾਰੇ
ਇੱਕ ਦੂ ਨੂੰ ਸਿੰਘਾਂਨੇ ਸੇਕਿਆ ਜਾਂ ਬਾਕੀ ਸਾਧ ਵੱਲੇ ਭੱਜ ਜਾਨ ਸਾਰੇ
ਮਾਧੋਦਾਸ ਅੱਗੇ ਡਾਢੇ ਕਰ ਹਾੜੇ ਸਾਰਾ ਬੀਤਿਆ ਹਾਲ ਸੁਨਾਨ ਸਾਰੇ
ਕਹਿੰਦੇਇਕ ਰਾਜਾ ਡੇਰੇ ਆਨਵੜਿਆ ਨੌਕਰ ਓਸਦੇਬੜੇ ਜਵਾਨਸਾਰੇ
ਓਹਨਾਂ ਫੜਕੇ ਬਾਗ਼ ਵੈਰਾਨ ਕੀਤਾ ਘੋੜੇ ਛੱਡਕੇ ਘਾਹ ਚਰਾਨ ਸਾਰੇ
ਚੱਲਪਹੁੰਚਛੇਤੀਜੇਤਾਂ ਲੋੜਨਾਏਂ ਨਹੀਂਤਾਂ ਕਰਨਗੇ ਚੌੜ ਉਹਸ਼ਾਨਸਾਰੇ

ਉਹਨਾਂ ਬੱਕਰੇ ਮਾਰ ਕਬਾਬ ਕੀਤੇ ਅਸੀਂ ਗਏ ਸਾਂ ਰਲ ਹਟਾਨ ਸਾਰੇ
ਤੇਰਾ ਨਾਮ ਲੈ ਲੈ ਸਮਝਾ ਰਹੇ ਉਹ ਜ਼ਰਾ ਭੀ ਖ਼ੌਫ਼ ਨ ਖਾਨ ਸਾਰੇ
ਆਪਚੜ੍ਹ ਸੁੱਤਾ ਤੇਰੇ ਪਲੰਘਉਤੇ ਬਾਕੀ ਬਾਹਰ ਅਧਮੂਲ ਮਚਾਨਸਾਰੇ
ਅੱਗਸਾਧਨੂੰ ਸੁਣਦਿਆਂਸਾਰ ਲੱਗੀ ਲੱਗੀ ਸਾਧਦੇ ਅੰਗ ਜਲਾਨਸਾਰੇ
ਕਹਿੰਦਾ ਕੌਣ ਸੁੱਤਾ ਮੇਰੇ ਪਲੰਘਉਤੇ ਮੈਂਤਾਂਬੀਰ ਛੱਡੇ ਨਿਗ੍ਹਾਬਾਨਸਾਰੇ
ਕਿਹੜਾਬਲੀਉਹਮੇਰਾਨਹੀਂ ਡਰਜਿੱਨੂੰ ਮੈਂਤਾਂਵਿਚ ਮਸ਼ਹੂਰਜਹਾਨਸਾਰੇ
ਸੱਦੇ ਬੀਰ ਵੱਡੇ ਆਨ ਹੋਏ ਹਾਜ਼ਰ ਲੱਗੇ ਆਣਕੇ ਸੀਸ ਝੁਕਾਨਸਾਰੇ
ਦਿੱਤਾਸਾਧਨੇਹੁਕਮਕਰਤਾਰਸਿੰਘਾ ਜੀਉਂਦੇਬਾਹਰਨਾ ਜਾਵਨਾਪਾਨਸਾਰੇ

ਗੁੱਸਾ ਖਾਕੇ ਮਾਧੋ ਦਾਸ ਨੇ ਭੇਜਨੇ ਚਾਰ *ਬੀਰ ਵਾਸਤੇ ਉਲਟਾਨੇ ਪਲੰਘ ਦੇ ॥

ਲੱਗੀ ਸਾਧ ਨੂੰ ਭੜਕ ਕੇ ਅੱਗ ਜੁੱਸੇ ਦਿੱਤੇ ਅੰਗ ਕ੍ਰੋਧ ਜਲਾ ਕੇ ਤੇ
ਡੇਰੇ ਵੱਲ ਭੇਜੇ ਝੱਟ ਬੀਰ ਬਲੀ ਡਾਢੀ ਕਰ ਤਾਕੀਦ ਸਖਾ ਕੇ ਤੇ
ਵੇਖੋ ਕੌਣ ਹੈ ਵਲੀ ਯਾ ਪੀਰਆਇਆ ਮੇਰਾ ਦਿਲ ਥੋਂ ਖ਼ੌਫ਼ਭੁਲਾਕੇ ਤੇ
ਕਰੋ ਜਾਕੇ ਇਜ਼ਤ ਖਰਾਬ ਉਹਦੀ ਮਾਰੋ ਪਲੰਘ ਉਤੋਂ ਉਲਟਾ ਕੇ ਤੇ
ਚਾਰੇ ਬੀਰ ਉਹਆਣਕੇ ਗਿਰਦਹੋਏ ਲਿਆ ਪਲੰਘਜ਼ਮੀਨਥੋਂ ਚਾਕੇ ਤੇ
ਉੱਠੇ ਗੁਰੂ ਜੀ ਸ਼ੇਰ ਦਲੇਰ ਵਾਂਗੂ ਮੁਖੋਂ ਨਾਨਕ ਦੇਵ ਧਿਆਕੇ ਤੇ
ਸੱਤਿ ਸ੍ਰੀ ਅਕਾਲ ਗਜਾ ਉਚੀ ਬੈਠੇ ਪਲੰਘ ਨੂੰ ਤਲੇ ਦਬਾ ਕੇ ਤੇ
ਫੇਰ ਹੱਲਿਆ ਮੂਲ ਨ ਧਰਤ ਉਤੋਂ ਰਹੇ ਬੀਰ ਵੱਡਾ ਜ਼ੋਰ ਲਾ ਕੇ ਤੇ
ਹੋਇਆ ਪਲੰਘ ਪਹਾੜਦੇ ਵਾਂਗ ਭਾਰਾ ਸ਼ੇਸ਼ ਨਾਗ ਬੈਠਾ ਵਲ ਪਾਕੇ ਤੇ
ਉਹ ਜ਼ਰਾ ਹਲਾਇਆਂ ਨ ਹੱਲੇ ਥੱਕੇ ਜ਼ੋਰ ਦੇ ਨਾਲ ਹਲਾ ਕੇ ਤੇ
ਪੰਜ ਤੀਰ ਸ਼ਤਾਬ ਨਕਾਲ ਲਏ ਮੂੰਹੋਂ ਵਾਹਿਗੁਰੂ ਸ਼ਬਦ ਸੁਨਾਕੇ ਤੇ
ਇੱਕ ਹੱਥ ਲਿਆ ਬਾਕੀ ਚਾਰ ਰੱਖੇ ਉੱਤੇ ਪਾਵਿਆਂ ਚਹੁੰ ਟਕਾ ਕੇ ਤੇ
ਓਸ ਤੀਰ ਦੀ ਚੋਟ ਦੇ ਨਾਲ ਚਾਰੇ ਦਿੱਤੇ †ਬੀਰ ਪਿਛਾਂਹ ਹਟਾਕੇ ਤੇ

---

*ਪੰਥ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਵਿਚ ਬੰਦੇ ਬਹਾਦਰ ਦੇ ਪਾਸ ਬੀਰਾਂ ਤੇ ਜਾਦੂਆਂ ਦਾ ਹੋਣਾ ਲਿਖਿਆ ਹੈ ਤੇ ਸਾਰੇ ਦੇਸ ਵਿਚ ਇਹ ਗੱਲ ਪ੍ਰਸਿੱਧ ਹੋਣ ਕਰਕੇ ਕੱਢੀ ਨਹੀਂ ਜਾਂਦੀ ਪਰੰਤੂ ਮੇਰਾ ਨਿਸਚਾ ਹੈ ਕਿ ਸ਼ਾਇਦ ਓਸਨੂੰ ਜੋਗ ਕਲਾ ਦੇ ਸਾਧਨ ਕਰਕੇ ਪਰਮ ਐਸ਼੍ਵਰਜ ਪ੍ਰਾਪਤ ਹੋਯਾਹੋਯਾਹੋਵੇ॥

†ਮੁਸਲਮਾਨ ਮਵੱਕਲ ਆਖਦੇ ਹਨ ਤੇ ਹਿੰਦੂ ਆਦਿਕ ਬੀਰ ਆਖਦੇ ਹਨ, ਪਰੰਤੂ ਏਸ ਗੱਲ ਦੇ ਹੋਣ ਯਾ ਨਾ ਹੋਣ ਦਾ ਨਿਸਚੇ ਨਾਲ ਲਿਖਿਆ ਨਹੀਂ ਜਾਂਦਾ ਤੇ ਨ ਆਪ ਤਵਾਰੀਖਾਂ ਵਿਚ ਲਿਖੇ

ਨੇੜੇ ਪਲੰਘ ਦੇ ਢੁੱਕਣਾ ਮਿਲੇ ਨਾਹੀਂ ਲੱਗੇ ਅੱਗ ਸਰੀਰ ਨੂੰ ਆਕੇ ਤੇ
ਗਏ ਹੋ ਲਾਚਾਰ ਉਹ ਸਾਧ ਵੱਲੇ ਕਹਿਆ ਹਾਲ ਸਾਰਾ ਸ਼ਰਮਾਕੇ ਤੇ
ਸਾਡੀ ਪੇਸ਼ ਨ ਜਾਂਵਦੀ ਮੂਲਬਾਬਾ ਬਹੁਤਾ ਜ਼ੋਰ ਲਾਇਆਅਸਾਂਜਾਕੇਤੇ
ਹੈ ਉਹ ਬਲੀ ਯਾਂ ਬੀਰ ਅਵਤਾਰ ਕੋਈ ਨੱਠੇ ਖੌਫ਼ਚਾਰੇ ਅਸੀ ਖਾਕੇਤੇ
ਸਾਥੋਂ ਜ਼ਰਾ ਭੀ ਪਲੰਘ ਨ ਹੱਲਿਆਏ ਰਹੇ ਜ਼ੋਰ ਅਸੀਂ ਅਜ਼ਮਾਕੇ ਤੇ
ਨਹੀਂ ਝੱਲਿਆ ਜਾਂਵਦਾ ਤੇਜਉਹਦਾ ਹਰੀਰੂਪ ਆਇਆ ਪਲਟਾਕੇ ਤੇ
ਸਾਡਾ ਜ਼ੋਰ ਨ ਚੱਲਦਾ ਓਸ ਉੱਤੇ ਅਸੀਂ ਆਏ ਹਾਂ ਦੇਖ ਦਖਾ ਕੇ ਤੇ
ਗੱਲਾਂ ਸੁਣਕੇ ਸਗੋਂ ਹੈਰਾਨ ਹੋਇਆ ਬੈਠਾ ਤਲੇ ਨੂੰ ਸੀਸ ਝੁਕਾ ਕੇ ਤੇ
ਹੋਰ ਚਾਰ ਸੱਦੇ ਮਹਾਂ ਬੀਰ ਵੱਡੇ ਆਏ ਪਲਕ ਦੇ ਵਿਚ ਗਰੁੜਾ ਕੇ ਤੇ
ਸਾਰਾ ਬੀਤਿਆ ਹਾਲ ਸੁਨਾ ਦਿੱਤਾ ਅੱਖਾਂ ਗੁੱਸੇ ਦੇ ਨਾਲ ਝੜਾ ਕੇ ਤੇ
ਹੋਵੇ ਕੌਣ ਮਾਨੁਖ ਜੋ ਆਨ ਮੇਰੇ ਬੈਠਾ ਪਲੰਘ ਤੇ ਖੌਫ਼ ਚੁਕਾ ਕੇ ਤੇ
ਜਾਣਾ ਪਾਏ ਨ ਫੜਕੇ ਮਾਰ ਦੇਹੋ ਡੇਰੇ ਵੱਲ ਆਏ ਬੀਰ ਧਾ ਕੇ ਤੇ
ਲਾਇਆ ਜ਼ੋਰ ਨ ਚੁੱਕਿਆਪਲੰਘ ਗਿਆ ਸੱਕੇ ਜ਼ਰਾਭੀ ਨ ਉਠਾਕੇ ਤੇ
ਸ਼ਰਮ ਖਾ ਉਹ ਭੀ ਗਏ ਪਾਸ ਸਾਧੂ ਬਲ ਆਪਣਾ ਸਭ ਜਤਾ ਕੇ ਤੇ
ਫੇਰ ਬੀਰ ਲਏ ਸਾਰੇ ਕਰ ਕੱਠੇ ਭੇਜੇ ਤੀਸਰੀ ਬਾਰ ਮਲਾ ਕੇ ਤੇ
ਜਿਹੜਾ ਗੁਰੂਜੀਦੇ ਨੇੜੇ ਆਉਣ ਲੱਗੇ ਲੱਗੇ ਅੱਗ ਸਰੀਰ ਨੂੰ ਧਾਕੇ ਤੇ
ਹੱਟ ਗਏ ਪਿਛਾਂਹ ਕਰਤਾਰ ਸਿੰਘਾ ਦਿਲ ਵਿਚ ਡਾਢਾ ਖ਼ੌਫ਼ ਖਾ ਕੇ ਤੇ

ਬੀਰਾਂ ਨੇ ਪੁਕਾਰ ਕਰਨੀ ਤੇ ਮਾਧੋਦਾਸ ਨੇ ਖੌਫ਼ ਖਾਕੇ ਗੁਰੂ ਜੀ ਦੀ ਸ਼ਰਨੀ ਡਿਗਨਾ ॥

ਨੱਠੇ ਗੁਰਾਂ ਥੋਂ ਬੰਦੇ ਦੇ ਬੀਰ ਸਾਰੇ ਕਰਨ ਸਾਧ ਅੱਗੇ ਜਾਕੇ ਸ਼ੋਰਕੋਈ
ਉਹ ਤਾਂ ਵਲੀ ਵੱਡਾ ਕਰਾਮਾਤਵਾਲਾ ਸਾਡਾਪੇਸ਼ ਨ ਜਾਂਵਦਾ ਜ਼ੋਰ ਕੋਈ
ਖਾਧਾਖ਼ੌਫ਼ ਨ ਓਸਨੇ ਮੂਲ ਸਾਥੋਂ ਜਿਵੇਂ ਸੱਪ ਥੋਂ ਡਰੇ ਨ ਮੋਰ ਕੋਈ
ਅਸੀ ਜਾਨ ਬਚਾਕੇ ਨੱਠ ਆਏ ਦਿਨ ਚੜ੍ਹੇ ਭੱਜੇ ਜਿਵੇਂ ਚੋਰ ਕੋਈ
ਸਾਧ ਕੰਬਿਆ ਦਿਲ ਥੋਂ ਖ਼ੌਫ਼ ਖਾਕੇ ਜਿਵੇਂ ਕੰਬਦੀ ਨੈਨ ਦੀ ਕੋਰ ਕੋਈ
ਪੱਲਾ ਗਲ਼ ਪਾਕੇ ਡਿੱਗਾ ਆ ਪੈਰੀਂ ਗੁੱਡੀ ਖਿੱਚਲੈਂਦੀ ਜਿਵੇਂਡੋਰ ਕੋਈ

---

ਹੋਣ ਕਰਕੇ ਇਹ ਪਰਸੰਗ ਕੱਢੇ ਹੀ ਜਾਂਦੇ ਹਨ ਅਤੇ ਪਾਠਕ ਆਪੋ ਆਪਨੇ ਨਿਸਚੇ ਵਚਾਰ ਲੈਨ ॥

ਮੂੰਹੋਂ ਆਖਦਾ ਰੱਖਲੌ ਰੱਖਲੌ ਜੀ ਮੇਰਾ ਨਹੀਂ ਜੇ ਆਸਰਾ ਹੋਰ ਕੋਈ
ਘਾਹ ਮੂੰਹ ਦੇ ਵਿੱਚ ਕਰਤਾਰਸਿੰਘਾ ਪੱਲਾ ਗਲ ਖੜਾ ਹੱਥ ਜੋੜ ਕੋਈ

ਗੁਰੂ ਜੀ ਨੇ ਗੁੱਸੇ ਨਾਲ ਸਾਧ ਨੂੰ ਕਹਿਣਾ ॥

ਗੁਰਾਂ ਪੁੱਛਿਆ ਦੱਸ ਕੀ ਨਾ ਤੇਰਾ ਕੌਣ ਗੁਰੂ ਚੇਲਾ ਕਿਸਦਵਾਰ ਹੋਇਆ
ਇਹ ਮੱਤ ਦਿੱਤੀ ਤੈਨੂੰ ਕਿੱਸਨੇ ਸੀ ਤੇਰਾ ਮਸਖ਼ਰੀ ਕਰਨ ਵਿਹਾਰ ਹੋਇਆ
ਆਏ ਗਏ ਫ਼ਕੀਰ ਦੀ ਪਤ ਲਾਂਵੇਂ ਤੇਰਾ ਇਹ ਭੈੜਾ ਸੁਣਿਆ ਕਾਰ ਹੋਇਆ
ਸੰਤਾਂ ਨਾਲ ਰਿਹੋਂ ਮਸਖ਼ਰੀ ਨਿੱਤ ਕੂਦਾ ਬਹੁਤ ਦੂਰ ਤੱਕ ਸ਼ੋਰ ਕਕਾਰ ਹੋਇਆ
ਅਸੀਂ ਸੁਣ ਦੂਰੋਂ ਆਏ ਦੇਖਣੇ ਨੂੰ ਸਾਡੇ ਚਿੱਤ ਨੂੰ ਸ਼ੌਕ ਉਪਾਰ ਹੋਇਆ
ਜਾਦੂ ਗਰਾਂ ਦਾ ਪੀਰ ਸਦਾਂਵਦਾ ਤੂੰ ਤੇਰਾ ਸਿਹਰ ਜਾਦੂ ਪੁਰਕਾਰ ਹੋਇਆ
ਤੇਰੇ ਤਾਬਿਆ ਭੂਤ ਪ੍ਰੇਤ ਰਹਿੰਦੇ ਤੂੰ ਬੀਰਾਂ ਦਾ ਹੈਂ ਸਰਦਾਰ ਹੋਇਆ
ਬਲੀ ਨਹੀ ਕੋਈ ਮੇਰੇ ਜਿਹਾ ਦੂਜਾ ਤੈਨੂੰ ਇਹ ਵੱਡਾ ਹੰਕਾਰ ਹੋਇਆ
ਕਰਾਮਾਤ ਕਰ ਕੁਝ ਦਖਾਲ ਸਾਨੂੰ ਜਿਹੜਾ ਵਿੱਚ ਤੇਰੇ ਬਲਕਾਰ ਹੋਇਆ
ਦੇਖਨ ਆਏ ਤੇਰੇ ਅਸੀ ਸਿਹਰ ਜਾਦੂ ਸਾਨੂੰ ਕੁੱਝ ਭੀ ਨਹੀ ਇਜ਼ਹਾਰ ਹੋਇਆ
ਤੂੰ ਜਾਣਨਾ ਏਂ ਤੇਰੇ ਜਿਹਾ ਕੋਈ ਠੀਕ ਨਹੀ ਕਿਤੇ ਪੈਦਾ ਵਾਰ ਹੋਇਆ
ਬਲੀ ਇੱਕ ਥੋਂ ਇੱਕ ਕਰਤਾਰਸਿੰਘਾ ਬਲੀ ਸੱਭ ਥੋਂ ਆਪ ਕਰਤਾਰ ਹੋਇਆ

ਜਵਾਬ ਮਾਧੋ ਦਾਸ ॥

ਹੱਥ ਜੋੜ ਦੋਵੇਂ ਸਾਧ ਅਰਜ਼ ਕੀਤੀ ਕਹਿੰਦਾ ਗੁਰੂ ਜੀ ਮਾਨ ਗਵਾਇਆ ਮੈਂ
ਦੱਸਾਂ ਖੋਲ੍ਹਕੇ ਪਿੱਛਲਾ ਹਾਲ ਸਾਰਾ ਹੁਣ ਤੀਕ ਜਿਸ ਤਰਾਂ ਬਤਾਇਆ ਮੈਂ
ਰਾਮ ਦੇਵ ਰਜਪੂਤ ਦੇ ਘਰ ਜਾਨੋ ਦੇਸ ਪੁਨਸ਼ ਦੇ ਸੀ ਜਨਮ ਪਾਇਆ ਮੈਂ
ਤੇਰਾਂ ਕਤਕ ਸਤਾਰਾਂ ਸੌ ਬਿੱਕ੍ਰਮੀ ਸੀ ਉੱਤੇ ਸਾਲ ਸਤਾਈ ਸੁਨਾਇਆ ਮੈਂ
ਨਾਮ ਰੱਖਜਾ ਲੱਛਮਨ ਦੇਵ ਮੇਰਾ ਅੱਛਾ ਪਾਲਕੇ ਲਾਡ ਲਡਾਇਆ ਮੈਂ
ਵੱਡਾ ਹੋਇਆ ਸ਼ਕਾਰ ਦਾ ਸ਼ੌਕ ਪਿਆ ਚੁਣ ਜੰਗਲੋਂ ਮਿਰਗ ਮੁਕਾਇਆ ਮੈਂ
ਇੱਕ ਦਿਨ ਆਰਾਮ ਦੀ ਹੋਈ ਮਰਜ਼ੀ ਹਰਨ ਦੇਖਕੇ ਤੀਰ ਚਲਾਇਆ ਮੈਂ
ਨੇੜੇ ਜਾਕੇ ਵੇਖਿਆ ਮੋਈ ਹਰਨੀ ਉਹਨੂੰ ਖ਼ੁਸ਼ੀ ਦੇ ਨਾਲ ਉਠਾਇਆ ਮੈਂ
ਬੱਚੇ ਨਿਕਲੇ ਓਸਦੇ ਪੇਟ ਵਿੱਚੋਂ ਇਹ ਵੇਖ ਬੜਾ ਪਛਤਾਇਆ ਮੈਂ

ਓਸੇ ਵਕਤ ਆ ਦਿਲਨੂੰਚੋਟ ਲੱਗੀ ਗਿਆ ਛੁੱਟ ਵੈਰਾਗਘਬਰਾਇਆ ਮੈਂ
ਛੱਡ ਘਰ ਤੇ ਘਾਟ ਫ਼ਕੀਰ ਹੋਇਆ ਚਿੱਤ ਬੰਦਗੀ ਦੇ ਵੱਲ ਲਾਇਆਮੈਂ
ਬਹੁਤਾਚਿਰਐਵੇਂਰਿਹਾਸੈਲਕਰਦਾਮਾਇਆਵਿੱਚਨਚਿੱਤ ਫਸਾਇਆ ਮੈਂ
ਫੇਰ ਜਾਨਕੀ ਦਾਸ ਬੈਰਾਗੀ ਨੂੰ ਮਿਲ ਵਿੱਚ ਦੇਸ ਪੰਜਾਬ ਦੇਆਇਆਮੈਂ
ਰਾਵੀਲੰਘ ਲਾਹੌਰ ਤੋਂ ਪਾਰ ਹੋਇਆ ਮੁੜਸ਼ਹਿਰ ਕਸੂਰ ਨੂੰਧਾਇਆ ਮੈਂ
ਬਾਬੇ ਥੰਮ੍ਹਣਦੇਜਾ ਅੱਸਥਾਨ ਉੱਤੇ ਕੁਝ ਦਿਣਰਹਿਚਿਤ ਲੁਭਾਇਆ ਮੈਂ
ਹਰੀ ਦਾਸ ਫਿਰ ਓਸ ਦੇ ਪੋਤਰੇ ਨੂੰ ਚੇਲਾ ਹੋਕੇ ਸੀਸ ਨਵਾਇਆ ਮੈਂ
ਨਾਮਰੱਖਜ਼ਾਗੁਰਾਂਨੇਲਛਮਣਬਾਲਾਮੁੜਦਾਸਨਾਰਾਇਨਅੱਖਵਾਇਆ ਮੈਂ
ਫੇਰਮਿਲਗਿਆਲੌਣੀਆਂਸਿੱਧਮੈਨੂੰ ਇਹਕਸਬਜਿਦੇਪਾਸੋਂਪਾਇਆ ਮੈਂ
ਸੇਵਾ ਚਿੱਤ ਲਾਕੇ ਕੀਤੀ ਸਿੱਧਦੀ ਸੀ ਖ਼ੁਸ਼ੀਸੰਤਨੂੰ ਬੜਾ ਕਰਾਇਆ ਮੈਂ
ਦਿੱਤੀ ਵਿੱਦਜ਼ਾ ਓਸਨੇ ਦੱਸਸਾਰੀ ਛਿਲੇ ਕੱਟ ਕੇ ਖ਼ੂਬ ਕਮਾਇਆ ਮੈਂ
ਏਹ ਥਾਂ ਆ ਗਿਆ ਪਸੰਦ ਮੇਰੇ ਡੇਰਾ ਰਹਿਨ ਦੇ ਲਈ ਬਨਾਇਆ ਮੈਂ
ਛੱਤੀ ਸਾਲਦੀ ਗੁਰੂਜੀ ਉਮਰਹੋਈ ਝੱਟ ਖ਼ੁਸ਼ੀ ਦਾ ਨਿੱਤ ਲੰਘਾਇਆ ਮੈਂ
ਅਜਤੀਕ ਰਿਹਾਜਤੀ ਸਤੀ ਪੂਰਾ ਮਾਇਆਦੇਖਨਹੀਚਿੱਤਡੁਲਾਇਆਮੈਂ
ਰਿੱਧ ਸਿੱਧ ਮੇਰੇ ਹੱਥ ਵਿਚ ਹੈਜੀ ਹੈ ਸੱਚ ਦਾ ਸੁਖ਼ਨ ਅਲਾਇਆ ਮੈਂ
ਛੱਡ ਮਾਨ ਸੱਭੋ ਡਿੱਗਾ ਸ਼ਰਨਤੇਰੀ ਕੀਤਾ ਸਭਕਸੂਰ ਬਖ਼ਸ਼ਾਇਆ ਮੈਂ
ਦੇਕੇਦਰਸ ਦੀਦਾਰਕਰਤਾਰਸਿੰਘਾ ਤੁਸਾਂਭਵਜਲੋਂ ਪਕੜਬਚਾਇਆਮੈਂ

ਵਾਕ ਕਵੀ ॥

ਗੁਰਾਂਆਖਿਆ ਜੰਮਦਾ ਸਾਧਹੋਇਓਂ ਪਰਗਿਆ ਨ ਮੋਹਅਭਮਾਨ ਤੇਰਾ
ਕੀਤਾ ਸੰਗ ਨ ਪੂਰਿਆਂ ਗੁਰਾਂਦਾ ਤੂੰ ਏਸ ਵਾਸਤੇ ਗਿਆ ਨ ਮਾਨ ਤੇਰਾ
ਸਿਰ ਪਾ ਸ੍ਵਾਹ ਫ਼ਕੀਰ ਹੋਇਓਂ ਅਜੇ ਤੱਕ ਨ ਗਿਆ ਗੁਮਾਨ ਤੇਰਾ
ਜਿਹੜੀ ਛੱਡ ਗ੍ਰਿਸਤਨੂੰ ਆਇਆਮੈਂ ਵਿਚੋਂਓਧਰੇ ਰਿਹਾ ਧਿਆਨਤੇਰਾ
ਨਾਲੇ ਟੰਗ ਫ਼ਕੀਰੀਦੇ ਵਿੱਚਰੱਖੇਂ ਵਾਂਗ ਰਾਜਿਆਂ ਦੇ ਨਾਲੇ ਸ਼ਾਨ ਤੇਰਾ
ਹਾਥੀ ਮਸਤਿਆਵਿਚ ਹੰਕਾਰ ਤੇਰੇ ਕਰੇ ਮੁਕਤ ਦਾ ਬਾਗਵੈਰਾਨ ਤੇਰਾ
ਅੱਖਾਂ ਮੀਟ ਕੇ ਰਾਖਿਆ ਸੌਂ ਨ ਤੂੰ ਖੇਤ ਮ੍ਰਿਗ ਚੋਰੀ ਚੁਗ ਜਾਨ ਤੇਰਾ

ਖਾ ਦੁੱਧ ਮਲਾਈਆਂ ਪਲਿਆ ਜੋ ਮਿੱਟੀ ਵਿਚ ਕੀੜੇ ਮਾਸ ਖਾਨ ਤੇਰਾ
ਜਿਨ੍ਹਾਂਵਾਸਤੇ ਪਾਪੀਆ ਪਾਪਕਰੇਂ ਇਹ ਭੀ ਸਾਥ ਨ ਅੰਤ ਨਭਾਨ ਤੇਰਾ
ਕੀਤਾ ਆਪਣਾ ਆਪਣੇ ਪੇਸ਼ ਆਵੇ ਅੱਗੇ ਚੱਲ ਨ ਦੁੱਖ ਵੰਡਾਨ ਤੇਰਾ
ਖ਼ੁਦੀ ਕਰ ਖ਼ੁਦਾ ਭੁਲਾਇਆਈ ਵੈਰੀ ਹੋਇਆ ਮਨ ਸ਼ੈਤਾਨ ਤੇਰਾ
ਜਦੋਂ ਜਮਾਂ ਦੇ ਮੂਰਖਾ ਹੱਥ ਆਇਓਂ ਵਾਂਗਪੇਂਜਿਆਂ ਮਾਸਉਡਾਨਤੇਰਾ
ਚੋਰ ਅੰਦ੍ਰੋ ਅੰਦ੍ਰੀ ਰਹੇ ਲੱਗੇ ਕਰ ਗਏ ਨੇ ਬੜਾ ਨੁਕਸਾਨ ਤੇਰਾ
ਕਾਹਦੇ ਵਾਸਤੇ ਮਹਲ ਉਸਾਰ ਛੱਡੇ ਅੰਤ ਹੋਵਨਾ ਵਾਸ ਮਸਾਨ ਤੇਰਾ
ਉੱਠ ਬੰਨ੍ਹ ਮੁਸਾਫ਼ਰਾ ਬਿਸਤ੍ਰੇ ਨੂੰ ਵੇਲਾ ਤੁਰਨਦਾ ਪਹੁੰਚਿਆਆਨਤੇਰਾ
ਇਹ ਕਿਸਤਰਾਂ ਤੋੜ ਪੁਚਾਏਂਗਾ ਤੂੰ ਭਾਰਾ ਭਾਰ ਤੇ ਸਾਥ ਅੰਞਾਨ ਤੇਰਾ
ਕੰਢੇ ਬੈਠਕੇ ਰੋ ਮਲਾਹ ਵਾਂਗੂੰ ਬੇੜਾ ਰੁੜ੍ਹ ਗਿਆ ਸਣੇ ਸਾਮਾਨ ਤੇਰਾ
ਜਾਏਂ ਹੁਣਭੀ ਸਮਝ ਕਰਤਾਰਸਿੰਘਾ ਦੇਵੇਬਖ਼ਸ਼ਕਸੂਰ ਭਗਵਾਨ ਤੇਰਾ

ਬੇਨਤੀ ਮਾਧੋ ਦਾਸ ਦੀ ॥

ਹੇ ਰੂਪ ਕਰਤਾਰਦੇ ਕਰੋ ਦਯਾ ਜਨਮ ਮਰਨਥੋਂ ਜਿਸਤਰਾਂ ਛੁੱਟ ਜਾਵਾਂ
ਭਵਾਂ ਫੇਰ ਨ ਵਿਚ ਚੁਰਾਸੀਆਂ ਦੇ ਬੀਜ ਵਾਸ਼ਨਾ ਦਾ ਫੜ ਪੁਟ ਜਾਵਾਂ
ਦਿਹੋ ਨਾਮਦਾ ਭਰਕੇ ਜਾਮ ਮੈਨੂੰ ਜਿੱਨੂੰ ਪੀਂਦਿਆਂਸਾਰ ਹੋ ਗੁੱਟ ਜਾਵਾਂ
ਕਰੋ ਚਾੜ੍ਹ ਜਹਾਜ਼ ਤੇ ਪਾਰਮੈਨੂੰ ਮਤਾਂ ਤੁਰਦਿਆਂ ਤੁਰਦਿਆਂ ਹੁੱਟ ਜਾਵਾਂ
ਮੇਰੇ ਹੱਥ ਗਿਆਨ ਦਾ ਦਿਹੋ ਡੰਡਾ ਸਿਰੀ ਸੱਪ ਹੰਕਾਰ ਦੀ ਕੁੱਟ ਜਾਵਾਂ
ਮੈਨੂੰ ਤੋੜ ਪੁਚਾਇਓ ਸੁੰਨਮੰਡਲ ਗੁੱਡੀ ਵਾਂਗ ਨ ਵਿੱਚੋਂਹੀ ਟੁੱਟ ਜਾਵਾਂ
ਠੇਡਾ ਖਾਕੇ ਅੰਤ ਦਾ ਕਾਲ ਪਾਸੋਂ ਭਾਂਡੇ ਮਿੱਟੀ ਦੇ ਵਾਂਗ ਨ ਫੁੱਟ ਜਾਵਾਂ
ਹੋਵਾਂ ਕੈਦ ਥੋਂ ਬਰੀ ਕਰਤਾਰਸਿੰਘਾ ਹੜ੍ਹੀਲਾਹ ਸੰਕਲਪਦੀ ਸੁੱਟਜਾਵਾਂ

ਜਵਾਬ ਗੁਰੂ ਜੀ ॥

ਗੁਰਾਂਆੱਖਿਆਵਾਸ਼ਨਾ ਟੁੱਟਦੀਨਹੀਂ ਬੁਰਾਦਿਲੋਂ ਹੰਕਾਰਦਾਮਰਨਔਖਾ
ਸੱਭੇ ਮੂੰਹ ਦੀਆਂ ਗੱਪਾਂ ਮਾਰਦੇ ਨੇ ਏਸ ਕਾਮ ਕ੍ਰੋਧ ਦਾ ਜਰਨ ਔਖਾ
ਨਦੀ ਵਿਸ਼ੇ ਵਕਾਰ ਦੀ ਦੇ ਠਾਠਾਂ ਬੇੜੇ ਬਾਝ ਗਿਆਨ ਦੇ ਤਰਨ ਔਖਾ
ਮਨ ਬਿਨਾਂ ਵਚਾਰ ਨ ਵੱਸ ਆਵੇ ਪਾਰਾ ਹੱਥ ਦੇ ਵਿਚ ਹੈ ਫੜਨ ਔਖਾ

ਗੁਰਾਂ ਬਾਝ ਨ ਗਿਆਨ ਵਚਾਰਹੋਵੇ ਸੋਨਾਬਾਝ ਸੁਨਿਆਰਦੇਘੜਨਔਖਾ
ਔਖਾ ਰਾਹ ਫ਼ਕੀਰੀ ਦਾ ਦਸਦੇ ਨੇ ਜਿਵੇਂ ਹੈ ਖਜੂਰ ਤੇ ਚੜ੍ਹਨ ਔਖਾ
ਹੱਥ ਵਿਚ ਸੰਤੋਖਦੀ ਢਾਲਲੈਕੇ ਭਾਈ ਵਾਸ਼ਨਾ ਦੇ ਨਾਲ ਲੜਨ ਔਖਾ
ਗਲੀ ਯਾਰਦੀ ਜਾਵਨਾ ਨਹੀਂ ਸੌਖਾ ਸਿਰ ਵੱਢਕੇ ਤਲੀ ਤੇ ਧਰਨ ਔਖਾ
ਹੁਸਨਸ਼ਮਾਂਦੇ ਵਾਂਗ ਮਹਬੂਬਦਾਏ ਉੱਤੇਵਾਂਗ ਪਰਵਾਨੜੇ ਸੜਨ ਔਖਾ
ਤੋੜ ਮੋਹਦੇ ਜਾਲ ਕਰਤਾਰਸਿੰਘਾ ਮਹਾਂਰਾਜ ਦੀ ਆਵਨਾ ਸ਼ਰਨ ਔਖਾ

ਜਵਾਬ ਮਾਧੋ ਦਾਸ ॥

ਹੁਣਆਇਆਹਾਂਗੁਰੂਜੀ ਸ਼ਰਨ ਮੈਂ ਤਾਂ ਜਿਵੇਂਜਾਣਦੇਹੋਂ ਤਿਵੇਂਤਾਰਛੱਡੋ
ਬਲੀ ਜਾਨਕੇ ਆਸਰਾ ਲਿਆ ਹੈਜੀ ਮੇਰੇ ਵੈਰੀਆਂ ਪੰਜਾਂਨੂੰ ਮਾਰ ਛੱਡੋ
ਰੀਝ ਲਾ ਮਕਾਨ ਦੇ ਦੇਖਣੇ ਦੀ ਪੌੜੀ ਸ਼ੌਕ ਦੀ ਲਾ ਕੇ ਚਾੜ੍ਹ ਛੱਡੋ
ਬੇੜਾ ਸ਼ੌਹ ਦਰਯਾ ਦੇ ਵਿਚ ਪਿਆ ਚਪਾ ਨਾਮ ਦਾ ਲਾ ਕੇ ਤਾਰ ਛੱਡੋ
ਬੁਰਜਢਾਹ ਹੰਕਾਰ ਅਗਿਆਨਵਾਲਾ ਕੋਠਾ ਏਕਤਾ ਇਕ ਉਸਾਰਛੱਡੋ
ਹੋਵੇ ਜਿਸਤਰਾਂ ਲੱਖਤਾ ਰੂਪਵਾਲੀ ਪੜਦਾਂ ਦੂਈ ਵਾਲਾ ਵਿੱਚੋਂਪਾੜਛੱਡੋ
ਜਿਵੇਂਸ਼ਬਦਅਨਾਹਦ ਦੀ ਸਮਝ ਆਵੇ ਮੈਨੂੰ ਦੱਸ ਓਹੋ ਇਕਤਾਰ ਛੱਡੋ
ਮਨ ਸੱਪ ਵਾਂਗੂੰ ਮੇਰਾ ਕੀਲ ਘੱਤੇ ਮਾਰ ਵਾਂਗ ਮਦਾਰੀ ਦੇ ਕਾਰ ਛੱਡੋ
ਪਾਕੇ ਰਿੜਕਨਾ ਸਾਧਨਾਂ ਰੂਪ ਵਾਲਾ ਮੱਖਨ ਛਾਹਦੇ ਵਿਚੋਂ ਨਤਾਰਛੱਡੋ
ਬੇੜੀਭਰਮਦੀ ਕੱਟਕਰਤਾਰਸਿੰਘਾ ਮੇਰੇ ਸਿਰ ਇਹਕਰ ਉਪਕਾਰਛੱਡੋ

ਤਥਾ ॥

ਹੱਥ ਜੋੜਕੇ ਸਾਧਨੇ ਅਰਜ਼ ਕੀਤੀ ਮੇਰੀ ਆਪ ਤਾਈਂ ਨਮਸਕਾਰ ਹੋਵੇ
ਕਰੋ ਦਯਾ ਮੇਥੇ ਮਹਾਂਰਾਜ ਮੇਰੇ ਬੇੜਾ ਭਵਜਲੋਂ ਜਿਸਤਰਾਂ ਪਾਰ ਹੋਵੇ
ਬੰਦਾ ਅੱਜਥੋਂ ਆਪਦਾ ਮੈਂ ਹੋਇਆ ਵਿਚ ਹੁਕਮਦੇ ਮੂਲ ਨ ਆਰਹੋਵੇ
ਮੈਨੂੰ ਕਰੋ ਗਿਆਨ ਉਪਦੇਸ਼ ਕੋਈ ਮੇਰੇ ਰਿਦੇ ਅੰਦ੍ਰ ਚਮਤਕਾਰ ਹੋਵੇ
ਬੜੇ ਪਾਪ ਮੈਂ ਜੱਗਦੇ ਵਿਚ ਕੀਤੇ ਸਾਧ ਹੁਣ ਨ ਕੋਈ ਦੁਖਿਆਰ ਹੋਵੇ
ਦੇਕੇ ਦੁੱਖ ਸਤਾਏ ਮੈਂ ਸੰਤ ਬਹੁਤੇ ਹੁਣ ਕਦੀ ਭੀ ਬੁਰੀ ਨ ਕਾਰ ਹੋਵੇ
ਤੁਸੀਂ ਬਖ਼ਸ਼ ਲੌ ਬਖ਼ਸ਼ਨੇਹਾਰ ਮੈਨੂੰ ਜਿਵੇਂ ਅੰਤ ਮੇਰਾ ਛੁਟਕਾਰ ਹੋਵੇ

ਦੱਸੋ ਕੋਈ ਉਪਾ ਤਾਂ ਮਿਹਰ ਕਰਕੇ ਮੇਰੀ ਦੇਹਦਾ ਜਿਵੇਂ ਉਧਾਰ ਹੋਵੇ
ਸਾਧ ਸੰਤ ਦੁਖਾਏ ਨੇ ਬਹੁਤ ਪਿੱਛੇ ਮੈਥੋਂ ਕੁਝ ਤਾਂ ਹੁਣ ਉਪਕਾਰ ਹੋਵੇ
ਮੇਰੇ ਗੋਚਰਾ ਕੰਮ ਜੇ ਹੈ ਕੋਈ ਕਰਾਂ ਦੂਰ ਮੇਰੇ ਸਿਰੋਂ ਭਾਰ ਹੋਵੇ
ਬੇਸ਼ੱਕ ਦੱਸੋ ਇਤਬਾਰ ਕਰਕੇ ਝੱਟ ਏਹ ਗ਼ੁਲਾਮ ਤਯਾਰ ਹੋਵੇ
ਜਾਨਤੀਕ ਭੀ ਫ਼ਰਕ ਨ ਕਰਾਂਗਾਮੈਂ ਜਿੱਥੋਂਤੀਕਮੇਰਾ ਅਖ਼ਤਿਆਰਹੋਵੇ
ਜੇੜ੍ਹਾਬਹੁਤਔਖਾਔਖਾਬਹੁਤਔਖਾਂ ਉਹਭੀਕੰਮਵਿਚ ਇਕ ਪਲਕਾਰਹੋਵੇ
ਕਿੱਥੇ ਮੁਸ਼ਕਲਾਂਰਹਿਨਕ੍ਰਤਾਰਸਿੰਘਾ ਕਲਗੀਧਰਜਿੱਥੇ ਮਦਦਗਾਰਹੋਵੇ

ਜਵਾਬ ਗੁਰੂ ਜੀ ॥

ਫੇਰਆਖਿਆ ਗੁਰੂਜੀਬਹੁਤ ਔਖੀ ਏਸ ਸਿੱਖੀਦੀ ਝੱਲਣੀ ਝਾਲਸਾਧਾ
ਚੜ੍ਹ ਨੱਚਨਾ ਧਾਰਤਲਵਾਰ ਉੱਤੇ ਹੱਥ ਪਕੜ ਗਿਆਨ ਦੀ ਢਾਲ ਸਾਧਾ
ਮਾਰਗਹੈ ਉਖੇਰੜਾ ਜਾਨ ਲੈਤੂੰ ਕਰੇ ਕੋਈ ਸਇਆਂ ਵਿਚੋਂ ਭਾਲ ਸਾਧਾ
ਸਾਬਤਲੰਘਜਾਣਾਕੰਮ ਸੂਰਮੇਦਾ ਰਸਤਾਹੈ ਬਾਰੀਕ ਜਿਉਂ ਵਾਲਸਾਧਾ
ਸਿਰ ਕੱਪਨਾ ਆਪਨਾ ਆਪਹੱਥੀਂ ਸ਼ਬਦਗੁਰਾਂਦੀ ਛੁਰੀਦੇ ਨਾਲ ਸਾਧਾ
ਗੁਰੂ ਗੋਰ ਮੁਰੀਦ ਹੋ ਵਾਂਗਮੁਰਦੇ ਜਾਵੇ ਵਿਚ ਸਮਾ ਇਸ ਚਾਲ ਸਾਧਾ
ਵਿਚੋਂ ਆਪਣਾ ਆਪ ਗਵਾ ਦੇਵੇ ਰੱਖੇ ਹੰਗਤਾ ਨਹੀਂ ਰਵਾਲ ਸਾਧਾ
ਮੰਨੇਆਗਿਆ ਸਿਰਤੇ ਗੁਰੂਜੀਦੀ ਜਾਨੇ ਸੱਤ ਨ ਖ਼ਾਮ ਖ਼ਿਆਲ ਸਾਧਾ
ਬੰਦਾ ਹੋਕੇ ਬੰਦਗੀ ਨਿੱਤ ਕੀਜੇ ਰਹੇ ਦਿਲੋਂ ਸਬੂਤ ਹਰ ਹਾਲ ਸਾਧਾ
ਕੂੜਾਹੂੰਜ ਸੁੱਟੇ ਬਾਹਰਵਾਰ ਸਾਰਾ ਲੱਭਲਏ ਫਿਰ ਅੰਦਰੋਂ ਲਾਲਸਾਧਾ
ਮੂਸਾ ਵਾਂਗ ਚੜ੍ਹਜਾਏ ਦੁਆਰ ਦਸਵੇਂ ਕੋਹਤੂਰ ਤੇ ਕਰੇ ਜਮਾਲ ਸਾਧਾ
ਚੜ੍ਹ ਦਾਰ ਤੇ ਲਏ ਜੋ ਝੂਟਿਆਂ ਨੂੰ ਕਰੇ ਵਾਂਗ ਮਨਸੂਰ ਵਸਾਲ ਸਾਧਾ
ਦੁੱਖ ਸੁੱਖ ਦੇ ਵਿਚ ਨ ਡੋਲ ਜਾਵੇ ਰੱਖੇ ਆਪਣਾ ਪੈਰ ਸੰਭਾਲ ਸਾਧਾ
ਸਿੱਖੀਬਹੁਤ ਤਿੱਖੀਨਿੱਕੀ ਹੈ ਵਾਲੋਂ ਸਿੱਖ ਹੋਵਨਾ ਕਠਨ ਕਮਾਲਸਾਧਾ
ਤੇਰਾ ਦੇਖ ਪ੍ਰੇਮ ਯਕੀਨ ਸੱਚਾ ਅਸੀਂ ਤੁੱਧ ਤੇ ਹੋਏ ਦਿਆਲ ਸਾਧਾ
ਜਪੀਂਵਾਹਿਗੁਰੂਦਾਨਾਮ ਰਾਤਦਿਨੇ ਆਯੋਂਸ਼ਰਨਹੋਗਯੋਂ ਨਿਹਾਲਸਾਧਾ
ਏਸ ਮਾਰਗੋਂ ਰਿਹੋਂ ਸਬੂਤ ਜੇ ਤਾਂ ਕੱਟੇ ਜਾਣਗੇ ਸਭ ਜੰਜਾਲ ਸਾਧਾ

ਰੰਗਣ ਨਾਮ ਦੀ ਵਿਚ ਕਰਤਾਰ ਸਿੰਘਾ ਰੰਗ ਚਾੜ੍ਹ ਕਰ ਚਿੱਤ ਨੂੰ ਲਾਲ ਸਾਧਾ

ਗੁਰੂ ਜੀ ਨੇ ਮਾਧੋ ਦਾਸ ਨੂੰ ਸਿਖ ਬਨਾਨਾ ਨਾਮ ਦਾਨ ਦੇਕੇ ॥

ਭਾਂਡਾ ਹੈ ਪੂਰਾ ਗੁਰਾਂ ਦੇਖ ਲਿਆ ਜੱਪ ਵਾਹਿਗੁਰੂ ਨਾਮ ਸੁਨਾ ਦਿੱਤਾ
ਬੂੰਦ ਆਤਮਾਂ ਰਸ ਦੀ ਡਿੱਗਦੀ ਨੂੰ ਵਿਚ ਗੋਸ਼ ਸਿਦੱਫ਼ ਦੇ ਪਾ ਦਿੱਤਾ
ਕੜ੍ਹਿਆ ਦੁੱਧ ਸੀ ਜੋਧ ਮੁਸ਼ੱਕਤਾਂ ਦਾ ਜਾਗ ਨਾਮ ਦੀ ਲਾ ਜਮਾ ਦਿੱਤਾ
ਨਜ਼ਰ ਕੀਮੀਆਂ ਸੰਤ ਮਹਾਤਮਾਂ ਦੀ ਸੋਨਾ ਲੋਹੇ ਥੋਂ ਝੱਟ ਬਨਾ ਦਿੱਤਾ
ਕੀਤਾ ਰੁੱਖ ਹੰਡੋਲਿਓਂ ਚਾ ਚੰਦਨ ਅੰਗ ਨਾਲ ਜਾਂ ਅੰਗ ਛੁਹਾ ਦਿੱਤਾ
ਦੌਲਤ ਲਾ ਜ਼ਵਾਲ ਦੀ ਹੱਥ ਦੇਕੇ ਭੁੱਖਾ ਜਨਮ ਦਾ ਸ਼ਾਹ ਬਨਾ ਦਿੱਤਾ
ਦਯਾ ਦ੍ਰਿਸ਼ਟ ਦੇ ਨਾਲ ਹੀ ਹੰਸ ਕੀਤਾ ਕਾਲੇ ਕਾਗ ਦਾ ਰੂਪ ਵਟਾ ਦਿੱਤਾ
ਸਿੱਧਾ ਪਹੁੰਚ ਜਾ ਸੱਤਵੀਂ ਭੂਮਕਾ ਨੂੰ ਗੁਰਾਂ ਹੱਕ ਦਾ ਰਾਹ ਦਖਾ ਦਿੱਤਾ
ਗੰਢ ਖੋਲ੍ਹਕੇ ਜਨਮ ਜਨਮਾਤ੍ਰਾਂ ਦੀ ਨਾਲ ਆਤਮਾਂ ਜੋੜ ਜੁੜਾ ਦਿੱਤਾ
ਕਰ ਚਾਨਣਾ ਚਿੱਤ ਦੀ ਕੋਠੜੀ ਨੂੰ ਦੀਵਾ ਹੱਥ ਗਿਆਨ ਫੜਾ ਦਿੱਤਾ
ਲਾਲ ਲੱਭ ਲੈ ਅੰਦਰੋਂ ਹੈ ਤੇਰੇ ਗੁਰਾਂ ਪੂਰਿਆਂ ਆਖ ਸੁਨਾ ਦਿੱਤਾ
ਫੂਕ ਕੰਨਦੇ ਵਿਚ ਅਜੇਹੀ ਮਾਰੀ ਸਾਧ ਗਿੱਦੜੋਂ ਸ਼ੇਰ ਬਨਾ ਦਿੱਤਾ
ਨਦ੍ਹੀਂ ਨਦ੍ਹ ਨਿਹਾਲ ਕਰਤਾਰ ਸਿੰਘਾ ਦੂਜਾ ਸ਼ਮਾਂਥੀਂ ਸ਼ਮਾ ਜਗਾ ਦਿੱਤਾ

ਮਾਧੋਦਾਸ ਨੇ ਗੁਰੂ ਜੀ ਦਾ ਧੰਨਵਾਦ ਕਰਨਾ ॥

ਹੱਥ ਜੋੜਕੇ ਸਾਧ ਨੇ ਅਰਜ਼ ਕੀਤੀ ਫੰਧ ਅੱਜ ਕੱਟੇ ਮੇਰੇ ਜੰਮ ਦੇ ਜੀ
ਤੇਰੇ ਨਾਮ ਤੋਂ ਮੈਂ ਕੁਰਬਾਨ ਹੋਇਆ ਬੰਦਾ ਹੋ ਰਿਹਾ ਬਿਨਾਂ ਦੰਮ ਦੇ ਜੀ
ਮੈਨੂੰ ਆਪਨਾ ਆਪ ਹੁਣ ਸੁੱਝ ਆਇਆ ਦੀਵਾ ਬਾਲ ਦਿੱਤਾ ਵਿਚ ਤੰਮ ਦੇ ਜੀ
ਹੁਣ ਰਹੇਗਾ ਆਤਮਾ ਖ਼ੁਸ਼ੀ ਅੰਦਰ ਦਿਨ ਦੂਰ ਹੋਏ ਸਾਰੇ ਗੱਮ ਦੇ ਜੀ
ਨਾਲ ਖ਼ੁਸ਼ੀ ਦੇ ਆ ਗਿਆ ਕਰੋ ਜਲਦੀ ਮੈਨੂੰ ਲਾਇ ਕਦੇਖੋ ਜਿਹੜੇ ਕੰਮ ਦੇ ਜੀ
ਮੰਨਾਂ ਸੀਸ ਤੇ ਹੁਕਮ ਜੋ ਕਰੋ ਮੂੰਹੋਂ ਪੂਰਾ ਕੰਮ ਕਰਾਂ ਨਾਲ ਦਮ ਦੇ ਜੀ
ਲੱਗੇ ਆਪਦੇ ਅਰਥ ਸਰੀਰ ਮੇਰਾ ਪੈਸੇ ਵੱਟਨੇ ਨਹੀਂ ਹੱਡ ਚੰਮ ਦੇ ਜੀ
ਮੈਨੂੰ ਪਕੜ ਬਾਹੋਂ ਤੁਸਾਂ ਪਾਰ ਲਾਇਆ ਵਿਚ ਡੁੱਬਾ ਸਾਂ ਗ਼ਮੋ ਅਲੱਮ ਦੇ ਜੀ
ਵਿਕੇ ਗੁਰਾਂ ਤੇ ਸਾਈਂ ਦੇ ਨਾਮ ਉੱਤੋਂ ਮਨ ਪਕੜ ਵਕਾਰਾਂ ਥੋਂ ਥੰਮ ਦੇ ਜੀ

ਐਸੇ ਜੀਵ ਤੂੰ ਜਾਨ ਕਰਤਾਰਸਿੰਘਾ ਨਿੱਤ ਨਿੱਤ ਨ ਜੱਗ ਤੇ ਜੰਮਦੇ ਜੀ

ਗੁਰੂ ਜੀ ਨੇ ਬੰਦੇ ਦਾ ਖਤਾਬ ਦੇਣਾ ਸਾਧ ਨੂੰ ਤੇ ਪੰਜਾਬ ਵੱਲ ਆਉਣ ਨੂੰ ਤਿਆਰ ਕਰਨਾ ॥

ਦੇਖ ਸਾਧਦਾ ਸਿਦਕ ਯਕੀਨਪੱਕਾ ਆਏ ਗੁਰੂਜੀ ਅਸਲ ਜਵਾਬਦੇਵੱਲ
ਮਨਖਿੱਚਕੇਸਾਧਦਾਵੱਸਕੀਤਾ ਆਇਆਭੌਰਜਿਉਂ ਫੁੱਲ ਗੁਲਾਬਦੇਵੱਲ
ਚਿਤਪ੍ਰੇਮਡੋਰੀ ਪਾਕੇ ਕੱਢ ਲਿਆ ਝਾਤ ਮਾਰਕੇ ਜਿਵੇਂ ਸੀਮਾਬਦੇ ਵੱਲ
ਬੰਦਾ ਦੇ ਖ਼ਤਾਬ ਕਰਤਾਰਸਿੰਘਾ ਲੱਗੇ ਕਰਨਤਿਆਰ ਪੰਜਾਬ ਦੇ ਵੱਲ
ਜੇਤੂੰਵੰਦਾਹੈਂਕੰਮਕਰ ਬੰਦਿਆਂਦਾ ਥਾਪੀ ਕੰਡ ਲਾਈ ਦਯਾ ਧਾਰਕਰਕੇ
ਓਸ ਦਿਨਥੋਂਸਾਧਦਾ ਨਾਮਬੰਦਾ ਲੱਗੇ ਸਭ ਬੁਲਾਉਣ ਉਚਾਰ ਕਰਕੇ
ਫੇਰ ਆਖਿਆ ਗੁਰੂਜੀ ਕੰਮਸਾਰੇ ਹੱਥੀਂਆਏਹਾਂ ਅਸੀਂ ਸਵਾਰ ਕਰਕੇ
ਖੜਗਕੇਤਜੀਦੀਜਿਹੜੀਆਗਿਆਸੀ ਪੂਰੀਕਰ ਛੱਡੀ ਦੇਹ ਧਾਰਕਰਕੇ
ਬਾਕੀਰਹਿਗਿਆਏਇਕਕੰਮਸਾਡਾ ਇਹੋਸਿਰਫਮਰਜ਼ੀਕਰਤਾਰਕਰਕੇ
ਓਸ ਵਾਸਤੇ ਜਾਹ ਪੰਜਾਬ ਅੰਦਰ ਸਾਡੇ ਨਾਲ ਪੱਕੇ ਇਕਰਾਰ ਕਰਕੇ
ਮਾਰੇ ਸਾਹਬਜ਼ਾਦੇ ਜਿਨ੍ਹਾਂਪਾਪੀਆਂਨੇ ਸਿਰੋਂਸਾਹਿਬਦੇਖ਼ੌਫਨੂੰ ਟਾਰਕਰਕੇ
ਜਾਕੇ ਲੈਬਦਲੇ ਹੱਥੋਹੱਥ ਛੇਤੀ ਮਾਰੀਂਜ਼ਾਲਮਾਂਨੂੰ ਬਹੁਤਾ ਖੁਵਾਰ ਕਰਕੇ
ਹਾਲ ਬੀਤਿਆ ਸਭ ਸੁਨਾ ਦਿੱਤਾ ਭੇਦ ਦੱਸਿਆ ਗੋਸ਼ ਗੁਜ਼ਾਰ ਕਰਕੇ
ਦਿਤਾ ਕਰਤਯਾਰ ਕਰਤਾਰਸਿੰਘਾ ਬੰਦਾ ਗੁਰੂਜੀ ਨੇ ਖਬਰਦਾਰ ਕਰਕੇ

ਬੇਨਤੀ ਬੰਦੇ ਬਹਾਦਰ ਦੀ ॥

ਕੀ ਦੱਸਿਆ ਗੁਰੂਜੀ ਕੰਮ ਮੈਨੂੰ ਐਵੇਂ ਹੈ ਖੇਚਲ ਓਥੇ ਜਾਨ ਦੇ ਵਿਚ
ਕੇੜ੍ਹੀ ਗੱਲ ਪੰਜਾਬ ਦੇ ਸੂਬਿਆਂਦੀ ਰੌਲਾ ਘੱਤ ਦੇਵਾਂ ਹਿੰਦੁਸਤਾਨਦੇ ਵਿੱਚ
ਤਾਕਤ ਇਕਹੱਲਾ ਮੇਰਾਜਰਨਜੋਗੀ ਹੈ ਕਿਸੇ ਨ ਸ਼ਾਹ ਸੁਲਤਾਨਦੇ ਵਿੱਚ
ਦੱਸਾਂ ਬਹੁਤੀਆਂ ਕੀ ਫੋਲ ਫੋਲ ਕੇ ਮੈਂ ਨਹੀਂ ਸ਼ੱਕਮੇਰੇ ਛੜ੍ਹਾਪਾਨਦੇਵਿੱਚ
ਪੱਕਾ ਆਗਿਆ ਨਿਸਚਾ ਗੁਰੂਜੀ ਨੂੰ ਬਲਹੈ ਜ਼ਰੂਰ ਬਲਵਾਨ ਦੇ ਵਿੱਚ
ਜੜ੍ਹ ਪੁਟੇਗਾ ਜਾਕੇ ਜ਼ਾਲਮਾਂਦੀ ਬਲੀ ਹੈ ਇਹ ਕਰ ਦਿਖਲਾਨ ਦੇ ਵਿੱਚ
ਆਦਰ ਦੇਕੇਪਾਸ ਬਠਾਲਲਿਆ ਸਾਧ ਵੱਸ ਹੋਯਾ ਇਕ ਆਨਦੇ ਵਿੱਚ
ਵਧ ਗਿਆ ਪਿਆਰ ਕਰਤਾਰਸਿੰਘਾ ਹੋਯਾਦੀਨ ਨ ਰਿਹਾ ਗੁਮਾਨਦੇ ਵਿੱਚ

ਗੁਰੂ ਜੀ ਨੇ ਬੰਦੇ ਬਹਾਦਰ ਨੂੰ ਅਪਨਾ ਖੰਡਾ ਬਖ਼ਸ਼ਨਾ ਤੇ ਸਿੰਘਾਂ ਨੇ ਖੋਹ ਲੈਣਾ ॥

ਬੈਠ ਵਿਚ ਦੀਵਾਨਫਿਰ ਗੁਰੂਜੀਨੇ ਕਹਿਆਮੁਖਥੀਂ ਇਹਉਚਾਰਕਰਕੇ
ਲਾਓਦੇਰ ਨ ਜਾਓ ਪੰਜਾਬ ਵੱਲੇ ਕਰੋ ਕਾਜਸਾਡਾ ਚਿਤ ਧਾਰ ਕਰਕੇ
ਹੱਥਜੋੜਬੰਦੇਅੱਗੋਂ ਅਰਜ਼ਕੀਤੀ ਚਰਨ ਕਵਲ ਉਪਰ ਨਮਸਾਰਕਰਕੇ
ਜੋਕਹਿਆਸੋ ਮੈਂ ਮਨਜ਼ੂਰਕੀਤਾ ਜਾਣਾ ਆਪਨੂੰਦਿਲੋਂ ਕਰਤਾਰ ਕਰਕੇ
ਇਕ ਬੇਨਤੀ ਗੁਰੂ ਜੀ ਹਾਂ ਕਰਦਾ ਹੱਥ ਜੋੜ ਪੱਲਾ ਗਲ ਡਾਰ ਕਰਕੇ
ਜ਼ਰਾਸੁਨੋ ਗ਼ਰੀਬ ਨਿਵਾਜ਼ ਤੁਸੀਂ ਮੈਨੂੰ ਜਾਣਿਓਂ ਤਾਬਿਆਦਾਰ ਕਰਕੇ
ਸਾਰੇਕੰਮਮੈਂਕਰਾਂਗਾ ਆਪ ਹੱਥੀਂਮਾਰਾਂਜ਼ਾਲਮਾਂ ਨੂੰ ਬਹੁਤਾਖ਼ਵਾਰ ਕਰਕੇ
ਕੁਝ ਆਪਣੇ ਸਿੰਘ ਭੀ ਦਿਹੋ ਮੈਨੂੰ ਮੇਰੇ ਨਾਲ ਭੇਜੋ ਮਦਦਗਾਰ ਕਰਕੇ
ਨਾਲੇਹੱਥ ਦਾ ਦਿਹੋ ਹਥਜ਼ਾਰ ਕੋਈ ਆਪ ਗੁਰੂ ਜੀ ਦਯਾ ਦਾਤਾਰ ਕਰਕੇ
ਜਿਹੜਾਰਹੇ ਮੇਰੇ ਅੰਗ ਸੰਗ ਸਦਾ ਰੱਖਾਂ ਜਾਨਦੇ ਨਾਲ ਪਿਆਰ ਕਰਕੇ
ਜਿਹੜਾਗੁਰੂ ਜੀ ਦੇ ਖੰਡਾ ਗਾਤਰੇਸੀ ਜਿੱਨੂੰ ਰੱਖਦੇ ਗਲਦਾ ਹਾਰ ਕਰਕੇ
ਓਹ ਬੰਦੇ ਦੇ ਗਾਤਰੇ ਪਾ ਦਿੱਤਾ ਖੁਸ਼ੀ ਨਾਲ ਮਹਾਂਰਾਜ ਉਤਾਰ ਕਰਕੇ
ਗੁੱਸਾ ਚੜ੍ਹ ਗਿਆ ਸਿੰਘਾਂ ਸਾਰਿਆਂ ਨੂੰ ਸੱਭੇ ਬੋਲ ਉਠੇ ਭੁੱਬਕਾਰ ਕਰਕੇ
ਗੁੱਸਾਥੱਮਿਆਂਰਿਹਾਨਕਿਸੇਪਾਸੋਂ ਅੱਖਾਂਲਾਲਚਿਹਰੇ ਅੰਗਿਆਰ ਕਰਕੇ
ਏਸਖੰਡੇਦਾਨਹੀਂ ਅਧਕਾਰਇਹਨੂੰ ਸਾਨੂੰ ਦਿਹੋ ਸਾਡਾ ਅਧਕਾਰਕਰਕੇ
ਏਸ ਗੱਲਦੇ ਜੋਗ ਇਹ ਨਹੀਂ ਹੈ ਜੀ ਖੰਡਾ ਦਿਹੋ ਸਾਨੂੰ ਉਪਕਾਰ ਕਰਕੇ
ਖੰਡੇ ਵਾਸਤੇ ਅਸਾਂਨੇ ਘਰ ਛੱਡੇ ਸਾਕ ਅੰਗ ਧੀ ਪੁਤ ਵਿਸਾਰ ਕਰਕੇ
ਖੰਡੇ ਵਾਸਤੇ ਯੁੱਧ ਅਨੇਕ ਕੀਤੇ ਮਾਰੇ ਤੁਰਕ ਵੱਡੇ ਹੱਥਜ਼ਾਰ ਕਰਕੇ
ਫ਼ਤ੍ਹਾ ਨਿੱਤ ਹੈ ਦੇਗ਼ ਤੇ ਤੇਗ ਦੀ ਜੀ ਦੇਖੋ ਚਿੱਤਦੇ ਵਿਚ ਵਿਚਾਰ ਕਰਕੇ
ਤੁਸਾਂ ਖੰਡਾ ਜੇ ਏਸਨੂੰ ਬਖ਼ਸ਼ਦਿੱਤਾ ਅਸੀਂ ਰਹੇ ਖਾਲੀਪੱਲੇ ਝਾੜ ਕਰਕੇ,
ਅਸੀਂਹਾਂਖੁਸ਼ੀ ਜੇਕਰ ਦਿਹੋ ਤੁਸੀ ਇਹਨੂੰ ਖ਼ਾਲਸਾ ਸਿੰਘ ਸਵਾਰਕਰਕੇ
ਮੋਨੇ ਪਾਸ ਨ ਦੇਵਾਂਗੇ ਜਾਨ ਕਦੀ ਏਥੇ ਮਰਾਂਗੇ ਏਸ ਨੂੰ ਮਾਰ ਕਰਕੇ
ਇਹ ਆਖਕੇ ਜ਼ਰਾ ਨ ਦੇਰ ਕੀਤੀ ਗਲੋਂ ਲਾਹਲਿਆ ਗੁੱਸਾ ਧਾਰ ਕਰਕੇ
ਦੇਖ ਹੌਂਸਲਾਗੁਰੂਜੀ ਖੁਸ਼ੀਹੋਏ ਬੋਲੇ ਮੁਖੋਂ ਬਲਿਹਾਰ ਬਲਿਹਾਰਕਰਕੇ

ਪੂਰਾ ਖਾਲਸਾ ਹੈ ਸਮਰੱਥ ਹੋਇਆ ਲਈ ਆਪਣੀ ਚੀਜ਼ ਸੰਭਾਰ ਕਰਕੇ
ਕੀਤਾਕੰਮਸੀ ਅਸਾਂਭੀ ਪਰਖਨੇ ਨੂੰ ਪਰਖ ਲਿਆ ਕੁਠਾਲੜੀ ਡਾਰਕਰਕੇ
ਦਿਲੋਂ ਬੜੇਰਾਜ਼ੀ ਹੋਏ ਖ਼ਾਲਸੇਤੇ ਧੰਨ ਧੰਨ ਕਹਿਆ ਕਈਬਾਰ ਕਰਕੇ
ਛੇਤੀ ਬੰਦੇ ਨੂੰ ਟੋਰ ਕਰਤਾਰਸਿੰਘਾ ਵੱਲ ਦੇਸ ਪੰਜਾਬ ਤਿਆਰ ਕਰਕੇ

ਗੁਰੂ ਜੀ ਨੇ ਪੰਜ ਤੀਰ ਦੇਕੇ ਬੰਦੇ ਬਹਾਦਰ ਨੂੰ ਨਸੀਹਤਾਂ ਕਰਨੀਆਂ ॥

ਤੀਰ ਪੰਜ ਹੱਥੋਂ ਦੇਕੇ ਆਖਿਓ ਨੇ ਭੀੜ ਬਨੇ ਤੇ ਇਕ ਚਲਾਵਨਾਈਂ
ਇਹਨਾਂ ਤੀਰਾਂਦੇਵਿੱਚਹੈ ਸ਼ਕਤ ਵੱਡੀ ਸਾਡਾ ਜਾਨਣਾ ਸੱਚ ਅਲਾਵਨਾਈਂ
ਫੌਜਹੈ ਸ਼ਹੀਦਾਂਦੀ ਵੱਸਕੀਤੀ ਜਿਨ੍ਹਾਂ ਤੁਰਕ ਦਾ ਤੁਖ਼ਮ ਉਡਾਵਨਾਈਂ
ਜਿੱਥੇ ਬੜੀ ਔਖੀ ਕਿਤੇ ਆਣ ਬਣੇਂ ਤਾਂ ਤੀਰ ਕਮਾਨ ਚੜ੍ਹਾਵਨਾਈਂ
ਤੇਰੀਹੋਇਗੀਫ਼ਤ੍ਹਾ ਪੰਜਾਬਅੰਦਰ ਖੜਗਕੇਤ ਦਾ ਨਾਮ ਧਿਆਵਨਾਈਂ
ਕਿਸੇ ਕੰਮਦੀ ਲੋੜ ਜੇ ਆਨ ਬਣੇ ਪੰਜਾਂ ਸਿੰਘਾਂ ਤੋਂ ਪੁੱਛ ਪੁਛਾਵਨਾਈਂ
ਨਾਲ ਖਾਲਸੇਦੇ ਨਿੱਤਮੇਲਰੱਖੀਂ ਕਹਿਆਕਦੇ ਭੀ ਨਹੀਂ ਪਰਤਾਵਨਾਈਂ
ਪੰਜ ਸਿੰਘ ਜੋ ਕਹਿਨ ਸੋ ਮੰਨਲਈਂ ਭਲਾ ਆਪਨਾ ਜੇਕਰ ਚਾਹੁਨਾਈਂ
ਭੇਜਚਿੱਠੀਆਂ ਮਾਝੇ ਤੇ ਮਾਲਵੇਨੂੰ ਪਹਿਲਾਂ ਆਪਨੇ ਪਾਸ ਬੁਲਾਵਨਾਈਂ
ਜਦੋਂਔਣ ਤੇਓਨਾਂਦਾਕਰੀਂਆਦ੍ਰ ਸਾਡਾਹੁਕਮਫਿਰ ਤੁਰਤ ਸੁਨਾਵਨਾਈਂ
ਬੜੇਹੈਨ ਉਹ ਸੂਰਮੇਂ ਬਲੀਬਾਂਕੇ ਜਿੱਨ੍ਹਾਂ ਪਿਛਾਂ ਨ ਪੈਰ ਹਟਾਵਨਾਈਂ
ਤੇਰੀਕਰਨਗੇਸਿੰਘਉਹਬਹੁਤ ਮਦਦ ਤੂੰਭੀ ਓਨ੍ਹਾਂਨੂੰਜ਼ਰਾ ਵਡਜਾਵਨਾਈਂ
ਸਿੰਘਾਂ ਨਾਲ ਰੱਖੀਂ ਭਾਈ ਨਿੱਤਮੇਲਾ ਚਾਰ ਦਿਨ ਜੇ ਤਾਂ ਸੁਖਪਾਵਨਾਈਂ
ਜੋਹਾਂ ਦੱਸਦੇਅਸੀਂ ਕਰਤਾਰਸਿੰਘਾ ਇਹਨਾਂਗੱਲਾਂਨੂੰ ਨਹੀਂ ਭੁਲਾਵਨਾਈਂ

ਗੁਰੂ ਜੀ ਨੇ ਬੰਦੇ ਬਹਾਦਰ ਨੂੰ ਕਹਿਣਾ ਕਿ ਇਹ ਗੱਲਾਂ ਪੰਜਾਬ ਵਿਚ ਜਾਕੇ ਨ ਕਰੀਂ ॥

ਗੱਲਾਂ ਸਾਂਡੀਆਂ ਨੂੰਸੁਣੀਂ ਚਿੱਤ ਲਾਕੇ ਵਿਚੋਂ ਇਕਨੂੰ ਤੂੰ ਭੁਲਾਵਨਾ ਨਹੀਂ
ਧਨ ਮਿਲੇ ਜੋ ਸਭ ਨੂੰ ਵੰਡਦੇਣਾ ਮੂਲ ਕਿਤੇ ਭੀ ਜਮਾ ਕਰਾਵਨਾ ਨਹੀਂ
ਇੱਕਰਹੀਂਸਾਡਾਦਿਲੋਂਦਾਸਬਣਿਆਂ ਗੁਰੂਆਪਨੂੰਜਾਅਖਵਾਵਨਾਨਹੀਂ
ਜਤੀਸਤੀਲੰਗੋਟਦਾ ਰਹੀਂਕਾਇਮ ਦੇਖਨਾਰਨੂੰ ਚਿੱਤ ਡੁਲਾਵਨਾ ਨਹੀਂ
ਗੱਦੀ ਗੁਰਾਂਦੀ ਤੇ ਪੈਰਧਰੀਂ ਨ ਤੂੰ ਪੰਥਆਪਨਾ ਮੂਲ ਚਲਾਵਨਾਨਹੀਂ

ਮਨ ਵਿਚ ਨ ਕਰੀਂ ਹੰਕਾਰਕੋਈ ਦਮ ਤੁਰਕਦਾ ਕਦੇਭੀਖਾਵਨਾ ਨਹੀਂ
ਸਿੰਘਾਂਨਾਲ ਨ ਭੁੱਲਵਗਾੜਪਾਈਂ ਰਾਮਰਾਈਆਂਨੂੰਮੂੰਹਲਗਾਵਨਾਨਹੀਂ
ਧੀਰਮੱਲੀਆਂਨਾਲ ਨ ਮੇਲਕਰੀਂ ਨੜੀ ਮਾਰਨੂੰਪਾਸ ਬਠਾਵਨਾ ਨਹੀਂ
ਮੇਰੇ ਸਿੰਘਾਂਨੂੰ ਮੇਰਾਹੀ ਰੂਪਜਾਨੀ ਕਦੇਇਹਨਾਂਦਾਮਾਨ ਘਟਾਵਨਾ ਨਹੀਂ
ਅੰਗਸੰਗਮੈਂਰਹਾਂਗਾ ਨਿੱਤਤੇਰੇ ਦਿਲਕਾਇਮ ਰੱਖੀਂ ਭਟਕਾਵਨਾ ਨਹੀਂ
ਜੇ ਇੱਕ ਭੀ ਗੱਲ ਭੁਲਾਈਓਈ ਦੁਖੀ ਹੋਵੇਂਗਾ ਸੁਖ ਤੂੰ ਪਾਵਨਾ ਨਹੀਂ
ਓਸੇਦਿਨਤੈਨੂੰ ਸਿੰਘ ਛੱਡਦੇਸਨ ਫੇਰ ਕਿਸੇ ਨੇ ਸੀਸ ਨਵਾਵਨਾ ਨਹੀਂ
ਮਾਰਦੇਣਗੇ ਤੁਰਕ ਖ਼ਵਾਰ ਕਰਕੇ ਤੈਨੂੰ ਕਿਸੇਨੇ ਮੂਲ ਛੁਡਾਵਨਾ ਨਹੀਂ
ਜਿਸਦਿਨਤੇਰੀਨੀਤ ਫਿਰਜਾਸੀ ਤੇਰਾਸਿਹਰਜਾਦੂ ਕੰਮ ਆਵਨਾ ਨਹੀਂ
ਮਤਾਂਭੁੱਲਜਾਂਦੋਂ ਰਾਜ ਭਾਗ ਪਾਕੇ ਰਹੀਂ ਬਚਕੇ ਚਿੱਤ ਫਸਾਵਨਾ ਨਹੀਂ
ਵਾਂਗ ਸ਼ੇਰਦੇ ਗੱਜਕੇਤੁਰਕਮਾਰੀਂ ਮੱਥਾਸਾਹਮਣੇ ਕਿਸੇਨੇਡਾਹਵਨਾਨਹੀਂ
ਤੈਨੂੰਸੌਂਪ ਦਿੱਤਾ ਖੜਗਕੇਤਨੂੰ ਮੈਂ ਤੂੰਭੀ ਆਸਰਾ ਹੋਰ ਰਖਾਵਨਾ ਨਹੀਂ
ਇਕਵਾਹਿਗੁਰੂਬਿਨਾਂਕਰਤਾਰਸਿੰਘਾ ਕਿਸੇਭੌਜਲੋਂਪਾਰਲੰਘਾਵਨਾ ਨਹੀਂ

ਪੰਜ ਸਿੰਘ ਤੇ ਇਕ ਰਣਜੀਤ ਨਗਾਰਾ ਤੇ ਹੁਕਮਨਾਮੇ ਦੇਕੇ ਗੁਰਾਂ ਨੇ
ਬੰਦੇ ਬਹਾਦਰ ਨੂੰ ਤੋਰਨਾ ਪੰਜਾਬ ਵੱਲ ।

ਹੋਰ ਕਈ ਗੱਲਾਂ ਦੇਸ ਕਾਲ ਦੀਆਂ ਰਾਜਨੀਤ ਨੇ ਜੋ ਫੁਰਮਾਇਆ ਜੇ
ਭੇਦ ਦੱਸਕੇ ਸਭ ਪੰਜਾਬ ਦੇ ਜੀ ਬੰਦਾ ਤੁਰਤ ਤਯਾਰ ਕਰਾਇਆ ਜੇ
ਪੰਜਾਂਸਿੰਘਾਂ ਨੂੰ ਫੇਰ ਦੀਵਾਨਦੇ ਵਿਚ ਇਹਗੁਰੂਜੀ ਹੁਕਮ ਸੁਣਾਇਆਜੇ
ਤੁਸੀਂ ਜਾਓ ਪੰਜਾਬ ਨੂੰ ਨਾਲ ਬੰਦੇ ਜੋ ਕਹੇ ਬਜਾ ਲਿਆਇਆ ਜੇ
ਤੁਸਾਂ ਜਾਨਣਾ ਏਸਨੂੰ ਰੂਪ ਮੇਰਾ ਜੋ ਕਹੇ ਨ ਮੂਲ ਪਰਤਾਇਆ ਜੇ
ਭੇਤੀ ਹਓ ਪੰਜਾਬ ਦੇ ਠੀਕ ਤੁਸੀਂ ਨਾਲ ਹੋਇਕੇ ਭੇਤ ਬਤਾਇਆ ਜੇ
ਨਾਮ ਇਕਦਾ ਸਿੰਘ ਬਿਨੋਦ ਹੈਸੀ ਤੇਹਨਜ਼ਾਤਦਾ ਠੀਕਲਖਾਇਆ ਜੇ
ਕਾਹਨ ਸਿੰਘ ਭੱਲਾ ਬਾਜਸਿੰਘ ਜਾਨੋ ਜੱਟਜ਼ਾਤਦਾਸਿੰਘਸਜਾਇਆਜੇ
ਹੈਸੀਸ਼ਹਿਰਓਹਪੱਟੀਦੇਰਹਿਨਵਾਲਾ ਜਿਸਸਿਦਕਸਬੂਤਨਬਾਹਿਆਜੇ
ਬਿਜੈਸਿੰਘਉਠੇ ਰਾਮਸਿੰਘ ਦੋਵੇਂ ਜਦੋਂ ਗੁਰੂਜੀਦਾ ਹੁਕਮ ਪਾਇਆ ਜੇ

ਪੰਜ ਸਿੰਘ ਤੇ ਇਕ ਰਣਜੀਤ ਦਿੱਤਾ ਵੇਲੇ ਯੁੱਧਦੇ ਇਹ ਵਜਾਇਆ ਜੇ
ਹੋਰਤਾਬਿਆ ਵੀਹ ਅਸਵਾਰ ਕੀਤੇ ਸਿੰਘਾਂ ਖੜੇ ਹੋ ਸੀਸ ਨਵਾਇਆ ਜੇ
ਹੱਥ ਜੋੜਕੇ ਫ਼ਤ੍ਹੇ ਗਜਾ ਉੱਚੀ ਚਰਨ ਕਵਲ ਤੇ ਸੀਸ ਝੁਕਾਇਆ ਜੇ
ਕੀਤੀ ਬੇਨਤੀ ਹੋ ਅਧੀਨ ਸਿੰਘਾਂ ਨੀਰ ਅੱਖੀਆਂਦੇ ਵਿਚ ਆਇਆ ਜੇ
ਸਾਨੂੰ ਜਾਨਕੇਆਪਨੇਦਾਸ ਗੁਰਜੀ ਕਦੇ ਚਿੱਤ ਥੋਂ ਨਹੀਂ ਭੁਲਾਇਆ ਜੇ
ਨਿੱਤ ਰੱਖਨਾਂ ਯਾਦਦੇ ਵਿਚ ਸਾਨੂੰ ਸਾਨੂੰ ਭਵਜਲੋਂ ਪਾਰ ਲੰਘਾਇਆ ਜੇ
ਹੈ ਜਾਵਨਾ ਪਿਆ ਜ਼ਰੂਰ ਸਾਨੂੰ ਸਾਥ ਛੱਡਨਾ ਚਿੱਤ ਨ ਚਾਹਿਆ ਜੇ
ਜੋ ਆਗਿਆ ਹੋਵੇ ਸੋ ਮੰਨਣੀ ਹੈ ਇਹੋ ਸਿੱਖ ਦੇ ਵਾਸਤੇ ਆਇਆ ਜੇ
ਸਾਡੀਭੁੱਲਜੋ ਅਸਾਂਨੂੰ ਬਖ਼ਸ਼ਦੇਣੀ ਪੱਲਾਗਲ ਗੁਰਦੇਵਜੀ ਪਾਇਆ ਜੇ
ਕੀਤੀਬਹੁਤਖ਼ੁਸ਼ੀਸਿੰਘਾਂਪਿਆਰਿਆਂਤੇ ਫੇਰਗੁਰੂ ਜੀ ਸੁਖ਼ਨ ਅਲਾਯਾ ਜੇ
ਸਾਰਾਪੰਥਮੇਰਾਲੱਗੇ ਮਗਰਬੰਦੇ ਇਹਨੂੰ ਅਸਾਂਜਰਨੈਲ ਬਨਾਇਆ ਜੇ
ਇਹ ਆਖਕੇ ਲਾਕੇ ਮਗਰ ਥਾਪੀ ਘੋੜੇਵਾਹਿਗੁਰੂ ਬੋਲ ਝੜਾਇਆ ਜੇ
ਪਹਿਲਾਂਮਾਰਸਮਾਣੇਦਾਨਾਸਕਰਨਾ ਤੇ ਸਢੌਰੀਆਂ ਮਾਰਮੁਕਾਇਆ ਜੇ
ਫੇਰ ਜਾ ਸਰੰਦ ਨੂੰ ਫੂਕ ਦੇਣਾ ਨਾਲ ਇੱਟ ਦੇ ਇੱਟ ਖੜਕਾਇਆ ਜੇ
ਤੁਖ਼ਮਨਹੀਂ ਵਜ਼ੀਦੇਦਾ ਰਹਿਨ ਦੇਣਾ ਨਾਲ ਖ਼ਾਕਦੇ ਫੜ ਰਲਾਇਆ ਜੇ
ਜਿੰਨ੍ਹਾਂਪਾਪੀਆਂਜ਼ਾਲਮਾਂਜ਼ੁਲਮਵੱਡਾ ਸਾਹਬਜ਼ਾਦਿਆਂ ਨਾਲ ਕਮਾਯਾ ਜੇ
ਫੇਰ ਸੋਧਨਾ ਜਾ ਪਹਾੜੀਆਂ ਨੂੰ ਵਾਂਗ ਬਾਂਦਰਾਂ ਪਗੜ ਨਚਾਇਆ ਜੇ
ਜੈਸੇ ਜੋਗ ਦੇਖੋ ਦੰਡ ਖੂਬ ਦਿਹੋ ਕੀਤੇ ਕਰਮ ਦਾ ਫਲ ਭੁਗਾਇਆ ਜੇ
ਘਰ ਤੁਰਕਦੇ ਪਿੱਟਣਾ ਜਾ ਪਾਓ ਜਿੰਨ੍ਹਾਂਜ਼ਾਲਮਾਂਨੇ ਜ਼ੁਲਮ ਚਾਇਆ ਜੇ
ਰੱਖ ਆਸਰਾ ਸ੍ਰੀ ਅਸਕੇਤਦਾ ਜੀ ਦਿਨੇ ਰਾਤ ਜਾ ਜੰਗ ਮਚਾਇਆ ਜੇ
ਘੜੀ ਲੈਨ ਨ ਕਿਤੇ ਆਰਾਮਪਾਪੀ ਔਹੇ ਜ਼ਾਲਮਾਂਨੂੰ ਹੱਥ ਲਾਇਆ ਜੇ
ਚੁਨਮਾਰਨੇ ਮੁਗ਼ਲ ਪਠਾਨ ਸਾਰੇ ਲੱਖਾਂ ਤੁਰਕਨਾ ਰੰਡ ਬਹਾਇਆ ਜੇ
ਬੰਦਾਲੱਗਜਿਓਂ ਸੁਕਦਰਖ਼ਤਜਾਂਦੇ ਤੁਸੀਂ ਤੁਰਕਦੀ ਜੜ੍ਹ ਸੁਕਾਇਆ ਜੇ
ਅਸਾਂਬੰਦੇਨੂੰ ਬਖਸ਼ੀਆਂਬਰਕਤਾਂਨੇ ਇਹਦੇ ਜ਼ੋਰ ਤੇ ਧੂੜ ਧੁਮਾਇਆ ਜੇ
ਇਹਲੌਹੁਕਮਨਾਮੇਅਸਾਂ ਲਿਖਦਿੱਤੇ ਪਾਸ ਆਪਨੇ ਨਿੱਤ ਰਖਾਇਆ ਜੇ

ਮਾਝੇ ਮਾਲਵੇਦੇ ਸਿੰਘਾਂ ਸਾਰਿਆਂ ਨੂੰ ਇਹੋ ਭੇਜਕੇ ਪਾਸ ਬੁਲਾਇਆ ਜੇ
ਉਹਆਉਨਗੇਜ਼ੱਟਹੀਧਾਰਨਿਹਚਾ ਉਹਨਾਨਾਲ ਪਿਆਰ ਚਾ ਪਾਯਾ ਜੇ
ਅੱਗੇ ਹੋਕੇ ਕਰਨਗੇ ਜੰਗ ਵੱਡੇ ਝੰਡੇ ਦੇਸ ਦੇ ਵਿਚ ਝੁਲਾਇਆ ਜੇ
ਰਿੱਧਸਿੱਧ ਕੀਤੀ ਵੱਸਖਾਲਸੇਦੇ ਨਾਲੇ ਖਰਚਿਆਜੇ ਨਾਲੇਖਾਇਆ ਜੇ
ਅੰਗਸੰਗਮੈਂ ਰਹ੍ਹਾਂਗਾਤੁਸਾਂਦੇਜੀ ਦਿਲੋਂ ਵਾਹਿਗੁਰੂ ਨਹੀਂਭੁਲਾਇਆ ਜੇ
ਟੁਰੇ ਫਤ੍ਹਾ ਬੁਲਾਕੇ ਸਿੰਘ ਸਾਰੇ ਬੰਦੇ ਛੇੜ ਘੋੜਾ ਅੱਗੇ ਲਾਇਆ ਜੇ
ਜੋੜ ਸਾਰਿਆਂਹੱਥ ਕਰਤਾਰਸਿੰਘਾ ਬਾਜਾਂਵਾਲੇਨੂੰ ਸੀਸ ਝੁਕਾਇਆ ਜੇ

ਵਾਕ ਕਵੀ ॥

ਆ ਸਾਕੀਆ ਦੇਹ ਸ਼ਰਾਬ ਮੈਨੂੰ ਬੀਰ ਰਸ ਦਾ ਭਰ ਪਿਆਲੜਾ ਜੀ
ਜਿਹੜਾਪੀਂਦਿਆਂਸਾਰ ਹੋਗੁੱਟਜਾਵਾਂ ਹੋਵਾਂ ਰੂਪਦੇ ਵਿਚ ਮਤਵਾਲੜਾ ਜੀ
ਕੱਢਬਾਹਰ ਬੇਕੀਮਤੀ ਧਰਾਂ ਮੋਤੀ ਦੇਕੇ ਅੰਦਰੋਂ ਸ਼ੌਕ ਉਛਾਲੜਾ ਜੀ
ਆ ਚਿੱਤ ਦੇ ਵਿਚ ਸਰੂਰ ਜਾਏ ਹੋਵੇ ਆਖਨਾ ਸ਼ਿਹਰ ਸੁਖਾਲੜਾ ਜੀ
ਚੱਲਾਂਬੰਦੇਨੂੰ ਲੈਪੰਜਾਬ ਛੇਤੀ ਜੀਦਾ ਦਿਲ ਪਿਆ ਡਾਢਾ ਕਾਹਲੜਾ ਜੀ
ਮੰਗ ਲੈ ਹਿੰਮਤ ਕਰਤਾਰ ਸਿੰਘਾ ਅੱਗੇ ਗੁਰਾਂ ਦੇ ਹੋ ਸਵਾਲੜਾ ਜੀ

ਬੰਦੇ ਬਹਾਦਰ ਨੇ ਗੁਰਾਂ ਤੋਂ ਵਿਦਿਆ ਹੋਕੇ ਪੰਜਾਬ ਨੂੰ ਆਉਣਾ ॥

ਟੁਰਦੀਵਾਰ ਬੰਦਾ ਹੱਥ ਜੋੜਦੋਵੇਂ ਪੱਲਾ ਗੱਲ ਪਾ ਸੀਸ ਨਵਾਉਂਦਾ ਜੇ
ਖੁਸ਼ੀਨਾਲਨਕੀਬਨੂੰ ਹੁਕਮਦਿੱਤਾ ਦੂਹਰੀ ਚੋਬ ਨਗਾਰੇ ਨੂੰ ਲਾਉਂਦਾ ਜੇ
ਜਦੋਂ ਚੱਲਿਆ ਚੜ੍ਹ ਨਦੇੜ ਵਿਚੋਂ ਤੇ ਭੁਚਾਲ ਪੰਜਾਬ ਨੂੰ ਆਉਂਦਾ ਜੇ
ਪਈ ਧਾਂਗ ਅਗੇਤਰੀ ਦੇਸਅੰਦਰ ਜ਼ੁਲਮਰਾਜ ਡਾਢਾ ਗ਼ਮ ਖਾਉਂਦਾ ਜੇ
ਗੁਰਾਂਘੱਲਿਆਬੰਦੇਨੂੰ ਕ੍ਰੋਧਕਰਕੇ ਖਬਰੇ ਕੀ ਅੱਧਮੂਲ ਮਚਾਉਂਦਾ ਜੇ
ਚੱਲੀਇਹ ਅਫ਼ਾਤ ਚੁਗੱਤਿਆਂ ਤੇ ਬੁਰਾ ਤੁਰਕ ਉਤੇ ਸਮਾਂ ਆਉਂਦਾ ਜੇ
ਅੱਗੇਨਾਗਕਾਲਾ ਹੈਸੀਜ਼ਹਿਰਭਰਿਆ ਹੁਣਗੁਰੂਥੋਂਭੀ ਕੁਝ ਪਾਉਂਦਾ ਜੇ
ਜਿਹੜੇਵਰਦਿੱਤੇ ਲੱਗੇ ਖੰਭ ਇਹਨੂੰ ਹੁਣ ਉੱਡਨਾ ਸਰਪ ਕਹਾਉਂਦਾ ਜੇ
ਜਿੱਨੂੰ ਲੜੇਗਾ ਮਾਰੇਗਾ ਤੁਖ਼ਮਉਹਦਾ ਜੀ ਜੀ ਇਹ ਆਖ ਸੁਨਾਉਂਦਾ ਜੇ
ਜਿਹੜੇਸ਼ਹਿਰਆਵੇਕੰਬਜਾਨਸਾਰੇ ਹਰ ਇਕ ਆ ਸੀਸ ਝੁਕਾਉਂਦਾ ਜੇ
ਦੇਸਜਾਣਦਾਸੀ ਉਹਦੇ ਕਰਤਬਾਂ ਨੂੰ ਡਰਜਾਨ ਸਾਰੇ ਜਿੱਥੇ ਜਾਉਂਦਾਜੇ

ਪੰਜੀਨਾਲਅਸਵਾਰ ਜਵਾਨ ਲਏ ਜਾਂਦਾ ਰਾਜਿਆਂ ਵਾਂਗ ਸੁਹਾਉਂਦਾਜੇ
ਆਇਆਲੰਘਦਾ ਦੇਸਤਲੰਗਵਿਚੋਂ ਅੱਗੇ ਗੌਂਡ ਉਜੈਨ ਨੂੰ ਧਾਉਂਦਾ ਜੇ
ਪਹੁਤਾਰਾਜਪੂਤਾਨੇ ਅਜਮੇਰਅੰਦਰ ਕਰੇ ਸੈਰ ਸਿੰਘਾਂ ਨੂੰ ਕਰਾਉਂਦਾ ਜੇ
ਨਾਰਨੌਲ ਗਿਰਦੇ ਇਕਪਿੰਡ ਸੀਗਾ ਯੁੱਧਡਾਕੂਆਂਨਾਲ ਮਚਾਉਂਦਾ ਜੇ
ਪਹਿਲਾਹੱਥਬਹੋਯਾ ਉਹਨਾਲੋਟੂਆਂਤੇ ਮਾਰ ਜ਼ਾਲਮਾਂਪਿੰਡ ਬਚਾਉਂਦਾ ਜੇ
ਜਿਹੜੇਸ਼ਹਿਰਆਵੇਡੇਰੇ ਬਾਹਰਲਾਵੇ ਰਸਦਬਸਦਦੇਮੁੱਲ ਮੰਗਾਉਂਦਾਜੇ
ਜ਼ੋਰ ਕਿਸੇਦੇ ਨਾਲ ਨ ਮੂਲਕਰਦਾ ਨ ਤੇ ਆਪਨਾ ਆਪ ਜਤਾਉਂਦਾਜੇ
ਮੂਹੋਂਮੰਗਿਆਸਿੰਘਾਂਨੂੰ ਖਰਚ ਦੇਂਦਾ ਕਰੇ ਤੰਗ ਨ ਖੁਸ਼ੀ ਰਖਾਉਂਦਾ ਜੇ
ਜੋਕਹਿਨ ਸੋ ਤੁਰਤਹੀ ਕਰੇ ਹਾਜ਼ਰ ਮਨ ਭਾਉਂਦਾ ਨਿੱਤ ਖੁਲਾਉਂਦਾਜੇ
ਸਿੰਘਕਰਨ ਪ੍ਰਸ਼ਾਦ ਦੀ ਦੇਗ ਇੱਕੋ ਖਾਨਾ ਵੱਖਰਾ ਆਪ ਪਕਾਉਂਦਾ ਜੇ
ਸਿੰਘ ਮਾਰਕੇ ਨਿੱਤ ਸ਼ਕਾਰ ਖਾਂਦੇ ਓਹ ਵੈਸ਼ਨੋ ਧਰਮ ਨਭਾਉਂਦਾ ਜੇ
ਹੋਣ ਕਦੇ ਨ ਸਿੰਘਾਂ ਨੂੰ ਤੰਗ ਦੇਵੇ ਜੋ ਮੰਗਦੇ ਤੁਰਤ ਦਵਾਉਂਦਾ ਜੇ
ਕਰੇ ਜਿਤਨਾ ਖਰਚ ਕਰਤਾਰਸਿੰਘਾ ਖੀਸਾ ਚੌਗਨਾ ਗੁਰੂ ਵਧਾਉਂਦਾ ਜੇ

ਬੰਦੇ ਬਹਾਦਰ ਨੇ ਪੰਜਾਂ ਸਿੰਘਾਂ ਦੀ ਅਰਦਾਸ ਨੂੰ ਪਰਤਾਉਨਾ ਤੇ ਪੰਜ ਸੈ ਰੁਪਿਆ
ਦੇਣਾ ਆਕੇ ਇਕ ਲੁਬਾਣੇ ਨੇ ॥

ਭਰਤਪੁਰ ਅਲਾਕੇਦੇ ਵਿਚ ਬਹਿਕੇ ਪਾਸ ਆਪਨੇ ਸਿੰਘ ਬਠਾਉਂਦਾਏ
ਮੁੱਕ ਖਰਚ ਗਿਆ ਸੁਣੋ ਖਾਲਸਾਜੀ ਪੱਲੇ ਝਾੜਕੇ ਸਭ ਦਖਾਉਂਦਾਏ
ਤੁਸੀ ਧਨ ਦੇ ਲਈ ਅਰਦਾਸ ਸੋਧੋ ਭਲਾ ਵੇਖੋ ਖਾਂ ਗੁਰੂ ਪੁਚਾਉਂਦਾਏ
ਵੇਖੋਅਜੇਭੀ ਦਿਲਨੂੰ ਭਰਮ ਪੈਂਦੇ ਘੜੀਂ ਮੁੜੀਂ ਪਿਆ ਅਜ਼ਮਾਉਂਦਾਏ
ਖੜੇ ਖਾਲਸੇ ਹੋ ਅਰਦਾਸ ਕੀਤੀ ਕਿਹੜੇ ਖੇਲ ਕਰਤਾਰ ਰਚਾਉਂਦਾਏ
ਲੰਗ ਰਖਦਾਆਪਨਾਆਪ ਸਤਿਗੁਰ ਭੇਦ ਕਿਸੇਨੂੰ ਮੂਲ ਨ ਆਉਂਦਾਏ
ਕਿਸੇਦੇਸਦਾ ਇਕਲੁਬਾਣਾਆਇਆ ਦੇਖ ਸਿੰਘਾਂਨੂੰ ਫ਼ਤੇ ਗਜਾਉਂਦਾਏ
ਬੜਾਖੁਸ਼ੀਹੋਇਆ ਦੇਖ ਖਾਲਸੇ ਨੂੰ ਭੇਟਾ ਪੰਜ ਸੌ ਨਕਦ ਚੜ੍ਹਾਉਂਦਾਏ
ਦੇਂਦਾਗੁਰੂਜੀਦਾ ਦਸਵੰਧ ਸੀ ਉਹ ਸਾਸ ਸਾਸ ਹੀ ਨਾਮ ਧਿਆਉਂਦਾਏ
ਬੰਦਾ ਵੇਖਕੇ ਹੋ ਹੈਰਾਨ ਗਿਆ ਦਿਲੋਂ ਭਰਮ ਅੱਗਿਆਨ ਗਵਾਉਂਦਾਏ
ਠੀਕ ਗੁਰੂਜੀ ਨੂੰ ਅੰਗ ਸੰਗ ਜਾਤਾ ਭੁੱਲ ਆਪਣੀ ਫੇਰ ਬਖ਼ਸ਼ਾਉਂਦਾਏ

ਧਨਖ਼ੁਸ਼ੀਦੇਨਾਲ ਕਰਤਾਰਸਿੰਘਾ ਸਿੰਘਾਂਸਾਰਿਆਂ ਤਾਈਂ ਦਵਾਉਂਦਾਏ

ਬੰਦੇ ਬਹਾਦਰ ਨੇ ਖੰਡੇ ਸ਼ਹਿਰ ਪਹੁੰਚਣਾ ॥

ਜਿਹੜੇ ਸ਼ਹਿਰ ਆਕੇ ਡੇਰਾ ਲਾ ਦੇਂਦਾ ਮੂਲ ਕਿਸੇਨੂੰ ਨਹੀਂ ਦੁਖਾਂਵਦਾਸੀ
ਸਗੋਂ ਦਸ ਓਥੇ ਕਰਾਮਾਤ ਕੋਈ ਸਾਰੇ ਸ਼ਹਿਰ ਨੂੰ ਝਟ ਭਰਮਾਂਵਦਾਸੀ
ਸਿੱਧ ਜਾਣ ਕੇ ਚਾੜ੍ਹਦੇ ਲੋਕ ਭੇਟਾਂ ਐਸੀ ਆਉਂਦਾ ਖੇਡ ਖੰਡਾਂਵਦਾਸੀ
ਵੱਸ ਕਰ ਲਈਂਦਾਜਿੱਥੇ ਘੜੀਬਹਿੰਦਾ ਐਸਾਜਾਦੂੜਾਘੋਲਪਲਾਂਵਦਾਸੀ
ਦੇਸ ਲੰਘਦਾ ਆਉਂਦਾ ਏਸ ਤਰਾਂ ਨ ਤੇ ਛੇੜਦਾ ਨਹੀਂ ਛੜਾਂਵਦਾਸੀ
ਰਾਹ ਵਿੱਚ ਨਵਾਬ ਲੁਹਾਰੂ ਵਾਲਾ ਐਵੇਂ ਆਣਕੇ ਛੇੜ ਹਲਾਂਵਦਾਸੀ
ਉਹਦੇ ਖੋਹ ਘੋੜੇ ਹੱਥਜ਼ਾਰ ਲਏ ਫੜ ਓਸ ਨੂੰ ਖੂਬ ਮਰਵਾਂਵਦਾਸੀ
ਸਿੰਘਾਂਮਾਰਕੇ ਬੰਬ ਬੁਲਾਦਿੱਤੀ ਆਇਆ ਤਰਸ ਤੇ ਫੇਰ ਛੁਡਾਂਵਦਾਸੀ
ਏਸੇ ਤਰਾਂ ਆ ਪਹੁੰਚਿਆ ਸ਼ਹਿਰਖੰਡੇ ਤੀਸਕੋਸ ਦਿੱਲੀ ਥੋਂ ਰਹਾਂਵਦਾਸੀ
ਸੀ ਸਾਉਣ ਸਤਾਰਾਂ ਸੌ ਚੌਹਠਵੇਂ ਦਾ ਓਥੇ ਬੈਠ ਥਕੇਵੇਂ ਨੂੰ ਲਾਂਹੁਦਾਸੀ
ਝੱਜਰਬੇਰੀ ਨਵਾਬ ਦਾ ਦੇਸ ਸੀ ਉਹ ਓਥੇ ਪੈਰ ਬੰਦਾ ਆ ਜਮਾਂਵਦਾਸੀ
ਓਹਨੀਦਿਨੀਂਰੌਲਾਪਿਆਹੋਯਾਸੀਗਾ ਇੰਤਜ਼ਾਮ ਨ ਕੁਝ ਹੋਆਂਵਦਾਸੀ
ਸੂਬੇ ਬਾਦਸ਼ਾਹ ਦੇ ਨਾਲ ਵਿਗੜਗੈਸਨ ਕੌਨ ਕਿਸੇ ਨੂੰ ਪੁਛ ਪੁਛਾਂਵਦਾਸੀ
ਮੌਕਾ ਮਿਲ ਗਯਾ ਠੀਕ ਕਰਤਾਰਸਿੰਘਾ ਬੰਦਾ ਜ਼ਰਾ ਭੀ ਢਿੱਲ ਨ ਲਾਂਵਦਾਸੀ

ਬੰਦੇ ਬਹਾਦਰ ਨੇ ਹੁਕਮਨਾਮੇ ਦੇਕੇ ਸਿੰਘਾਂ ਨੂੰ ਪੰਜਾਬ ਵੱਲ ਭੇਜਣਾ

ਬੈਠਾਸ਼ਹਿਰਖੰਡੇ ਬੰਦਾ ਲਾ ਡੇਰੇ ਦਿੱਤਾ ਹੁਕ[illegible]
ਵਿੱਚਬੈਠਕੇ ਸਿੰਘਾਂਨੂੰ ਕਰਕੱਠੇ ਕਹਿੰਦਾ ਵੱਲ ਪੰਜਾਬਦੇ ਜਾ[illegible]
ਦੱਸੋ ਸਿੱਖਾਂ ਸਰਦਾਰਾਂਦੇਨਾਂਮੈਨੂੰ ਜਿਹੜੇ ਤੁਸਾਂਨੂੰ ਯਾਦ ਲਖਾਓ ਜਲਦੀ
[illegible] ਦੱਸਦੇ ਲਿਖਦਾਜਾਏ ਬੰਦਾ ਜਿਨ੍ਹੂੰ ਜੰਗਦੇ ਕਰਨ ਦਾ ਚਾਓਜਲਦੀ
ਲਿਖੇਹੁਕਮਨਾਮੇ ਹੋਰਆਪਹੱਥੀਂ ਪਹਿਲੇਲਿਖਯਾਫੜ੍ਹੋ ਬਲਾਓ ਜਲਦੀ
ਮੈਨੂੰ ਘੱਲਿਆ ਗੁਰੂਜੀ ਵੱਲ ਤੁਸਾਂ ਸਿੰਘ ਗੁਰੂਦੇ ਹੋ ਤੇ ਆਓ ਜਲਦੀ
ਉਨਾਂ ਭੇਜਿਆ ਆਪਣਾ ਕਰਬੰਦਾ ਤੁਸੀਂਨਾਲ ਮੇਰੇ ਰਲਜਾਓ ਜਲਦੀ
ਮਾਰ ਜ਼ਾਲਮਾਂਨੂੰ ਲਵੋ ਵੈਰਸਾਰੇ ਜੜ੍ਹ ਜ਼ੁਲਮਦੀ ਪੁੱਟ ਵਗਾਓ ਜਲਦੀ

ਇਹਨਾਂਨਾਲ ਤੁਸਾਂਡਣੇਜਿਵੇਂਕੀਤੀ ਤਿਵੇਂਤੁਸੀਂਭੀ ਕਰਦਖਾਓ ਜਲਦੀ
ਜਿਹੜੇਜ਼ੁਲਮਕੀਤੇ ਇਹਨਾ ਜ਼ਾਲਮਾਂਨੇ ਹੱਥੋਹੱਥ ਸਜ਼ਾ ਭੁਗਾਓਜਲਦੀ
ਸਾਹਬਜ਼ਾਦਿਆਂ ਦੇ ਲੌ ਵੈਰ ਚੰਗੇ ਖੇਹ ਨਾਲ ਸਰੰਦ ਰਲਾਓ ਜਲਦੀ
ਰਹਨਦਿਹੋਵਜ਼ੀਦਦਾਨਾਮਨਾਹੀਂ ਨਾਲਇੱਟਦੇਇੱਟ ਖੜਕਾਓ ਜਲਦੀ
ਜਿਵੇਂਉਨਾਂਬੇਤਰਸੀਆਂ ਕੀਤੀਆਂਨੇ ਤਿਵੇਂਤੁਸੀਂਭੀ ਫੜਤ੍ਰਸਾਓ ਜਲਦੀ
ਗਿਣਗਿਣਕੇਵੈਰ ਲੌਸਾਰਿਆਂਥੀਂ ਮਾਰਮੁਗ਼ਲਪਠਾਨ ਮੁਕਾਓ ਜਲਦੀ
ਜਿਵੇਂਦੇਸਰੋਂਦਾਇਨ੍ਹਾਂਪਾਪੀਆਂਥੋਂ ਤੁਸੀਂ ਏਨ੍ਹਾਂ ਨੂੰ ਤਿਵੇਂ ਰੁਵਾਓਜਲਦੀ
ਜਿਵੇਂਹਿੰਦਨੂੰਇਨ੍ਹਾਂਦੁਖਾਇਆਏਤਿਵੇਂ ਇਨ੍ਹਾਂ ਨੂੰ ਤੁਸੀ ਦੁਖਾਓ ਜਲਦੀ
ਭਾਜੀ ਰੱਖਣੀ ਕੰਮ ਨਹੀਂਸੂਰਮੇਦਾਵੱਟਾਵੈਰੀਆਂ ਸਿਰ ਚੜ੍ਹਾਓ ਜਲਦੀ
ਅੱਗੋਂ ਫੇਰ ਜੋ ਹੋਇਗੀ ਵੇਖਲਿਓ ਹਾਲਾਂ ਪਿਛਲਾ ਭਾਰਤੇਲਾਹੋਜਲਦੀ
ਖੰਡੇਸ਼ਹਿਰਬੈਠਾਮੈਂਉਡੀਕਦਾਹਾਂ ਬਹੁੜੋ ਝੱਟਤੇ ਦੇਰ ਨ ਲਾਓ ਜਲਦੀ
ਮੰਨੋਂ ਗੁਰੂਜੀਦੇ ਹੁਕਮਨਾਮਿਆਂਨੂੰ ਅੱਖੀਂ ਵੇਖਕੇ ਪੈਰਉਠਾਓ ਜਲਦੀ
ਰੱਖੋਗੁਰਾਂਦਾਭਾਰ ਨ ਸਿਰਉੱਤੇਸਿੱਖੀ ਸਿਦਕਦੇ ਨਾਲ ਨਬਾਹੋਜਲਦੀ
ਰਲ ਮਿਲਲਈਏਵੈਰਵੈਰੀਆਂਥੋਂ ਅਸੀਂ ਤੁਸੀਂਹੋਇੱਕਭਰਾਓ ਜਲਦੀ
ਏਸ ਦੇਹ ਨੂੰ ਖਾਵਨਾ ਕੁੱਤਿਆਂ ਨਹੀਂਲੇਖੇਗੁਰੂ ਦੇ ਵਿੱਚ ਲਗਾਓ ਜਲਦੀ
ਮਰਜਾਵਨਾ ਅੰਤਨੂੰ ਸਭਨੇ ਹੈ ਹੋਨਾ ਕਿਸੇ ਦਾ ਨਹੀਂ ਬਚਾਓ ਜਲਦੀ
ਜੇਹੜਾ ਜੰਮਿਆਓਸਨੇਮਰਜਾਣਾ ਭਾਵੇਂ ਕਿਧਰੇਸਿਰ ਛਪਾਓ ਜਲਦੀ
ਲੇਖੇ ਧਰਮਦੇਏਸਨੂੰ ਲਾਦਿਹੋ ਏਸ ਜਨਮ ਨੂੰ ਸੁਫ਼ਲ ਕਰਾਓ ਜਲਦੀ
ਏਸ ਕੰਮਥੋਂ ਜੀ ਚੁਰਾਏ ਜਿਹੜਾ ਸਿਰ ਸਾਹ ਉਹਦੇ ਫੜ ਪਾਓ ਜਲਦੀ
ਲੇਖੇ ਗੁਰਾਂ ਜੇ ਜਨਮ ਬਤੀਤ ਹੋਵੇ ਲੱਖਲੱਖ ਹੀ ਸ਼ੁਕਰਮਨਾਓ ਜਲਦੀ
ਸਿੱਖ ਹੋਂ ਜੇ ਗੁਰੂਦੇ ਝੱਬ ਆਓ ਨਾਲ ਹੋਰ ਭੀ ਸੱਦ ਲਿਆਓ ਜਲਦੀ
ਹੈ ਕੰਮ ਜ਼ਰੂਰਇਹਕਰਨਵਾਲਾ ਇਹੋ ਜਾਨ ਪੱਕੀ ਗੱਲ ਧਾਓ ਜਲਦੀ
ਏਸਕੰਮਉੱਤੇਜਿਹੜਾਢਿੱਲਲਾਵੇ ਉਹਨੂੰਲਾਨ੍ਹਤਾਂ ਲੱਖ ਸੁਨਾਓ ਜਲਦੀ
ਸੌਂਹ ਤੁਸਾਂ ਨੂੰ ਦੇਖਜੇ ਹੁਕਮਨਾਮੇ ਹੋਕੇਸਿੱਖਬਹਿਕੇ ਰੋਟੀਖਾਓ ਜਲਦੀ
ਪਾਣੀ ਤੁਸਾਂ ਨੂੰ ਹੈ ਹਰਾਮ ਪੀਣਾ ਓਸੇਵਕਤਹੀ ਮੂੰਹ ਪਰਤਾਓ ਜਲਦੀ

## ਰਾਤਦਿਨਕਰਪੰਧਕਰਤਾਰਸਿੰਘਾਖੰਡੇਸੇਹਿਰਆ ਫਤ੍ਹੇ ਗਜਾਓ ਜਲਦੀ

ਹੁਕਮਨਾਮੇ ਪਹੁਚਨੇ ਵਿਚ ਪੰਜਾਬ ਦੇ ਤੇ ਸਿੰਘਾਂ ਨੇ ਵਹੀਰ ਘੱਤਨਾ ਵੱਲ ਬੰਦੇ ਬਹਾਦਰ ਦੇ
ਖਬਰ ਹੋ ਜਾਣੀ ਰਾਜਿਆਂ ਨੂੰ ਤੇ ਰੋਕ ਲੈਣੇ ਘਾਟ ਦਰਯਾਵਾਂ ਦੇ॥

ਲੈਕੇ ਹੁਕਮਨਾਮੇ ਚੱਲੇ ਸਿੰਘਬਹੁਤੇ ਦਿਲੋਂਕਰਕੇਯਾਦ ਕਰਤਾਰ ਕੋਈ
ਲੰਘ ਪਾਰਜਮਨਾ ਦਰਯਾ ਉੱਤੋਂਫਿਰਗਏ ਖਿੱਲਰ ਤਰਫ ਚਾਰ ਕੋਈ
ਕੋਈ ਦੇਸਪਟਿਆਲੇਦੇ ਵਿੱਚ ਪਹੁਤਾ ਲੰਘਗਿਆਧੰਨੀ ਪੁਠੋਹਾਰ ਕੋਈ
ਕਈ ਵੱਲ ਪਸ਼ਾਉਰਦੇ ਚੱਲੇ ਗਏ ਕਾਬਲ ਹੋ ਪਹੁੰਚੇ ਖਬਰਦਾਰ ਕੋਈ
ਫਿਰ ਗਏ ਮਾਝੇਸਾਰੇਮਾਲਵੇਨੂੰ ਹੁਕਮਨਾਮੀਏਂ ਸਿੰਘਹੁਸ਼ਿਆਰ ਕੋਈ
ਮੈਂਨਦੁਵਾਬ ਦੁਆਬਾ ਅੰਬਾਲੇ ਵੱਲੇ ਹੋਰ ਜਾ ਪਹੁਤਾ ਵੱਲ ਬਾਰ ਕੋਈ
ਵੇਖਚਿੱਠੀਆਂ ਸੱਭਨੂੰਜੋਸ਼ਆਇਆ ਸੁੱਤੇ ਸਿੰਘ ਉੱਠੇ ਭੁੱਬਕਾਰ ਕੋਈ
ਕਿਸੇ ਡਿੱਠੀ ਚਿੱਠੀ ਕਿਸੇ ਨ ਡਿੱਠੀ ਸੁਣ ਸੁਣ ਹੋ ਪਏ ਤਿੱਯਾਰ ਕੋਈ
ਬੁਝੀ ਅੱਗ ਨਵੇਂਸਿਰੇਭੜਕ ਉਠੀ ਉੱਠੇ ਜਾਗ ਸੁੱਤੇ ਸਰਦਾਰ ਕੋਈ
ਪੱਗ ਬੰਨ੍ਹ ਜੋ ਘੱਤ ਵਹੀਰ ਟੁਰਿਆ ਟੋਲੇ ਹੋ ਚੱਲੇ ਬੇਸ਼ੁਮਾਰ ਕੋਈ
ਮਿੱਠੀ ਆੱਗਿਆ ਮੰਨਕੇਗੁਰੂਜੀ ਦੀ ਚੱਲੇ ਘਰ ਤੇ ਬਾਰ ਵਸਾਰ ਕੋਈ
ਪੱਠੇ ਹੋ ਕੱਠੇ ਚੱਲੇ ਮਾਰ ਛਾਲਾਂ ਯਾਰਾਂ ਨਾਲ ਟੁਰੇ ਰਲ ਯਾਰ ਕੋਈ
ਕਿਸੇ ਖ਼ਰਚ ਲਿਆ ਕਿਸੇ ਨ ਲਿਆ ਟੁਰ ਪਏ ਲੈਕੇ ਹੱਥਯਾਰ ਕੋਈ
ਕਿਸੇ ਜ਼ਿਮੀ ਵੇਚੀ ਢੱਗੇ ਕਿਸੇ ਵੇਚੇ ਪੱਲੇ ਬੰਨ੍ਹ ਲੈ ਚਲੇ ਹੁਦਾਰ ਕੋਈ
ਹਿਲਜੁਲੀਪੈਗਈ ਸਾਰੇਦੇਸ ਅੰਦਰ ਚੱਲੇ ਹੋ ਕੱਠੇ ਜ਼ਿਮੀਂਦਾਰ ਕੋਈ
ਲੈਕੇ ਸ਼ੱਵੀਆਂ ਤੇਜ਼ ਗੰਡਾਸਿਆਂ ਨੂੰ ਸਿੰਘ ਰਾਠ ਉੱਠੇ ਲੱਲਕਾਰਕੋਈ
ਸਿੱਖੀਸਿਦਕਵਾਲੇਜਾਕੇ ਵਿੱਚ ਪਿੰਡਾਂ ਇਹ ਦੇਨ ਆਵਾਜ਼ ਪੁਕਾਰ ਕੋਈ
ਹੈ ਜੇ ਗੁਰੂਦੇ ਪਿਆਰਿਓ ਇਹੋਵੇਲਾ ਆਓਦੱਸੀਏਨੇਕ ਬਪਾਰ ਕੋਈ
ਗੁਰੂ ਭੇਜਿਆਆਪਣਾਸਿੱਖ ਪਿਆਰਾਦੇਕੇ ਥਾਪਣਾ ਤੇ ਦਯਾਧਾਰ ਕੋਈ
ਇਹਲੌਹੁਕਮਨਾਮੇਗੁਰੂਆਪਨੇਦੇਜੇਕਰਆਵੰਦਾਨਹੀਂ ਇੱਤਬਾਰ ਕੋਈ
ਮੰਨਆੱਗਿਆ ਸੀਸ ਤੇਕਰੋਛੇਤੀ ਉਹਦੇ ਬਣੋ ਜਾਕੇ ਮਦਦਗਾਰ ਕੋਈ
ਲੈ ਵੈਰਮਾਰੋ ਇਹਨਾ ਜ਼ਾਲਮਾਂ ਨੂੰ ਤੁਰਕ ਰਾਜ ਨੂੰ ਕਰੋ ਖ਼ਵਾਰ ਕੋਈ

ਇਹਨਾਜ਼ੁਲਮਕੀਤਾਵੱਡਾਨਾਲਸਾਡੇ ਮਾਰੇ ਸਾਹਬਜ਼ਾਦੇ ਫੜਚਾਰ ਕੋਈ
ਸਾਡੇਨਾਲਦੁਗੱਤਿਆਂਵੈਰਚਾਇਆ ਹੱਥ ਜ਼ੁਲਮਦੀ ਫੜ ਤਲਵਾਰ ਕੋਈ
ਜਣੋ ਧਰਮ ਪੁੱਤ੍ਰ ਪਾਲੋ ਧਰਮਤਾਈਂ ਹੋਵੋ ਗੁਰੂਦੇ ਆਗਿਆਕਾਰ ਕੋਈ
ਵੈਰ ਵੈਰੀਆਂਥੋਂ ਲਵੋ ਸ਼ੇਰ ਬਣਕੇ ਦਿਹੋ ਜ਼ਾਮਲਾਂ ਨੂੰ ਫੜ ਮਾਰ ਕੋਈ
ਖ਼ਰਚਦੇਣਬੇਖ਼ਰਚਿਆਂ ਭੁੱਖਿਆਂ ਨੂੰ ਲੱਗੇਸਿੰਘਜਿਹੜੇ ਸ਼ਾਹੂਕਾਰ ਕੋਈ
ਪਿੰਡਾਂ ਵਿੱਚ ਦਿੱਤੇ ਫੇਰ ਇਹ ਹੋਕੇ ਦੇਸ ਵਿੱਚ ਸਾਰੇ ਇਕੋ ਵਾਰ ਕੋਈ
ਜੀਦੇ ਨਹੀਂ ਪੱਲੇ ਖ਼ਰਚ ਲੈ ਸਾਥੋਂ ਮੰਗੋਂ ਆਨ ਜਿੰਨਾ ਦੱਰਕਾਰ ਕੋਈ
ਕਈਆਂ ਸੈਂਕੜੇ ਲੈ ਹੱਥਿਆਰ ਵੰਡੇ ਤੇਗ਼ ਢਾਲ ਬੰਦੂਕ ਕਟਾਰ ਕੋਈ
ਸਿੰਘ ਸੂਰਮੇਂ ਵਾਹਿਰਾਂ ਘੱਤ ਚੱਲੇ ਪਿਛੇ ਘਰਾਂ ਦੇ ਕੰਮ ਵਸਾਰ ਕੋਈ
ਕਈ ਪੈਰ ਪਿਆਦੇ ਹੀ ਉੱਠ ਚੱਲੇ ਬਹੁਤੇ ਹੋ ਚੱਲੇ ਅੱਸਵਾਰ ਕੋਈ
ਜਾਂਦੇ ਤਰਫ਼ਜਾਂਆਂਨਕੇਪਿਆਰੌਲਾਪਹੁੰਚਗਈਤੁਰਕਾਂ ਤਾਈਂ ਸਾਰ ਕੋਈ
ਦਿੱਤੇ ਹਾਕਮਾਂ ਨੇ ਹੁਕਮ ਘਾਟਰੋਕੋ ਸਿੰਘ ਜਾਵਣਾ ਪਾਏ ਨ ਪਾਰ ਕੋਈ
ਮਿਲ ਨਾਲ ਪਹਾੜੀਆਂਘਾਟਰੋਕੇ ਡਾਢੇ ਸਿੰਘ ਆ ਹੋਏ ਲਾਚਾਰ ਕੋਈ
ਸਿੰਘ ਡੱਕ ਲਏ ਤੁਰਕਾਂ ਹੋ ਅੱਗੇ ਜਾਨਾ ਪਾਏ ਨ ਪਾਰ ਉਰਾਰ ਕੋਈ
ਲੱਗੋ ਜਿਨ੍ਹਾਂਦੇ ਦਾ ਉਹਨਿਕਲਗਏ ਭੇਸ ਹੋਰ ਦੇ ਹੋਰ ਹੀ ਧਾਰ ਕੋਈ
ਬਾਕੀਹੋਕਲਏਰਾਜਿਆਂਜ਼ੋਰ ਕਰਕੇ ਗਿਆਮੂਲਨਪੇਸ਼ਬਲਕਾਰ ਕੋਈ
ਤੁਰਕਾਂਨਾਲ ਪਹਾੜੀਏਆਨਮਿਲੇ ਦਿੱਤੀ ਸਿੰਘਾਂ ਦੀ ਮੋੜ ਮੁਹਾਰ ਕੋਈ
ਉੱਤੇ ਕਈ ਬਿਆਸ ਦੇ ਫੜੇਗਏ ਕਈ ਫੜੇ ਸੱਤਲੁੱਜਦੀ ਧਾਰ ਕੋਈ
ਕਈ ਵਿੱਚ ਪਹਾੜਾਂ ਦੇ ਜਾ ਵੜੇ ਝੱਲ ਸਿਰ ਤੇ ਦੁੱਖਾਂ ਦੇ ਭਾਰ ਕੋਈ
ਉਤ੍ਹਾਂ ਉਤ੍ਹਾਂ ਹੋਕੇ ਬਹੁਤ ਲੰਘਗਏ ਘਾਟ ਛੱਡ ਦਿੱਤੇ ਵਿੱਚਘਾਰ ਕੋਈ
ਬਹੁਤੇਕੈਦਕੀਤੇਫੜਰਾਜਿਆਂਨੇਹੋਇਆ ਜ਼ੁਲਮਦਾ ਗਰਮ ਬਾਜ਼ਾਰ ਕੋਈ
ਖੋਹਲਏਹੱਥਬਜ਼ਾਰਬੇਖ਼ਰਚਕੀਤੇ ਦਿਤੇ ਕਈਆਂਨੂੰ ਸਖ਼ਤ ਆਜ਼ਾਰ ਕੋਈ
ਗਈ ਸਿੰਘਾਂ ਦੀ ਮੂਲ ਨ ਪੇਸ਼ ਭਾਈ ਪਿੱਛੇ ਹੱਟ ਬੈਠੇ ਆਖ਼ਰਕਾਰਕੋਈ
ਨ ਉਮੈਦ ਹੋ ਸਖ਼ਤ ਲਾਚਾਰ ਹੋਏ ਹੋਇਆਲੰਘਣਾਪਾਰਦੁੱਸ਼ਵਾਰਕੋਈ
ਵਿੱਚ ਕੈਦ ਦੇ ਸੈਂਕੜੇ ਆ ਗਏ ਬਹੁਤੇ ਮੁੜੇ ਹੋਕੇ ਦੁੱਖਿਆਰ ਕੋਈ

ਲਏ ਬੰਦਕਰ ਰਾਜਿਆਂਪਾਪੀਆਂਨੇਭੇਜੇਪਿਛਾਂ ਕਰਕੇ ਗ੍ਰਿਫ਼ਤਾਰ ਕੋਈ
ਦੇਕੇ ਜ਼ਾਮਨੀ ਦੂਹ ਲਬਾਣਿਆਂਨੇ ਦਿੱਤੇ ਸਿੰਘ ਛੁਡਾ ਬਿਸਯਾਰ ਕੋਈ
*ਦੁਬਾਰਾਸਿੰਘਸੀਇੱਕਦਾਨਾਂਜਾਨੋਦੂਜਾਭਾਈਸੀਸਿੰਘ ਗੁਲਜ਼ਾਰ ਕੋਈ
ਬੈਲਚੱਲਦੇ ਉਨ੍ਹਾਂ ਦੇ ਸੈਂਕੜੇ ਸਨ ਸ਼ਾਹੂਕਾਰ ਤੇ ਕਰਨ ਬਪਾਰ ਕੋਈ
ਓਸਦੇਸਦੇ ਵਿੱਚ ਮਸ਼ਹੂਰ ਸੀਗੇ ਮੱਨੇਹੋਏ ਵਿੱਚ ਰਾਜ ਦਰਬਾਰ ਕੋਈ
ਉਨ੍ਹਾਂ ਲਏ ਜਾਂ ਸਿੰਘ ਛੁਡਾ ਸਾਰੇ ਪਿਛਾਂ ਮੁੜੇ ਹੋ ਤੇਜ਼ ਤੱਰਾਰ ਕੋਈ
ਡੇਰੇ ਲਾ† ਆਨੰਦਪੁਰ ਵਿੱਚ ਦਿੱਤੇ ਦਿੱਤਾ ਖੋਲ੍ਹਆਬੜਾ ਭੰਡਾਰ ਕੋਈ
ਰਾਤ ਦਿਨੇ ਦੋ ਵਕਤਹੀ ਦੇਗ ਚੱਲੇ ਮਿਲੇ ਸੱਭ ਤਾਈਂ ਇੱਕਸਾਰ ਕੋਈ
ਡਿੱਗੇ ਢੱਠੇ ਸਾਰੇ ਓਥੇ ਹੋਏ ਕੱਠੇ ਜਮਾ ਦਲਹੋਇਆ ਬੇਸ਼ੁਮਾਰ ਕੋਈ
ਏਧਰਇਹ ਪੰਜਾਬ ਦੇਵਿੱਚਹੋਈਜਿਹੜੀ ਹੋਈ ਕੀਤੀ ਇਜ਼ਹਾਰ ਕੋਈ
ਸੁਣੋਂ ਅਗਲੀ ਹੁਣ ਕਰਤਾਰਸਿੰਘਾ ਦਿਆਂ ਸਭਦੇ ਗੋਸ਼ ਗੁਜ਼ਾਰ ਕੋਈ

ਮਲਵੱਈ ਸਿੰਘ ਜੋ ਬੰਦੇ ਬਹਾਦਰ ਦੇ ਪਾਸ ਗਏ ਉਨ੍ਹਾਂ ਦੀਆਂ ਜ਼ਾਤਾਂ ਦੇ ਨਾਮ ਤੇ ਵਾਕ ਕਵੀ ॥

ਏਧਰ ਹੋਈ ਸੋ ਆਖ ਸੁਨਾ ਦਿੱਤੀ ਹੁਣ ਅੱਗਲਾ ਸੁਣੋ ਬਿਆਨ ਭਾਈ
ਡੱਕਰਾਜਿਆਂ ਲਏਮਝੈਲ ਸਾਰੇ ਬੰਦੇ ਤੀਕ ਨ ਮਿਲੇ ਉਹਜਾਨ ਭਾਈ
ਡੇਰੇ ਲਾ ਅਨੰਦਪੁਰ ਵਿੱਚ ਬੈਠੇ ਇਹ ਬੰਦੇ ਨੂੰ ਖਬਰ ਪੁਚਾਨ ਭਾਈ
ਬੰਦੇਲਿੱਖਜ਼ਾਕਰੋਉਡੀਕ ਮੇਰੀ ਰੱਖੋ ਧੀਰ ਨਹੀ ਵਕਤ ਘਬਰਾਨ ਭਾਈ
ਏਸਦੇਸ ਜਦ ਆਨਕੇ ਵੜਾਂਗਾ ਮੈਂ ਤੁਸਾਂ ਝੱਟ ਮਿਲਨਾਤਦੋਂਆਨ ਭਾਈ
ਹੋਨਾ ਨਹੀ ਉਦਾਸ ਤੇ ਆਸ ਰੱਖੋ ਜਪੋ ਮੁੱਖਥੀਂ ਨਿੱਤ ਭਗਵਾਨ ਭਾਈ
ਪਹੁੰਚਗਏ ਮੱਲਵੱਈ ਜੋ ਪਾਸਬੰਦੇ ਸੁਣੋ ਉਨ੍ਹਾਂ ਦੇ ਨਾਮ ਨਸ਼ਾਨ ਭਾਈ
ਫ਼ਤ੍ਹੇਸਿੰਘਲੈਕੇਪੁੱਜਾਕੁਮਕਵੱਡੀਭਗਤੂ ਭਾਈਕਿਆਂ ਵਿਚੋਂ ਪਛਾਨ ਭਾਈ
ਭਾਈ ਰੂਪੇ ਦੇ ਪੋਤਰੇ ਜਾਪਹੁੰਚੇ ਪਰਮ ਧਰਮ ਦੋ ਸਿੰਘ ਸੁਜਾਨ ਭਾਈ
ਰਾਮਾ ਇਕ ਤਲੋਕਾ ਜੋਦੂਸਰਾਸੀ‡ਸੱਕੇਪਹੁੰਚ ਨ ਉਹਬਲਵਾਨ ਭਾਈ

---

* ਕਈ ਥਾਈਂ ਪਸ਼ੌਰਾ ਸਿੰਘ ਨਾਮ ਲਿਖਯਾ ਹੈ ॥
†–ਭਾ: ਕਰਮ ਸਿੰਘ ਨੇ ਕੀਰਤ ਪੁਰ ਲਿਖਯਾ ਹੈ–
‡ ਚੌਧਰੀ ਹੋਣ ਦੇ ਸਬਬ ਹਾਕਮਾਂ ਤੋਂ ਡਰਦੇ ਰਾਮਾ ਫੂਲਕਿਆਂ ਵਿੱਚੋਂ ਸੀ।

ਬੇਟੇ ਆਪਨੇ ਹੋਰ ਭਰਾ ਸੱਕੇ ਨਾਲ ਸੈਂਕੜੇ ਹੋਰ ਜਵਾਨ ਭਾਈ
ਥਾਂ ਆਪਣੀ ਉਨ੍ਹਾਂਨੇ ਟੋਰ ਦਿੱਤੇ ਏਸ ਕਾਜ ਤੇ ਢਿਲ ਨ ਲਾਨ ਭਾਈ
ਖ਼ਾਨੇ ਕੇ ਬੰਗੇਰੀਏ ਮਾਨ ਸ਼ਾਹੀਏ ਭੁੱਲਰ ਬਡੇ ਜੋ ਰਖਦੇ ਤਾਨ ਭਾਈ
ਗਰੇ ਵਾਲ ਕਾਲ੍ਹੇ ਕੇ ਨਾਲ ਸ਼ੇਮੇਂ ਤੇ ਬੇਰਾੜ-ਭੀ ਉੱਠਕੇ ਧਾਨ ਭਾਈ
ਚੜ੍ਹੇ ਦਲ ਰੰਧਾਵਿਆਂ ਦੁੱਲਟਾਂਦੇ ਨਾਲ ਰਲੇ ਚਾਹਲ ਵਡੇ ਸ਼ਾਨ ਭਾਈ
ਮਾਹਲ ਸਾਉਕੇ ਚਾਉਕੇ ਉੱਠਚੱਲੇ ਗਿੱਲ ਸੁਣਕੇ ਦੇਰ ਨ ਲਾਨ ਭਾਈ
ਸੁਣੋਸੁਣੀ ਅੱਗੇ ਪਿੱਛੇਦੇਸ ਧਾਇਆਮੁੰਡੇ ਛੋਕਰੇ ਜੱਲ੍ਹੀਆਂ ਪਾਨ ਭਾਈ
ਪਹਿਲਵਾਨਜਵਾਨ ਸਭ ਆਨਰਲੇ ਗੱਲ੍ਹਾਂ ਖ਼ੁਸ਼ੀਦੇ ਨਾਲ ਵਜਾਨ ਭਾਈ
ਮਾਝਾਮਾਲਵਾ ਜੰਗ ਤੇ ਨਿੱਤਰਾਜ਼ੀ ਲੜਨ ਮਰਨ ਤੋਂ ਖ਼ੌਫ਼ ਨ ਖਾਨਭਾਈ
ਏਸਦੇਸ ਦੇ ਵਿੱਚ ਤਾਸੀਰ ਕੋਈ ਖੁਸ਼ੀ ਰਹਿਨ ਜੇ ਜੰਗ ਮਚਾਨ ਭਾਈ
ਮਾਝੇ ਮਾਲਵੇ ਜੇਡ ਨ ਰਾਠ ਕੋਈ ਦੇਖੋ ਢੂੰਡ ਕੇ ਵਿਚ ਜਹਾਨ ਭਾਈ
ਸੋਹਣੇ ਸੂਰਮੇਬੜੇਦਲੇਰਬਾਂਕੇ ਕਰਨਬੋਲ ਤੋਂ ਜਾਨ ਕੁਰਬਾਨ ਭਾਈ
ਲੜਨਮਰਨਤੇਖ਼ੁਸ਼ੀਦੇਨਾਲਜਾਂਦੇਜਿਵੇਂਨਿਆਜ਼ਉਤੇ ਮੁਸਲਮਾਨ ਭਾਈ
ਸੇਵਾਗੁਰੂਜੀਦੀਇਹਨਾਬੜੀ ਕੀਤੀ ਅੰਗਸੰਗ ਰਹੇ ਵਿੱਚ ਮੈਦਾਨ ਭਾਈ
ਸਿੱਖੀ ਸਿਦਕ ਨਬਾਹਿਆਨਾਲ ਕੇਸਾਂ ਰਹੇ ਮੰਨਦੇ ਨਿੱਤਫਰਮਾਨਭਾਈ
ਫਤ੍ਹਾ ਪਾਵੰਦੇ ਮਾਰਕੇ ਦੁਸ਼ਮਨਾਂ ਨੂੰ ਜਿੱਥੇ ਜਾਕੇ ਫਤ੍ਹਾ ਗਜਾਨ ਭਾਈ
ਹੁਣਕਰਨ ਫਰੰਗੀ ਦੀ ਨੌਕਰੀ ਨੂੰ ਪੈਸਾ ਹੱਕ ਹਲਾਲਦਾ ਖਾਨ ਭਾਈ
ਵਿੱਚ ਟਾਪੂਆਂ ਦੇਸ ਜਾ ਸਰਕੀਤੇ ਕੀਤੇਇਨ੍ਹਾਂ ਹੀ ਸਿੱਧੇ ਪਠਾਨ ਭਾਈ
ਵੱਡੀ ਕਰਨ ਅੰਗਰੇਜ਼ ਦੀ ਖ਼ੈਰਖ਼ਾਹੀ ਸਿੰਘ ਵਧਕੇ ਹੱਥਦਖਾਨ ਭਾਈ
ਇਹ ਗੁਰੂਦਾ ਖ਼ਾਲਸਾ ਸ਼ੇਰ ਗੱਜੇ ਵਿੱਚ ਧਾਂਗ ਪਈ ਦੇਸਾਨ ਭਾਈ
ਲੁੱਟ ਮਾਰ ਦੀ ਰੀਝ ਤੇ ਹੋਏ ਕੱਠੇ ਨਾਲ ਖੁਸ਼ੀ ਦੇ ਧੂੜ ਧੁਮਾਨ ਭਾਈ
ਦਲ ਕੱਠੇ ਹੋਗਏ ਕਰਤਾਰਸਿੰਘਾ ਮੁਖੋਂ ਵਾਹਿ ਗੁਰੂਫਤੇ ਬੁਲਾਨ ਭਾਈ

ਵਜ਼ੀਦਖਾਂ ਨੇ ਆਲੀ ਸਿੰਘ ਹੋਰਾਂ ਨੂੰ ਤਾਨ੍ਹਾ ਮਾਰਨਾ ॥

ਪਾਪੀ ਖਾਂ ਵਜ਼ੀਦ ਸਰੰਦ ਵਾਲਾ ਗੁਰੂ ਮਾਰਿਆ ਨਾਮ ਸਦਾਵੰਦਾ ਏ
ਆਲੀਸਿੰਘਮਾਲੀਗੁਰਦਿਆਲਹਰੀਨੌਕਰਉਨ੍ਹਾਂ ਨੂੰ ਪਾਸ ਰਖਾਵੰਦਾ ਏ

ਓਨਾਂ ਨਾਲ ਤ੍ਰੇਈ ਕੂ ਸਿੰਘ ਸੀਗੇ ਸੂਬਾ ਉਨ੍ਹਾਂ ਨੂੰ ਪਾਸ ਬੁਲਾਵੰਦਾ ਏ
ਬਈਮਾਨ ਵੱਡਾ ਦੋਖੀ ਗੁਰੂ ਘਰ ਦਾ ਸਦ ਸਿੰਘਾਂ ਨੂੰ ਪਾਸ ਬਠਾਵੰਦਾ ਏ
ਜਿਵੇਂ ਕਰੀ ਦੀ ਮਸਖ਼ਰੀ ਕਿਸੇ ਤਾਈਂ ਮੂੰਹੋਂ ਹੱਸ ਕੇ ਸੁਖਨ ਸੁਨਾਵੰਦਾ ਏ
ਗੱਲ ਸਿੰਘ ਜੀ ਸੁਣੀ ਕਿ ਨਹੀ ਸੁਣੀ ਨਵਾਂ ਗੁਰੂ ਤੁਸਾਡੜਾ ਆਵੰਦਾ ਏ
ਸੱਦ ਭੇਜੇ ਨੇ ਓਸ ਨੇ ਸਿੰਘ ਸਾਰੇ ਭੱਜਾ ਦੇਸ ਉਹਦੇ ਵਲ ਜਾਵੰਦਾ ਸੇ
ਜਾਓ ਤੁਸੀਂ ਭੀ ਓਸ ਦੀ ਕਰੋ ਮਦੱਦ ਪਿਆ ਫੱਟਾਂ ਉੱਤੇ ਲੂਣ ਲਾਵੰਦਾ ਏ
ਮੇਰੇ ਵੱਲ ਝੜਾ ਕੇ ਲਿਆਓ ਛੇਤੀ ਦੂਰ ਦੂਰ ਕਿਓਂ ਸ਼ੋਰ ਮਚਾਵੰਦਾ ਏ
ਮੈਥੋਂ ਲਏ ਉਹ ਗੁਰੂ ਦੇ ਬਦਲਿਆਂ ਨੂੰ ਝੱਬ ਕਰੇ ਕਿਓਂ ਦੇਰ ਲਗਾਵੰਦਾ ਏ
ਅੱਗੇ ਗੁਰੂ ਤੇ ਖੱਟੀਆਂ ਖੱਟ ਗਿਆ ਆਇਆ ਹੁਣ ਚੇਲਾ ਧੁੰਮਾਂ ਪਾਵੰਦਾ ਏ
ਪਹੁੰਚ ਲੈਣ ਤਾਂ ਦਿਹੋ ਕਰਤਾਰ ਸਿੰਘਾ ਫੇਰ ਵੇਖਨਾ ਜਿਓਂ ਪਛੋਤਾਵੰਦਾ ਏ

ਸੂਬੇ ਦੇ ਹੰਕਾਰ ਦੀਆਂ ਗੱਲਾਂ ॥

ਮੱਥਾ ਨਾਲ ਮੇਰੇ ਅੱਗੇ ਲਾਕੇ ਤੇ ਗੁਰੂ ਤੁਸਾਂ ਦਾ ਕੀ ਬਨਾ ਗਿਆ
ਘੜੀ ਇੱਕ ਆਰਾਮ ਦੀ ਨ ਕੱਟੀ ਵਿੱਚ ਵਖ਼ਤ ਦੇ ਉਮਰ ਲੰਘਾ ਗਿਆ
ਘਰ ਬਾਰ ਤੇ ਮਾਲ ਖ਼ਜ਼ਾਨਿਆਂ ਨੂੰ ਐਵੇਂ ਮੁਫ਼ਤ ਦੇ ਵਿੱਚ ਲੁਟਾ ਗਿਆ
ਲੱਖਾਂ ਸਿੱਖਾਂ ਦੀ ਜਾਨ ਗਵਾ ਕੇ ਤੇ ਨਾਲੇ ਪੁੱਤ ਚਾਰੇ ਮਰਵਾ ਗਿਆ
ਜਦੋਂ ਕੋਈ ਨ ਆਸਰਾ ਰਿਹਾ ਬਾਕੀ ਦੇਸ ਛੱਡ ਕੇ ਜਾਨ ਬਚਾ ਗਿਆ
ਕਿਸੇ ਦੇਸ ਪਰਦੇਸ ਜਾ ਛਪ ਬੈਠਾ ਸਾਡੇ ਡਰ ਥੋਂ ਛਪ ਛਪਾ ਗਿਆ
ਬਾਦਸ਼ਾਹੀਆਂ ਦੇ ਨਾਲ ਲਾ ਮੱਥਾ ਐਵੇਂ ਆਪਨਾ ਆਪ ਗਵਾ ਗਿਆ
ਜੰਗ ਕਰਕੇ ਓਸ ਸਵਾਰਿਆ ਕੀ ਦਿਨ ਚਾਰ ਦੀ ਧੂੜ ਧੁਮਾ ਗਿਆ
ਉਹ ਤਾਂ ਦੇਖ ਗਿਆ ਅੱਗੇ ਹੱਥ ਸਾਡੇ ਹੁਣ ਹੋਰ ਚੇਲਾ ਓਹਦਾ ਆ ਗਿਆ
ਬੁਰਾ ਬੋਲਨਾ ਕੁਫ਼ਰ ਕਰਤਾਰ ਸਿੰਘਾ ਹੁਕਮ ਵਿੱਚ ਕੁਰਾਨ ਸੁਨਾ ਗਿਆ

ਤਥਾ

ਏਹਨੂੰ ਚੁਕ ਕੇ ਮੌਤ ਲੈ ਆਈ ਏਥੇ ਭਾਣਾ ਵਰਤਿਆ ਸਿਰ ਗੁਫ਼ਾਰ ਦਾ ਏ
ਇਹਦੇ ਰਹੇ ਹਯਾਤੀ ਦੇ ਦਿਨ ਥੋਹੜੇ ਪਿਆ ਕਾਸ ਤੇ ਪੈਰ ਪਸਾਰਦਾ ਏ
ਸਿਖ ਵਾਂਗ ਬਟੇਰਿਆਂ ਹੋਏ ਕੱਠੇ ਸਾਨੂੰ ਬਾਜਾਂ ਨੂੰ ਸ਼ੌਕ ਸ਼ਕਾਰਦਾ ਏ

ਬੰਦਾ ਫੜਕੇ ਮਾਰਾਂਗੇ ਕਰਗੰਦਾ ਜ਼ਰਾ ਲੰਘ ਆਵੇ ਦੇਸ ਪਾਰਦਾ ਏ
ਸੁੱਤੀ ਕਲਾਜਗਾਵਨੇ ਫੇਰ ਆਯਾ ਪਾਨ ਸਿਖਾਂ ਤੇ ਕਹਿਰ ਕਹਾਰਦਾ ਏ
ਕਦੋਂ ਜੀਉਂਦਾ ਪਿਛਾਂ ਨੂੰ ਪਰਤਜਾਵੇ ਹੱਥ ਸ਼ੇਰ ਦੇ ਮੂੰਹ ਜੋ ਡਾਰ ਦਾਏ
ਤੁਸਾਂ ਜੱਟਾਂ ਨੂੰ ਸਾਰ ਕੀ ਜੰਗਦੀਏ ਪਤਾ ਤੁਸਾਂ ਨੂੰ ਵਾਹੀਦੀ ਕਾਰਦਾ ਏ
ਅਸੀਂ ਮੁਗ਼ਲ ਪਠਾਨ ਜਵਾਨ ਵੱਡੇ ਸਾਡਾਨਿੱਤਦਾਕੰਮ ਤੱਲਵਾਰਦਾ ਏ
ਸਿੱਖ ਮਾਰਾਂਗੇ ਕਰਕੇ ਇਓਂ ਕੱਠੇ ਜਿਵੇ ਚਿੱਤ੍ਰਾ ਲੇਲਿਆਂ ਮਾਰਦਾ ਏ
ਸਾਡੇ ਸਾਹਮਣੇ ਹੋਕੇ ਜੰਗ ਕਰੇ ਮੱਕਦੂਰ ਕੀ ਓਸ ਗਵਾਰਦਾ ਏ
ਸਿਖ*ਕੌਮਹੀ ਜੜ੍ਹ ਫਸਾਦਦੀਏ ਸਾਰਾ ਦੇਸ ਇਹ ਪਿਆ ਪੁਕਾਰਦਾ ਏ
ਇਕਸਿੱਖ ਜਿਹੜੇ ਪਿੰਡ ਵਿੱਚ ਰਹਿੰਦਾ ਓਥੇ ਨਿੱਤਫਸਾਦਖਲਾਰਦਾ ਏ
ਅਸੀਂ ਰਹੇ ਹਾਂ ਰੱਬਦਾ ਖੌਫ਼ ਕਰਦੇ ਪਰ ਰਹਿਮ ਨ ਕੰਮ ਸਵਾਰਦਾ ਏ
ਛੱਡਾਂਇਕ ਨ ਸਿੱਖਕਰਤਾਰਸਿੰਘਾ ਸੂਬਾ ਲੱਦਿਆ ਕਿਬਰਹੰਕਾਰਦਾ ਏ

ਜਵਾਬ ਦੇਨਾ ਸਿੰਘਾਂ ਨੇ ਤੇ ਕੈਦ ਕਰਲੈਣਾ ਸੂਬੇ ਨੇ ਸਾਰਿਆਂ ਨੂੰ ॥

ਗੱਲਾਂ ਸੁਣਕੇ ਸਿੰਘਾਂ ਨੂੰ ਜੋਸ਼ ਆਯਾ ਅੱਗੋਂ ਆਖਦੇ ਸੁਣੀਤੂੰ ਗੱਲ ਸੂਬੇ
ਸੋਈ ਹੋਵੇਗੀ ਰੱਬ ਨੂੰ ਭਾਵੰਦੀ ਜੋ ਕਦੇ ਸੱਕਦੀ ਮੂਲ ਨ ਟੱਲ ਸੂਬੇ
ਕਾਹਨੂੰ ਏਡ ਹੰਕਾਰ ਤੂੰ ਬੋਲਨਾਏਂ ਗੱਲਾਂ ਤੇਰੀਆਂ ਥੋਂ ਗਏ ਜੱਲ ਸੂਬੇ
ਏਹਨਾਂ ਗੱਲਾਂ ਦੇ ਦੇ ਸਵਾਦ ਦੇਈਏ ਸਾਡਾ ਵੱਸ ਨਾ ਸੱਕਦਾ ਚੱਲ ਸੂਬੇ
ਜਦੋਂ ਕਰੇਂਗਾ ਅਸੀਂਭੀ ਦੇਖ ਲਾਂਗੇ ਕਾਹਨੂੰ ਮਾਰਦਾਝੂਠਸ਼ਟੱਲ ਸੂਬੇ
ਤੂੰ ਸਿੰਘਾਂ ਦੀ ਜੜ੍ਹ ਨੂੰ ਪੁੱਟਨਾਏਂ ਸਿੰਘਾਂ ਪੁੱਟਣੀ ਹੈ ਤੇਰੀ ਵੱਲ ਸੂਬੇ
ਕਰੇਂ ਗੁਰੂਦੀ ਨਿੰਦਿਆ ਮੂੰਹ ਉੱਤੇ ਸਾਡੇ ਪੈਣ ਕਲੇਜੜੇ ਸੱਲ ਸੂਬੇ
ਸ਼ਰਮ ਆਵੰਦੀ ਨਹੀਂ ਖੱਪਾਂ ਮਾਰਦੇ ਨੂੰ ਕਿਉਂਕੁਫਰਦੀਬੰਨ੍ਹਦਾਛੱਲ ਸੂਬੇ
ਪਿਛੇ ਗੁਰਾਂਦੇ ਤੁਸਾਂ ਨੂੰ ਹੋਸ਼ ਅ[illegible] ਤੁਸਾਂਦੇ ਸਿਰੋਂ ਅਜੱਲ ਸੂਬੇ
ਜਿੱਨਾਂਚਿਰਰਹੇਗੁਰ ਪੰਜਾਬ ਅੰਦ੍ਰ ਰਿਹਾ ਦਿੱਲੀ ਦੇ ਵਿਚ ਤਰਥੱਲ ਸੂਬੇ
ਸੁੱਤੇ ਤੁਸੀਂਭੀ ਨੀਂਦ ਨ ਭਰਗਾੜ੍ਹੀ ਰਹੀ ਤੁਸਾਂ ਦੇ ਕਾਲਜੇ ਹੱਲ ਸੂਬੇ
ਗੁਰ ਦੀ ਇੱਕ ਤਲਵਾਰਨੇ ਬਾਦਸ਼ਾਹੀ ਵਿੱਚਰਖਿਆ ਘੱਤ ਭੁਚੱਲ ਸੂਬੇ

* ਸਿੰਘ ਜ਼ਾਲਮਾਂ ਨਾਲ ਫ਼ਸਾਦ ਮਚਾਉਣ ਵਾਲੇ ਤੇ ਆਜਜ਼ਾਂ ਨੂੰ ਗਲ ਲਾਉਣ ਵਾਲੇ ਹਨ ॥

ਹੁਣ ਜੋਸ਼ ਪਿਆ ਬਾਹਰ ਕੱਢਨਾਏਂ ਓਦੋਂ ਕਿੱਥੇਸੀ ਤੁਸਾਂਦਾ ਬੱਲਸੂਬੇ
ਕਿੱਥੇ ਗਏ ਸੀ ਮੁਗਲ ਪਠਾਨ ਤਦੋਂ ਚਾੜ੍ਹ ਘੱਲਦੋਂ ਗੁਰਾਂ ਦੀ ਵੱਲ ਸੂਬੇ
ਹੁਨ ਫੇਰ ਵੇਲਾ ਨੇੜੇ ਆਨ ਢੁਕਾ ਬੰਦਾ ਆਂਵਦਾ ਅੱਜ ਕਿ ਕੱਲ ਸੂਬੇ
ਤਦੋਂ ਮੁਗ਼ਲਪਠਾਨਵੰਗਾਰਲਈਂ ਜਦੋਂ ਆਉਨਗੇ ਸਿੰਘਾਂਦੇ ਦੱਲਸੂਬੇ
ਸਾਡਾ ਕਰ ਹਸਾਬ ਤੇ ਘੱਤ ਪੱਲੇ ਅਸੀਂ ਜਾਵੀਏ ਓਧਰੇ ਚੱਲ ਸੂਬੇ
ਏਹਨਾਂ ਗੱਲਾਂਦੇ ਜੀਊਂਦੇ ਰਹੇਜੇਕਰ ਤੈਨੂੰ ਦਿਹਾਂਗੇ ਆਣਕੇ ਫੱਲ ਸੂਬੇ
ਇਹ ਸੁਣ ਵਜੀਦ ਨੂੰ ਅੱਗ ਲੱਗੀ ਓਸੇ ਵਕਤ ਲਏ ਸਿੰਘ ਵੱਲ ਸੂਬੇ
ਦਿੱਤਾ ਜਾਣ ਨ ਇਕ ਕਰਤਾਰਸਿੰਘਾ ਸਾਰੇ ਕੈਦਕੀਤੇ ਵਿਚਪੱਲ ਸੂਬੇ

ਸਿੰਘਾਂ ਨੇ ਕੈਦ ਵਿਚ ਬੇਨਤੀ ਕਰਨੀ ਅੱਗੇ ਬੰਦੇ ਬਹਾਦ੍ਰ ਦੇ ॥

ਸਿੰਘਾਂਰਾਤ ਬਹਿਕੇ ਬੰਦਾ ਯਾਦ ਕੀਤਾ ਨਾਮ ਗੁਰੂ ਦੇ ਆਨ ਛੁਡਾ ਸਾਨੂੰ
ਕਰਾਮਾਤ ਜੇ ਗੁਰਾਂ ਦੇ ਭੇਜਿਆ ਹੈਂ ਕੁਝ ਆਪਣਾ ਆਪ ਦਿਖਾ ਸਾਨੂੰ
ਅਸੀਂ ਫੜਕੇ ਸੂਬੇਨੇ ਕੈਦ ਕੀਤੇ ਨਹੀਂ ਛੁੱਟਣੇ ਦਾ ਦਿੱਸੇ ਰਾਹ ਸਾਨੂੰ
ਹੱਥੀਂ ਹੱਥ ਹਥੌੜੀਆਂ ਮਾਰ ਬੱਧੇ ਵਿੱਚ ਦੁਰਗ ਦੇ ਦਿੱਤਾ ਏ ਪਾ ਸਾਨੂੰ
ਜੇ ਤੂੰ ਗੁਰਾਂ ਦਾ ਲੈਕੇ ਹੁਕਮ ਆਇਆ ਝੱਟ ਆਣ ਕੇ ਲੈ ਬਚਾ ਸਾਨੂੰ
ਤੂੰ ਹੈਂ ਗੁਰ ਬੰਦਾ ਸਾਡਾ ਗੁਰ ਭਾਈ ਏਸ ਕੈਦ ਥੀਂ ਕਰ ਰਿਹਾ ਸਾਨੂੰ
ਕਰਾਮਾਤ ਤੇਰੀ ਸੱਚੀ ਜਾਣ ਲਾਂਗੇ ਏਥੋਂ ਕੱਢ ਲਿਆ ਜੇਤੂੰ ਆ ਸਾਨੂੰ
ਸਾਡੀ ਸੁਣ ਪੁਕਾਰ ਕਰਤਾਰਸਿੰਘਾ ਤੋੜ ਬੇੜੀਆਂ ਕੱਢ ਲੈ ਜਾਹ ਸਾਨੂੰ

ਬੰਦੇ ਬਹਾਦਰ ਨੇ ਭੇਜਨਾ ਇਕ *ਬੀਰ ਨੂੰ ਤੇ ਕੈਦ ਵਿਚੋਂ ਕੱਢ ਲੈ ਜਾਣਾ ਸਿੰਘਾਂ ਨੂੰ ॥

ਸਿੰਘਾਂਕੈਦਦੇ ਵਿਚ ਅਰਦਾਸ ਕੀਤੀ ਸਾਰਾਹਾਲ ਬੰਦਾ ਲਖਪਾਉਂਦਾਏ
ਡਾਢੀ ਸੁਣ ਪੁਕਾਰ ਹੈਰਾਨ ਹੋਇਆ ਫਿਕਰ ਮਨ ਦੇ ਵਿਚ ਦੁੜਾਉਂਦਾਏ
ਔਖੇਵੇਲੇ ਮੈਨੂੰ ਸਿੰਘਾਂ ਯਾਦਕੀਤਾ ਮੱਦਦ ਕਰਨਦੀ ਚਾਲ ਬਨਾਉਂਦਾਏ
ਕਰਾਮਾਤ ਜੇਨਹੀਂ ਵਖਾਲਸਾਂ ਮੈਂ ਕੌਨਸਿਦਕਮੇਰੇਉਤੇਲਿਆਉਂਦਾਏ
ਇੱਕ ਬੀਰਨੂੰ ਸੱਦਕੇਹੁਕਮਦਿੱਤਾ ਲਾਈ ਦੇਰ ਨ ਤੁਰਤ ਹੀ ਧਾਉਂਦਾਏ
ਕਈਆਂਕੋਹਾਂਦਾ ਚੀਰਕੇ ਪੰਧਰਾਤੀਂ ਬੀਰ ਵਿਚ ਸਰੰਦ ਦੇ ਆਉਂਦਾਏ
ਗੁਰੂ ਬੰਦੇ ਨੇ ਤੁਸਾਂ ਨੂੰ ਯਾਦ ਕੀਤਾ ਸਿੰਘਾਂ ਸੁੱਤਿਆਂ ਤਾਈਂ ਜਗਾਉਂਦਾਏ

*ਪੰਥ ਪ੍ਰਕਾਸ਼ ਵਿੱਚ ਏਸੇਤਰਾਂ ਲਿਖਿਆ ਹੈ, ਪਰ,ਸ਼ਾਇਦਕਿਸੇ ਹੋਰ ਹਿਕਮਤਨਾਲ ਨਿਕਲਗਏਹੋਣ॥

ਉੱਠੋ ਹੋ ਤਿਆਰ ਤੇ ਚਲੋ ਛੇਤੀ ਖੰਡੇ ਸ਼ਹਿਰ ਦੇ ਵਿਚ ਬੁਲਾਉਂਦਾਏ
ਝੜ ਬੇੜੀਆਂ ਪਈਆਂ ਜ਼ਮੀਨ ਉਤੇ ਜਦੋਂ ਹੱਥ ਮਵੱਕਲ ਲਾਉਂਦਾਏ
ਜੰਦ੍ਰੇ ਟੁੱਟਗਏ ਬੂਹਿਆਂ ਸਾਰਿਆਂ ਦੇ ਗੁਰ ਕੈਦੀਆਂ ਝੱਟ ਛੁਡਾਉਂਦਾਏ
ਕਰਾਮਾਤ ਇਹ ਵੇਖ ਹੈਰਾਨ ਹੋਏ ਭਰਮ ਦਿਲਾਂਦਾ ਦੂਰ ਹੋ ਜਾਉਂਦਾਏ
ਬਾਹਰਨਿਕਲਆਏ ਜਦੋਂ ਕਿਲ੍ਹੇਵਿਚੋਂ ਦਿਲਸਭਦਾ ਖੁਸ਼ੀਮਨਾਉਂਦਾਏ
ਆ ਗਿਆ ਯਕੀਨ ਹੈ ਅੱਜ ਸਾਨੂੰ ਬੰਦਾ ਜਾਪਦਾ ਕੁਝ ਦਿਖਾਉਂਦਾਏ
ਆਲੀਸਿੰਘਆਖੇਗੁਰੂਮੇਹਰਕੀਤੀ ਮਾਲੀਸਿੰਘਅਰਦਾਸ ਸੁਧਾਉਂਦਾਏ
ਨਾਮ ਗੁਰੂ ਦਾ ਲੈ ਕਰ ਗਏ ਧਾਈ ਡਰ ਪੰਧ ਸ਼ਤਾਬ ਮੁਕਾਉਂਦਾਏ
ਰਾਤੋਰਾਤਗਏਦੂਰ ਕਰਤਾਰ ਸਿੰਘਾ ਖੌਫਦੁਸ਼ਮਨਾਂਦਾ ਪਿਛੋਂ ਖਾਉਂਦਾਏ

ਆਲੀ ਸਿੰਘ ਹੋਰਾਂ ਨੇ ਬੰਦੇ ਬਹਾਦਰ ਦੇ ਅਜ਼ਮਾਨ ਦੀਆਂ ਦਲੀਲਾਂ ਕਰਨੀਆਂ ॥

ਖੰਡੇਸ਼ਹਿਰਦੇ ਜਦੋਂ ਨਜ਼ਦੀਕ ਪਹੁੰਚੇ ਫੇਰਦਿਲ ਆ ਸਿੰਘਾਂਦੇ ਡੋਲਦੇਨੇ
ਦੇਖੋ ਅਜੇਭੀ ਨਹੀਂ ਪ੍ਰਤੀਤ ਆਈ ਮੱਖਨ ਪਾਣੀਓਂ ਪਏ ਵਰੋਲਦੇ ਨੇ
ਕਰਾਮਾਤ ਅਜ਼ਮਾਨ ਦੀ ਕਰਨ ਲੱਗੇ ਪਏ ਮੂਤ੍ਰੋਂ ਮੱਛੀਆਂ ਟੋਲਦੇਨੇ
ਬੰਦਾ ਜਾਣੀਏਂ ਤਾਂ ਕਰਾਮਾਤ ਵਾਲਾ ਆਲੀਸਿੰਘ ਮਾਲੀਸਿੰਘ ਬੋਲਦੇਨੇ
ਸਾਡੇ ਸਭ ਦੇ ਜਾਂਦਿਆਂ ਨਾਮ ਦੱਸੇ ਦੇਖੋ ਕੂੜ ਦੇ ਫੋਲਣੇ ਫੋਲਦੇ ਨੇ
ਕੈਦੋਂਕੱਢਿਆਂਨਹੀਂ ਯਕੀਨਆਇਆ ਵਿਚ ਦੁਧਪਏ ਕਾਂਜੀ ਘੋਲਦੇ ਨੇ
ਨਾਲ ਕੱਚਦੇ ਝੋਲੀਆਂ ਭਰਨਲੱਗੇ ਮੋਤੀ ਝੋਲੀਆਂ ਤੋਂ ਬਾਹਰ ਡੋਲ੍ਹਦੇਨੇ
ਕਰ ਤੱਕੜੀ ਭਰਮ ਕਰਤਾਰ ਸਿੰਘਾ ਸੌਦਾ ਰਲ ਬੇਸਿਦਕਦਾ ਤੋਲਦੇਨੇ

ਆਲੀ ਸਿੰਘ ਹੋਰਾਂ ਨੇ ਪਹੁੰਚਨਾ ਤੇ ਬੰਦੇ ਬਹਾਦਰ ਨੇ ਦਸਨੇ ਨਾਮ ਸਾਰਿਆਂ ਦੇ ॥

ਚੁੱਕ ਕਦਮ ਟੁਰੇ ਫੇਰ ਸਿੰਘ ਸਾਰੇ ਆਪੋ ਵਿਚ ਦਲੀਲ ਪਕਾਕੇ ਤੇ
ਝੱਟ ਪਹੁੰਚਗਏ ਖੰਡੇ ਸ਼ਹਿਰ ਅੰਦਰ ਹੋਏ ਖੁਸ਼ੀ ਓਹ ਦੁੱਖ ਭੁਲਾਕੇ ਤੇ
ਬੰਦਾਬੈਠਾਸੀ ਜਿੱਥੇ ਦੀਵਾਨ ਲਾਕੇ ਇੰਦ੍ਰ ਵਾਂਗ ਡਿੱਠਾ ਸ਼ਾਨ ਜਾਕੇਤੇ
ਮਨ ਵਹਿੰਦਿਆਂਸਾਰ ਹੋ ਗਏ ਠੰਢੇ ਕੀਤੀ ਬੰਦਨਾ ਸੀਸ ਝੁਕਾਕੇ ਤੇ
ਵਿਚ ਗਏ ਦੀਵਾਨ ਦੇ ਬੈਠ ਸਾਰੇ ਉੱਚੀ ਵਾਹਿਗੁਰੂ ਫਤੇ ਗਜਾਕੇ ਤੇ
ਬੰਦਾ ਹੱਸਿਆ ਦੇਖਕੇ ਵੱਲ ਉਹਨਾਂ ਮੂਹੋਂ ਆਖਦਾ ਬਚਨ ਸੁਣਾਕੇ ਤੇ

ਆਲੀਸਿੰਘ ਮਾਲੀਸਿੰਘ ਆਓਭਾਈ ਦੱਸੋ ਹਾਲ ਅਹਿਵਾਲ ਬਤਾਕੇ ਤੇ
ਰਾਜ਼ੀ ਹੈ ਤੁਸੀਂ ਸੰਗ ਸਾਥ ਰਾਜ਼ੀ ਖੈਰ ਸੁਖ ਪੁੱਛੀ ਮੁਸਕਰਾਕੇ ਤੇ
ਤੁਸੀਂ ਹੈ ਬੇਸਿਦਕ ਦੇ ਭਰੇ ਹੋਏ ਕੀਤੀ ਦਿੱਤੀ ਜੇ ਝੱਟ ਭੁਲਾਕੇ ਤੇ
ਆਇਆ ਅਜੇਭੀ ਤੁਸਾਂਨੂੰ ਸਿਦਕਨਾਹੀਂ ਆਂਦੇ ਕੈਦ ਵਿਚੋਂ ਹੈ ਛੁਡਾਕੇਤੇ
ਕਰਾਮਾਤਮੰਗੀ ਘਰੋਂ ਤੁਰਦਿਆਂਈ ਆਏ ਦਿਲਦੇ ਸਿਦਕ ਭੁਲਾਕੇ ਤੇ
ਜਦੋਂ ਦੱਸ ਦਿਤੇ ਨਾਮ ਸਾਰਿਆਂ ਦੇ ਲਾਜ਼ਮ ਹੋ ਬੈਠੇ ਪੱਛੋਤਾਕੇ ਤੇ
ਪੈਰੀਂ ਡਿੱਗ ਪਏ ਗਲੀਂ ਪਾ ਪੱਲੇ ਲੈਂਦੇ ਭੁੱਲਨਾ ਮਾਫ ਕਰਾ ਕੇ ਤੇ
ਆਏ ਸਿਦੱਕਤੇ ਮੱਨਦੇ ਭਰਮ ਟੁੱਟੇ ਦਿਲੋਂ ਸਾਫ ਹੋਏ ਖੋਟ ਗਵਾਕੇ ਤੇ
ਏਸੇ ਤਰਾਂ ਹੀ ਸਿੰਘ ਕਰਤਾਰ ਸਿੰਘਾ ਬੰਦੇ ਪਾਸ ਹੋਏ ਕੱਠੇ ਆਕੇ ਤੇ

ਵਾਕ ਕਵੀ ॥

ਏਸੇਤਰਾਂ ਹੀ ਮਾਝੇਤੇ ਮਾਲਵੇ ਦੇ ਬੰਦੇ ਪਾਸ ਪਹੁੰਚੇ ਸਿੰਘ ਆ ਯਾਰੋ
ਜਿਨ੍ਹਾਂ ਗੁਰਾਂ ਦੇ ਨਾਮ ਤੋਂ ਜਾਨ ਵਾਰੀ ਝੱਟ ਪੱਟ ਸੱਭੇ ਆਇ ਧਾ ਯਾਰੋ
ਹੋਇਆ ਪੰਜ ਸੌ ਆਨ ਜਵਾਨ ਕੱਠਾ ਲੁਟ ਮਾਰਦਾ ਸਭ ਨੂੰ ਚਾ ਯਾਰੋ
ਆਦਰ ਮਾਨ ਕੀਤਾ ਬੰਦੇ ਸੱਭਦਾ ਜੀ ਗੁਰਾਂ ਦਿਤੀ ਸੀ ਸਿਖ ਸਖਾ ਯਾਰੋ
ਪਾਸ ਆਪਨੇ ਦੇਖਕੇ ਦਲ ਭਾਰਾ ਰਿਹਾ ਬੰਦੇ ਨੂੰ ਫਿਕਰ ਨ ਕਾ ਯਾਰੋ
ਉਹਤਾਂ ਇਕਥੋਂ ਫੁੱਲਕੇਚਾਰ ਹੋਇਆ ਜਾਮੇ ਵਿਚ ਨ ਮੂਲ ਸਮਾ ਯਾਰੋ
ਮੋਹਰ ਸਭਤਾਈਂ ਇਕਇਕ ਦੇਂਦਾ ਪਹਿਲੇ ਰੋਜ਼ ਅਨਾਮ ਦਵਾ ਯਾਰੋ
ਹੋਰ ਵੰਡਿਆ ਖੁਸ਼ੀਦੇ ਨਾਲ ਬਹੁਤਾ ਸੀ ਕੜਾਹ ਪ੍ਰਸ਼ਾਦ ਕਰਵਾ ਯਾਰੋ
ਸਾਰੀ ਪਿੱਛਲੀ ਗੱਲ ਸੁਨਾਦਿੱਤੀ ਸੁਨੋ ਅਗਲੀ ਧਿਆਨ ਲਗਾ ਯਾਰੋ
ਚੜ੍ਹੇ ਵੱਲ ਪੰਜਾਬ ਕਰਤਾਰਸਿੰਘਾ ਬੰਦਾ ਜਿਸਤਰਾਂ ਦਿਆਂ ਸੁਨਾ ਯਾਰੋ

ਬੰਦੇ ਬਹਾਦਰ ਦੀ ਚੜ੍ਹਾਈ ਖੰਡੇ ਤੋਂ ਪੰਜਾਬ ਵੱਲ ਤੇ ਲੁੱਟਨਾ ਕੁਰਸਲੇ ਤੇ ਟੁਹਾਨੇਨੂੰ ॥

ਇਕ ਮਾਹ ਗੁਜ਼ਾਰਕੇ ਸ਼ੈਹਰ ਖੰਡੇ ਬੰਦਾ ਵਲ ਪੰਜਾਬ ਤਿਆਰ ਹੋਯਾ
ਮਿਲੇ ਹੋਰਭੀ ਆਨਕੇ ਸਿੰਘ ਬਹੁਤੇ ਕੱਠਾ ਸੱਤ ਕੁ ਸੌ ਅਸਵਾਰ ਹੋਇਆ
ਪਹਿਲੇ ਖੜੇ ਹੋ ਸੋਧ ਅਰਦਾਸ ਲਈ ਅੱਗੇ ਗੁਰਾਂਦੇ ਅਰਜ਼ ਗੁਜਾਰ ਹੋਯਾ
ਤੁਸਾਂ ਰੱਖਨਾ ਆਪਨਾ ਬਿਰਦ ਪੂਰਾ ਮੈਂ ਹੁਕਮ ਦਾ ਤਾਬਿਆਦਾਰ ਹੋਯਾ

ਉਚੀ ਗੱਜਕੇਸਿੰਘਾਂਨੇ ਫ਼ਤੇਬੋਲੀ ਨਾਲੇਸ਼ਬਦ ਕਰਤਾਰ ਕਰਤਾਰ ਹੋਯਾ
ਖੜਗ ਕੇਤਦਾ ਧਰ ਧਿਆਨ ਚੱਲੇ ਧੌਂਸਾ ਵੱਜਿਆ ਤੇ ਧੁੰਨਕਾਰ ਹੋਯਾ
ਪਰਾਬੰਨ੍ਹਕੇ ਸਿੰਘਾਂਵਹੀਰਪਾਇਆ ਉੱਡੀ ਧੂੜਡਾਢਾ ਧੂੰਦੂਕਾਰ ਹੋਇਆ
ਸ਼ਰਨਆਇਆਂਨੂੰ ਕੁਝ ਨ ਕਹਿਨਮੂਲੇ ਜੋ ਅੜੇ ਸੋ ਝੱਟ ਸ਼ਕਾਰ ਹੋਯਾ
ਦੁੱਖ ਦੇਨ ਨ ਕਿਸੇ ਗਰੀਬਤਾਈਂ ਫੜ ਲੁੱਟਦੇ ਜੋ ਸ਼ਾਹੂਕਾਰ ਹੋਇਆ
ਏਸਤ੍ਰਾਂਕਰਦੇਪਹੁੰਚੇਕੁਰਸਲੇ ਜਾ ਜ਼ਾਲਮਓਥੇਂਦਾ ਤੁਰਕ ਸਰਦਾਰਹੋਯਾ
ਨਗਰਲੁੱਟਲਿਆ ਸਿੰਘਾਂਉਹਸਾਰਾ ਏਹਖਾਲਸੇਦਾ ਪਹਿਲਾਵਾਰ ਹੋਯਾ
ਅੱਗੇਚੱਲ ਟੁਹਾਣੇਦੇ ਵਿਚਪਹੁੰਚੇ ਗੱਜੇ ਸਿੰਘ ਹੱਲਾ ਇੱਕੋਵਾਰ ਹੋਇਆ
ਸ਼ੈਹਰ ਵੜਦਿਆਂ ਖਿੱਚ ਤਲਵਾਰ ਲਈ ਛੁੱਟ ਗੋਲੀਆਂ ਦਾ ਕੜਾ ਕਾੜਹੋਯਾ
ਬੋਦੀ ਦੇਖਕੇ ਛੱਡਦੇ ਹਿੰਦੂਆਂ ਨੂੰ ਉਤੇਆਨ ਤੁਰਕਾ ਡਾਢਾ ਕਾਰਹੋਇਆ
ਨਹੀਂਕਿਸੇਨੂੰ ਲੈਨਸੰਭਾਲਦਿੱਤੀ ਹੱਲਾ ਸਿੰਘਾਂ ਦਾ ਆ ਬਿਸਜਾਰ ਹੋਇਆ
ਕੀਤੀਕਤਲਤਲਵਾਰਤੇਬਛੀਆਂਦੀ ਨੇਜ਼ਾਕਿਸੇਦੇਵਿੱਚਦੀਂਪਾਰਹੋਇਆ
ਜੇਹੜੇਭੱਜਗਏਸੋਈ ਬਚਗਏ ਅੜਿਆ ਜੋ ਸੋ ਭੇਟ ਤਲਵਾਰ ਹੋਇਆ
ਨਕਦੀ ਕੱਪੜਾ ਤੇ ਜ਼ੇਵਰਾਤਸਾਰੇ ਹੋਰ ਜੋ ਅਸਬਾਬ ਦਰਕਾਰਹੋਇਆ
ਲਿਆ ਖਾਲਸੇ ਲੁੱਟ ਕਰਤਾਰ ਸਿੰਘਾ ਇਹਯਾਦਰੱਖੋ ਦੂਜਾਵਾਰਹੋਇਆ

ਬੰਦੇ ਬਹਾਦਰ ਨੇ ਬਾਦਸ਼ਾਹੀ ਖਜ਼ਾਨਾ ਲੁੱਟਨਾ ॥

ਲੁੱਟਪੁੱਟ ਟੁਹਾਣੇ ਥੋਂ ਅਗਾਂ ਚੱਲੇ ਅੱਗੋਂ ਇਕ ਆ ਖਬਰ ਸੁਨਾਂਵਦਾਏ
ਦੌਲਤ ਬੇਸ਼ੁਮਾਰ ਹੈ ਇਕ ਜਾਗਾ ਅੰਤ ਜਿਸ ਦਾ ਮੂਲ ਨ ਆਂਵਦਾਏ
ਕੈਂਥਲ*ਪਾਸਮੈਂ ਦੇਖਕੇਅੱਜਆਇਆ ਲੁੱਟਲਵੋ ਮੇਰਾ ਦਿਲਚਾਹੁੰਦਾਏ
ਟਗਾਕਰ ਉਗਰਾਹੀਦਾ ਸਭ ਕੱਠਾ ਸੂਬਾ ਵੱਲ ਦਿਲੀ ਲਈ ਜਾਂਵਦਾਏ
ਗੱਲਸੁਣਦਿਆਂ ਸਿੰਘਾਂਦੇ ਅੰਗ ਫਰਕੇ ਜੋਸ਼ ਵਿਚ ਨ ਮੂਲਸਮਾਂਵਦਾਏ
ਸਿੰਘਪਏਕਾਹਲੇ ਦਿਲੋਂਵਾਂਗ ਬਾਜਾਂ ਤਾਮਾਂਭੁਖਿਆਂਨੂੰ ਨਿਗਾ ਆਂਵਦਾਏ
ਬੰਦਾ ਦੇਖਕੇਇਹ ਦਲੀਲ ਸਭਦੀ ਓਸੇ ਵਕਤ ਹੀ ਹੁਕਮ ਚੜ੍ਹਾਂਵਦਾਏ
ਚੱਲੋ ਲੁਟੋ ਖ਼ਜ਼ਾਨੇ ਨੂੰ ਖਾਲਸਾ ਜੀ ਪੰਥ ਕਦਮ ਸ਼ਤਾਬ ਉਠਾਂਵਦਾਏ

*ਉਸ ਪਿੰਡ ਦਾ ਨਾਮ ਬਹੂਨੀ ਹੈ॥

ਮਾਰੋਮਾਰਕਰਦੇਪਹੁੰਚੇਪਾਸਕੈਂਥਲਸਿੰਘ ਭੇਜਿਆ ਖਬ੍ਰ ਲਿਆਵੰਦਾ ਏ
ਉੱਤ੍ਰੇਵਿੱਚ*ਮੁਹਾਲ ਸੰਦੂਕ ਲੈਕੇ ਖਬਰਦਾਰ ਆ ਖਬਰ ਪੁਚਾਵੰਦਾ ਏ
ਇਹਗੱਲਸੁਨਕੇ ਵਾਂਗਾਂਚੁੱਕਲਈਆਂ ਇੱਕੋਵਾਰ ਚਾ ਹੱਲਾਕਰਾਵੰਦਾ ਏ
ਸਾਰ ਕਿਸੇਨੂੰ ਮੂਲ ਨ ਹੋਨ ਦਿੱਤੀ ਸੁੱਤੇ ਪਿਆਂ ਨੂੰ ਜਾ ਦਬਾਵੰਦਾ ਏ
ਝੱਟਲੁੱਟਿਆਮਾਲ ਅਸਬਾਬ ਸਾਰਾ ਪਹਿਰੇਦਾਰਾਂਨੂੰ ਮਾਰਭਜਾਵੰਦਾ ਏ
ਸਭਪੇਟੀਆਂਵੰਡਕੇ ਚੁੱਕਲਈਆਂ ਤਿੱਨੀ ਕੋਹੀਂਜਾਕੇ ਡੇਰਾ ਲਾਵੰਦਾ ਏ
ਨਕਦੀ ਵੰਡਦਿੱਤੀਸਿੰਘਾਂ ਸਾਰਿਆਂਨੂੰ ਹਿੱਸੇ ਸਭ ਨੂੰ ਕਰਵਰਤਾਵੰਦਾ ਏ
ਲੈ ਕੇ ਦੌਲਤਾਂ ਸਭ ਨੂੰ ਖ਼ੁਸ਼ੀ ਹੋਈ ਬੰਦਾ ਸਿੰਘਾਂ ਦਾ ਦਿਲ ਵਧਾਵੰਦਾ ਏ
ਗੁਰੂ ਜਿਸ ਤੇ ਆਨ ਦਿਆਲ ਹੋਵੇ ਸ਼ੇਰ ਗਿਦੜੋਂ ਝੱਟ ਬਨਾਵੰਦਾ ਏ
ਬੰਦਾ ਕੱਰਕੇ ਕੂਚ ਕਰਤਾਰਸਿੰਘਾ ਝੱਜਰ ਨਦੀ ਤੇ ਆਡੇਰੇ ਲਾਵੰਦਾ ਏ

ਬੰਦੇ ਬਹਾਦ੍ਰ ਨੇ ਸਿੰਘਾਂ ਨੂੰ ਛੁੱਟੀਦੇਣੀ ਕਿ ਧਨ ਘਰੀਂ ਪੁਚਾ ਆਓ ॥

ਬੰਦੇ ਹੁਕਮ ਦਿੱਤਾ ਸਾਰੀ ਫ਼ੌਜ ਤਾਈਂ ਏਸ ਧਨ ਨੂੰ ਘਰੀਂ ਪੁਚਾ ਆਓ
ਜ਼ਰ ਰੱਖਨੀ ਪਾਸਨਹੀਂ ਕੱਮ ਚੰਗਾਇਹਨੂੰਕਿਸੇ ਬਿਲੇਤੁਸੀਂ ਲਾ ਆਓ
ਸਾਨੂੰ ਰੋਜ਼ ਲੜਾਈ ਦਾ ਕੱਮਰਹਿਨਾ ਇਹ ਭਾਰ ਵੱਡਾਗਲੋਂ ਲਾਹ ਆਓ
ਏਹਦੀ ਸਾਂਭ ਲੜਾਈ ਦੇ ਵਿੱਚ ਔਖੀ ਏਸਫ਼ਿਕਰਨੂੰ ਦੂਰ ਹਟਾ ਆਓ
ਮਰਨਾਮਾਰਨਾਜੰਗਦੇ ਵਿੱਚਪਹਿਲਾਂਖ਼ਰਚਪਿਛਲਿਆਂਦੇ ਜੋਗਾਪਾ ਆਓ
ਮਿਲ ਗਿਲ ਆਓ ਸੰਗੀ ਸਾਥੀਆਂ ਨੂੰ ਮੋਹ ਮੱਮਤਾ ਦਿਲੋਂ ਚੁਕਾ ਆਓ
ਸੱਤਾਂ ਦਿਨਾਂ ਦੀ ਤੁਸਾਂ ਨੂੰ ਹੈ ਛੁੱਟੀ ਫਗਣ ਪੰਚਮੀ ਨੂੰ ਏਥੇ ਧਾ ਆਓ
ਲੋਭ ਦੇ ਨਾਲੇ ਆਖ ਵੇਖ ਕੇ ਤੇ ਆਉਂਦੇ ਹੋਰ ਭੀ ਨਾਲ ਰਲਾ ਆਓ
ਅਸਾਂ ਚੱਲ ਸਮਾਣੇ ਨੂੰ ਮਾਰਨਾ ਏਂ ਦਿਨ ਦਸਵੇਂ ਕਦਮ ਉਠਾ ਆਓ
ਹੋਣੇ ਧਰਮ ਦੇ ਜੰਗ ਕਰਤਾਰ ਸਿੰਘਾ ਉੱਤੇ ਤਲੀ ਦੇ ਸੀਸ ਟਕਾ ਆਓ

ਵਾਕ ਕਵੀ ॥

ਕਈ ਗਏ ਕਈ ਰਹੇ ਪਾਸ ਬੰਦੇ ਸਤਾਂ ਦਿਨਾਂ ਅੰਦ੍ਰ ਸਾਰੇ ਮਿੱਲ ਆਏ
ਲੁੱਟ ਮਾਰ ਦੇ ਲੋਭ ਤੇ ਵਾਂਗ ਬਾਜਾਂ ਜਾਂਦੇ ਫੇਰ ਪਿਛਾਹਾਂ ਨੂੰ ਹਿੱਲ ਆਏ
ਜੋਸ਼ ਜੰਗਦੀ ਚੜ੍ਹੀ ਉਮੰਗ ਸਭਨੂੰ ਲਾਕੇ ਰਹਾਂਦੇ ਵਿੱਚ ਨ ਢਿੱਲ ਆਏ

* ਸੜਕਾਂ ਉਤੇ ਜੋ ਚੌਂਕੀਆਂ ਹੁੰਦੀਆਂ ਸਨ।

ਹੋਣ ਧਰਮ ਤੇ ਘਰੋਂ ਕੁਰਬਾਨਆਏ ਦਿਲੋਂ ਮੋਹਦਾ ਪੁੱਟਕੇ ਕਿੱਲ ਆਏ
ਨਦੀ ਮੋਹਦੀ ਲੰਘਣੀ ਬਹੁਤ ਮੁਸ਼ਕਲ ਰੱਖਸਿਦਕਤੇਪਾਰਨੂੰਠਿੱਲਆਏ
ਬਦਲੇਗੁਰਾਂਦੇਲੈਣਕਰਤਾਰਸਿੰਘਾ ਸਿੰਘ ਜ਼ਾਲਮਾਂਤੇਲਾਕੇ ਟਿੱਲ ਆਏ

ਬੰਦੇ ਬਹਾਦ੍ਰ ਦੀ ਚੜ੍ਹਾਈ ਸਮਾਣੇ ਉੱਤੇ ॥

ਨਾਂਵੇਂਦਿਲਕਰਤਾਰਦਾਨਾਮਲੈਕੇ ਫੌਜ ਸਿੰਘਾਂਦੀ ਅੱਗੇ ਨੂੰ ਤਿੱਜਾਰ ਹੋਈ
ਰਾਤੋ ਰਾਤ ਸਮਾਣੇਨੂੰ ਘੇਰਿਆ ਜਾ ਥੋੜੀ ਲੜ ਤੁਰਕਾਨੀ ਉਡਾਰ ਹੋਈ
ਪਏ ਧਾਕੇ ਪਿੰਡ ਤੇ ਸ਼ੇਰ ਵਾਂਗੂ ਝੱਟ ਗੋਲੀਆਂ ਦੀ ਕੜਾ ਕਾੜ ਹੋਈ
ਕਿਸੇ ਫੜ ਨੇਜ਼ਾ ਸਿੱਧਾਹੱਥਕੀਤਾ ਹੱਥ ਕਿਸੇਦੇ ਵਿੱਚ ਤੱਲਵਾਰ ਹੋਈ
ਉਭੜ ਵਾਹੇ ਸਾਰੇ ਲੋਕ ਉੱਠ ਨੱਠੇ ਹੋ ਹੈਰਾਨ ਗਏ ਇਹਕੀ ਕਾਰ ਹੋਈ
ਪੁੱਤ ਮਾਵਾਂ ਨੂੰ ਮਿਲੇ ਸੰਭਾਲਨੇ ਨ ਹਰ ਇੱਕ ਦੀ ਜਾਨਾ ਪੁਕਾਰ ਹੋਈ
ਸੁੱਤੇ ਪਿਆਂ ਨੂੰ ਪਈ ਬਲਾ ਆ ਕੇ ਘਰ ਘਰ ਦੇ ਵਿੱਚ ਲਚਾਰ ਹੋਈ
ਲੈਣਾ ਕੱਪੜਾ ਕਿਸੇ ਨੂੰ ਨਹੀ ਮਿਲਜ਼ਾ ਹੋਸ਼ ਸਭਦੀ ਝੱਟ ਫ਼ਰਾਰ ਹੋਈ
ਕਤਲਆਮ ਮੁੱਢੋਂ ਸਿੰਘਾਂ ਸੁਰੂਕੀਤਾਗਲੀਆਂਵਿੱਚਆਲਹੂਦੀਧਾਰਹੋਈ
ਦੇਖ ਹਿੰਦੂਆਂ ਨੂੰ ਸਿੰਘ ਛੱਡ ਦੇਂਦੇ ਉੱਤੇ ਜ਼ਾਲਮਾਂ ਦੇ ਡਾਹਡੀਮਾਰਹੋਈ
ਸੱਯਦ ਮੁਗ਼ਲਪਠਾਨਾਂ ਦੇ ਘਰਲੁੱਟੇ ਨਹੀਂ ਆਜਜ਼ਾਂਦੇਉੱਤੇ ਵਾਰ ਹੋਈ
ਪਿਆਖ਼ਾਲਸਾਬਾਜਕਰਤਾਰਸਿੰਘਾ ਅੱਗੋਂ ਤੁਰਕ ਸਾਰੇ ਕੂੰਜਾਂਡਾਰ ਹੋਈ

ਸਮਾਣੇ ਦੀ ਲੁੱਟ ਮਾਰ ਦਾ ਹਾਲ ॥

ਰਾਤਪਿਛਲੀਸੀਇੱਕਪਹਿਰ ਰਹਿੰਦੀ ਸਿੰਘਪਏ ਜਦੋਂ ਗੱਜਆਨ ਸਾਰੇ
ਏਸ ਗੱਲਦੀ ਕਿਸੇਨੂੰ ਖ਼ਬਰਕੀਸੀ ਸੁੱਤੇਮਸਤ ਸਨ ਲੰਮੀਆਂਤਾਨ ਸਾਰੇ
ਕੂਚੇ ਸੱਯਦਾਂ ਦੇ ਉੱਤੇ ਕਰ ਹੱਲਾ ਇੱਕੋ ਵਾਰ ਜਾਕੇ ਘੇਰਾ ਪਾਨ ਸਾਰੇ
ਲਈਆਂਧੂਹ ਭਗੌਤੀਆਂ ਨਾਲ ਗੁੱਸੇ ਵਾਂਗ ਬਿੱਜਲੀ ਦੇ ਚਮਕਾਨ ਸਾਰੇ
ਕੋਟ ਭਨ ਕੇ ਸ਼ਹਿਰ ਦੇ ਵਿਚਵੜੇਥੋੜਾ ਲੜੇ ਰਲਕੇ ਮੁਸਲਮਾਨ ਸਾਰੇ
ਉੱਠੇਜਾਗ ਡਾਹਡਾ ਪਿਆ ਆਨਰੌਲਾ ਦੇਖਸਿੰਘਾਂਨੂੰ ਹੋਏ ਹੈਰਾਨ ਸਾਰੇ
ਉੱਭੜ ਵਾਹੇ ਭੱਜੇ ਉੱਠਮੰਜੀਆਂ ਤੋਂ ਲੱਗੇ ਆਪਣੀ ਜਿੰਦ ਛਪਾਨ ਸਾਰੇ

ਜਿਵੇਂ ਇੱਜੜੀ ਆਨ ਬਘਜਾੜ ਵੜਦੇ ਤਿਵੇਂ ਸਿੰਘ ਲੱਗੇ ਸੱਥ੍ਰ ਲਾਹੂ ਸਾਰੇ
ਜਿਵੇਂ ਬਾਜ ਪਏ ਕੂੰਜਾਂ ਸੁੱਤੀਆਂ ਤੇ ਛੋਟੇ ਵੱਡੇ ਲੱਗੇ ਕੁਰਲਾਨ ਸਾਰੇ
ਲੱਭੇ ਰਾਹ ਨ ਕਿੱਧਰੇ ਭਜਦਿਆਂ ਨੂੰ ਡਿੱਗ ਡਿੱਗ ਪਏ ਸੱਟਾਂ ਖਾਨ ਸਾਰੇ
ਕਈ ਮੰਜੀਆਂ ਦੇ ਠੇਡੇ ਖਾ ਡਿੱਗੇ ਚੋਰ ਚੋਰ ਕਰ ਪਏ ਬੜਾਨ ਸਾਰੇ
ਕਈ ਅੱਖਾਂ ਮਲਦੇ ਡਿੱਗੇ ਕੋਠਿਆਂ ਤੋਂ ਨਾਲ ਡਰ ਦੇ ਜਾਨ ਗਵਾਨ ਸਾਰੇ
ਮਾਵਾਂ ਛੱਡ ਕੇ ਨੱਠੀਆਂ ਬੱਚਿਆਂ ਨੂੰ ਮੋਹ ਜਿਗਰ ਦਾ ਤੁਰਤ ਭੁਲਾਨ ਸਾਰੇ
ਪਾਪ ਕਰਕੇ ਯਾਦ ਕਰਤਾਰ ਸਿੰਘਾ ਵਿੱਚ ਦਿਲਾਂ ਦੇ ਪਏ ਪਛਤਾਨ ਸਾਰੇ

ਵਾਕ ਕਵੀ ॥

ਜਿਨ੍ਹਾਂ ਮੰਜੀਓਂ ਪੈਰ ਨ ਲਾਹਿਆ ਸੀ ਉਹ ਔਰਤਾਂ ਭੱਜੀਆਂ ਜਾਨ ਕਈ
ਰੂਪ ਜਿਨ੍ਹਾਂ ਦੇ ਚੰਦ ਨੂੰ ਮੰਦ ਕਰਦੇ ਫੜ ਭੋਗਦੇ ਲੋਕ * ਸ਼ੈਤਾਨ ਕਈ
ਜੋ ਚੜ੍ਹਦੀਆਂ ਪੀਨਸਾਂ ਡੋਲੀਆਂ ਤੇ ਭੁੰਞੇ ਪੈਰ ਨ ਜ਼ਿਮੀਂ ਤੇ ਲਾਨ ਕਈ
ਉਹ ਜਾਨ ਭਿਆਣੀਆਂ ਨੱਠ ਗਈਆਂ ਨੰਗੇ ਪੈਰ ਫਿਰਨ ਬੀਆਬਾਨ ਕਈ
ਨੰਗੇ ਸਿਰ ਉਹ ਭੱਜੀਆਂ ਜਾਂਦੀਆਂ ਨੇ ਵਿੱਚ ਸਤਰ ਜੋ ਉਮਰ ਲੰਘਾਨ ਕਈ
ਉਹ ਫਿਰਦੀਆਂ ਝਾੜੀਆਂ ਵਿੱਚ ਨਾਰਾਂ ਹੂਰਾਂ ਜਿਨ੍ਹਾਂ ਨੂੰ ਦੇਖ ਸ਼ਰਮਾਨ ਕਈ
ਘੱਤ ਸਿੰਘਾਂ ਨੇ ਆਨ ਤਰਥੱਲ ਦਿੱਤਾ ਕਤਲ ਕਰ ਸੁੱਟੇ ਮੁਸਲਮਾਨ ਕਈ
ਵਾਂਗ ਬੱਕਰੇ ਸੱਯਦ ਪਠਾਨ ਫੜ ਕੇ ਲੱਗੇ ਸੂਰਮੇ ਸਿੰਘ ਝੱਟਕਾਨ ਕਈ
ਕਈ ਸਾਮ੍ਹਣੇ ਹੋਇ ਕੇ ਲੜ ਮੋਏ ਭੱਜੇ ਤੰਬੀਆਂ ਚੁੱਕ ਕੇ ਜਾਨ ਕਈ
ਤੌਬਾ ਤੌਬ ਦੀ ਪਈ ਆਵਾਜ਼ ਆਵੇ ਮਾਰੇ ਖ਼ੌਫ਼ ਕੰਨੀਂ ਹੱਥ ਲਾਨ ਕਈ
ਸਾਨੂੰ ਆਨ ਕੇ ਕਿੱਥੋਂ ਇਹ ਬਿੱਜ ਪੈ ਗਈ ਜੀਭ ਹੋਠਾਂ ਤੇ ਪਏ ਫਰਾਨ ਕਈ
ਕਈ ਵਾਸਤੇ ਘੱਤ ਦੇ ਚੜ੍ਹ ਕੋਠੀਂ ਲੈ ਕੱਪੜੇ ਪਏ ਭਵਾਨ ਕਈ
ਕਈ ਆਖਦੇ ਬਖਸ਼ ਖ਼ੁਦਾ ਵੰਦਾ ਵਿਚ ਸੱਜਦੇ ਸੀਸ ਝੁਕਾਨ ਕਈ
ਕੀਤੀ ਕਿਸੇ ਦੀ ਪੇਸ਼ ਆ ਗਈ ਸਾਡੇ ਹੋ ਹੈਰਾਨ ਸੋ ਪਏ ਪਛਤਾਨ ਕਈ
ਲੁੱਟ ਪੁੱਟ ਕੇ ਖਾਲਸੇ ਚੌੜ ਕੀਤੇ ਕੀਤੇ ਘਰਾਂ ਦੇ ਘਰ ਵੈਰਾਨ ਕਈ
ਹੱਥ ਚੁੱਕਿਆ ਜਿਨ੍ਹਾਂ ਉਹ ਕਤਲ ਹੋਏ ਪੈਰੀਂ ਡਿੱਗ ਕੇ ਜਾਨ ਬਚਾਨ ਕਈ

* ਸਿਖਾਂ ਵਾਸਤੇ ਪਰ ਨਾਰ ਭੋਗਨੀ ਮਾਹ ਪਾਪ ਹੈ ਸਿੰਘਾਂ ਦੇ ਨਾਲ ਜੋ ਲੁੱਟ ਦੇ ਲੋਭ ਕਰਕੇ ਹੋਰ ਕੌਮਾਂ ਦੇ ਲੋਕ ਰਲੇ ਹੋਏ ਸਨ ਇਹ ਓਹਨਾ ਦੇ ਕੰਮ ਸਨ।

ਦਿਨ ਚੜ੍ਹਦਿਆਂ ਲਾਹ ਸਥਾਰ ਦਿੱਤੇ ਜਿਵੇਂ ਰੁੱਖਛਾਂਗੇ ਤਰਖਾਨ ਕਈ
ਕਿਤੇਮੁਰਦਿਆਂਦੇਲੱਗੇ ਢੇਰਦਿਸਨ ਕਿਤੇ ਤੜਫਦੇ ਮੁਗਲਪਠਾਨ ਕਈ
ਬਦਲੇਵਿੱਚ ਨ ਛੱਡਿਆਫਰਕਸਿੰਘਾਂਪਏ ਅਜੇ ਕਚੀਚੀਆਂ ਖਾਨ ਕਈ
ਜਹੀਕੀਤੀਸੀਓਹਨਾਂਨੇ ਪਾ ਲਈ ਲਾਹੇਜ਼ਾਲਮਾਂ ਦੇ ਸਿੰਘਾਂ ਘਾਨ ਕਈ
ਗਹਿਨਾ ਕੱਪੜਾ ਤੇ ਜ਼ੇਵਰਾਤਸਾਰਾ ਨਾਲੇ ਕੀਮਤੀ ਹੋਰ ਸਾਮਾਨ ਕਈ
ਲੁੱਟਲਏ ਅਸਬਾਬ ਕਰਤਾਰ ਸਿੰਘਾ ਫੂਕੇ ਲਾਕੇ ਅੱਗ ਮਕਾਨ ਕਈ

ਸਮਾਣੇ ਦੇ ਲੋਕਾਂ ਦਾ ਹਾਲ ॥

ਤਿੰਨ ਦਿਨ ਰਹੀ ਲੁੱਟਮਾਰ ਹੁੰਦੀ ਵੱਡਾ ਮੱਚਿਆ ਰਿਹਾਘਮਸਾਨ ਲੋਕੋ
ਨਾਲ ਇੱਟਦੇਇੱਟਖੜਕਾਦਿੱਤੀ ਸਿੰਘ ਕਰਮਦਾ ਫਲ ਭੁਗਤਾਨ ਲੋਕੋ
ਬਿਨਾ ਮਾੜਿਆਂ ਹੋਰ ਨ ਰਿਹਾ ਦੂਜਾ ਲੋਕ ਭੱਜ ਗਏ ਲੈ ਪਰਾਨ ਲੋਕੋ
ਵਿੱਚ ਛਪੇ ਜਾ ਢੱਕੀਆਂ ਝਾੜੀਆਂ ਦੇ ਪਿੰਡ ਵੱਲ ਨ ਮੂੰਹ ਭਵਾਨ ਲੋਕੋ
ਆਪੋ ਧਾਪਗਏਨੱਸ ਭੱਜਸਾਰੇ ਜਿੱਧਰ ਕਿਸੇਦਾ ਪਿਆ ਧਿਆਨ ਲੋਕੋ
ਜਿਹੜੇਲੇਟਦੇਪਲੰਘਨਿਹਾਲੀਆਂਤੇਵਾਹਨਾਂ ਵਿੱਚ ਸਰੀਰ ਰੁਲਾਨ ਲੋਕੋ
ਜਿਹੜੇ ਖਾਂਵਦੇ ਨਿੱਤਕੁਬਾਬ ਕੁਲਚੇ ਭੁੱਖੇ ਬੇਰਡੇਲੇ ਲਾਹਕੇ ਖਾਨ ਲੋਕੋ
ਤੜਕੇ ਬਿਨਾ ਨ ਜਿਨ੍ਹਾਂਨੂੰ ਸੁਵਾਦ ਆਵੇ ਕੱਚੇ ਪੁੱਟਕੇਛੁਲੇ ਚਬਾਨ ਲੋਕੋ
ਹੇਠ ਝਾੜੀਆਂਦੇ ਭੁੰਞੇਂ ਲੇਟਦੇ ਉਹ ਜਿਹੜੇ ਪੱਟ ਤੇ ਜ਼ਰੀ ਹੰਡਾਨ ਲੋਕੋ
ਸੁੱਤੇ ਢੇਮਾਂਦੇ ਰੱਖ ਸਰ੍ਹਾਣਿਆਂ ਨੂੰ ਜਿਹੜੇ ਬੜੇ ਅਮੀਰ ਸਨ ਖ਼ਾਨ ਲੋਕੋ
ਨੰਗੇ ਪੈਰਾਂਥੋਂ ਝਾੜੀਆਂ ਵਿਚ ਫਿਰਦੇ ਵਡੇ ਜਿਨ੍ਹਾਂ ਦੇ ਸ਼ਾਨ ਗੁਮਾਨ ਲੋਕੋ
ਤਿੰਨਦਿਣਬੀਤੇ ਭੁੱਖੇ ਫਿਰਦਿਆਂ ਨੂੰ ਕਰਨਖਾਕੇ ਸਾਗ ਗੁਜ਼ਰਾਨ ਲੋਕੋ
ਫਿਰਨਰੋਂਦੀਆਂਜੰਗਲੀਂ ਉਹਨਾਰਾਂ ਵੱਧ ਪਰੀਥੋਂ ਜਿਨ੍ਹਾਂਦੇ ਸ਼ਾਨ ਲੋਕੋ
ਵਿੱਚ ਭੋਰਿਆਂ ਘੱਤ ਕੇ ਪਾਲੀਆਂ ਜੋ ਮੁੱਖ ਜਿਨ੍ਹਾਂ ਦੇ ਚੰਦ ਸਮਾਨ ਲੋਕੋ
ਪੈਰ ਨਰਮ ਗੁਲਾਬਦੇ ਫੁੱਲ ਵਾਂਗੂੰ ਸੋਹਣੇ ਨਰਮਜੁੱਸੇ ਪੱਟ ਥਾਨ ਲੋਕੋ
ਉਹ ਬੰਜਰਾਂ ਵਿੰਚ ਖ਼ਵਾਰ ਹੋਵਨ ਰੋਇ ਰੋਇ ਕੇ ਵੈਨ ਸੁਨਾਨ ਲੋਕੋ
ਪੱਲਾਭਜੂੀਆਂਦਾ ਕਿਤੇ ਅੜਜਾਂਦਾ ਸਿੰਘਾਂ.ਫੜਲਜਾਲੈਂਦੀਆਂਜਾਨ ਲੋਕੋ
ਜੋ ਚਾਹੋ ਸੋ ਕਰ ਲੌ ਨਾਲ ਸਾਡੇ ਹੱਥ ਜੋੜ ਕੇ ਵਾਸਤੇ ਪਾਨ ਲੋਕੋ

ਜੋ ਕਹੋ ਸਾਨੂੰ ਅਸੀਂ ਮੰਨਾ ਗੀਆਂ ਪਰ ਮਾਰੋ ਨ ਅਸਾਂ ਦੀ ਜਾਨ ਲੋਕੋ
ਗਹਿਣੇ ਕੱਪੜੇ ਲਾਹ ਕੇ ਦੇਂਦੀਆਂ ਹਾਂ ਸਾਡੇ ਬਖ਼ਸ਼ਲੌ ਤੁਸੀਂ ਪਰਾਨ ਲੋਕੋ
ਬਾਈਪਾਲਕੀ ਖਾਨਾਂਦੀਨਿਕਲਦੀਸੀ ਸੀਗੇਬੜੇ ਮਗ਼ਰੂਰ ਸ਼ੈਤਾਨ ਲੋਕੋ
ਚੁਣ ਚੁਣ ਕੇ ਸਿੰਘਾਂਨੇ ਕਤਲ ਕੀਤੇ ਰਿਹਾਜ਼ਰਾ ਨ ਦਿਲ ਅਰਮਾਨ ਲੋਕੋ
ਕੀਤਾਪਿੰਡ ਉਜਾੜ ਵੈਰਾਨ ਸਾਰਾ ਸਾਰਾ ਜਾਣਦਾਏ ਹਿੰਦੁਸਤਾਨ ਲੋਕੋ
ਓਸ ਵੇਲੇਦੇ ਸੈਂਕੜੇ ਥੇਹਿਆਂ ਦੇ ਅਜੇ ਤੱਕ ਭੀ ਹੈਨ ਨਸ਼ਾਨ ਲੋਕੋ
ਓਸ ਤਾਬ ਨ ਫੇਰ ਓਹ ਵੱਸਿਆਏ ਸੁੰਞੇ ਪਏ ਮਕਾਨ ਦੁਕਾਨ ਲੋਕੋ
ਲੁੱਟਮਾਰਕਰ ਸਿੰਘ ਕੂਤਾਰਸਿੰਘਾ ਤੀਜੇ ਦਿਨ ਬਹਿਕਰਨ ਅਮਾਨਲੋਕੋ

ਵਾਕ ਕਵੀ ॥

ਸੁਨਣਵਾਲਿਆਂਦੇ ਮਨਵਿਚਹੋਸੀ ਗੁੱਸਾ ਸਿੰਘਾਂਨੂੰ ਕਾਸਤੇ ਆਇਆ ਸੀ
ਕੀਤਾ ਗ਼ਰਕ ਤੇ ਮਾਰ ਉਜਾੜ ਦਿੱਤਾ ਏਸ ਪਿੰਡਨੇ ਕੀ ਗਵਾਇਆ ਸੀ
ਮੇਰੇਦੋਸਤੋਸੁਣੋਖਿਆਲਕਰਕੇ ਜਿਹੜਾਏਨ੍ਹਾਂਭੀ ਕਹਿਰ ਉਠਾਇਆ ਸੀ
ਏਸੇ ਥਾਂ ਦਾ ਅਲੀ ਹੁਸੈਨ ਖ਼ਾਂ ਸੀ ਜਿਸ ਪੁੱਜਕੇ ਦਗ਼ਾ ਕਮਾਇਆ ਸੀ
ਬਈਮਾਨਨੇ ਝੂਠੀਆਂ ਖਾ ਕਸਮਾਂ ਬੜਾਭਾਰਾ ਨੁਕਸਾਨਪੁਚਾਇਆ ਸੀ
ਝੂਠੇਕੌਲਕਰਾਰ ਕਰ ਗੁਰੂ ਜੀ ਥੋਂ ਕਿਲ੍ਹਾਪੁਰ ਆਨੰਦ ਛੁਡਾਇਆ ਸੀ
ਕਿਲ੍ਹਾ ਛੱਡਜਾਂ ਗੁਰੂਜੀ ਨਿਕਲਚੱਲੇ ਅੱਗੇਹੋਇਸ ਜੰਗਮਚਾਇਆ ਸੀ
ਰੋੜ੍ਹ ਦਿੱਤੀਆਂ ਕਸਮਾਂ ਕੀਤੀਆਂ ਜੋ ਖ਼ੌਫ਼ ਰੱਬਦਾ ਸਿਰੋਂ ਭੁਲਾਇਆ ਸੀ
ਫੇਰ ਵਿਚ ਸਰੰਦ ਦੇ ਏਸ ਪਾਪੀ ਸ਼ਾਹਜ਼ਾਦਿਆਂ ਤਈਂ ਸਤਾਇਆ ਸੀ
ਛੱਡ ਦੇਣ ਲੱਗਾ ਸੂਬਾ ਤਰਸ ਖਾਕੇ ਏਸ ਆਖਕੇ ਤੇ ਵਰਗਲਾਇਆ ਸੀ
ਬੱਚੇਨਾਗਾਂਦੇ ਇਹ ਨੀ ਨਾਗਕਾਲੇ ਇਹੋ ਸੂਬੇਨੂੰ ਆਖ ਸੁਨਾਇਆ ਸੀ
ਕਈ ਤਰਾਂ ਦੇ ਹੋਰ ਸੁਨਾ ਮਸਲੇ ਜੋਸ਼ ਮਜ਼੍ਹਬੀ ਤਾਈਂ ਵਧਾਇਆ ਸੀ
ਹਸਨ ਖ਼ਾਂ ਹੋਰੀ ਏਸੇਥਾਂ ਦੇ ਸਨ ਜਿਨ੍ਹਾਂ ਦੀਨ ਤੇ ਦੁਨੀ ਗਵਾਇਆ ਸੀ
ਸਾਹਿਬਜ਼ਾਦਿਆਂਨੂੰਕਤਲਕਰਨਦੇਵਿਚ ਏਨ੍ਹਾਂ ਪੁੱਜਕੇਜ਼ੋਰ ਲਗਾਯਾ ਸੀ
ਸੀਗੇਹੋਰਸਮਾਣੇਦੇ ਬਹੁਤਜ਼ਾਲਮ ਜਿਨ੍ਹਾਂ ਵੈਰ ਗੁਰਾਂ ਨਾਲ ਚਾਇਆਸੀ
ਜਲਾਲਦੀਨ ਪਾਪੀ ਏਸੇ ਥਾਂ ਦਾਸੀ ਖੰਡਾ ਨੌਮਗੁਰ ਤੇ ਜਿਸ ਵਾਹਿਆਸੀ

ਏਸ ਵਾਸਤੇ ਸਿੰਘਾਂ ਨੇ ਖਾ ਗੁੱਸਾ ਏਸ ਪਿੰਡ ਤੇ ਹੱਥ ਚਲਾਇਆ ਸੀ
ਕਰਮਾਂਕੀਤਿਆਂਦਾਫਲਉਨਾਂਪਾਯਾ ਬੰਦੇਕਰ ਇਨਸਾਫ਼ ਭੁਗਤਾਯਾ ਸੀ
ਇਹੀਮਾਰਕੀਤੀਉੱਤੇਜ਼ਾਲਮਾਂਦੇ ਬਾਈਪਾਲਕੀ ਤੁਖ਼ਮ ਉਡਾਇਆ ਸੀ
ਲੁੱਟ ਪੁੱਟ ਸਮਾਣੇ ਨੂੰ ਚੌੜ ਕੀਤਾ ਮਾਰ ਖ਼ਾਕਦੇ ਨਾਲ ਰੁਲਾਇਆ ਸੀ
ਕੌਮ ਮੜਲਤੇ ਸੱਯਦਾਂ ਜ਼ਾਲਮਾਂ ਤੋਂ ਤੌਬਾ ਤੌਬ ਬੰਦੇ ਕਰਵਾਇਆ ਸੀ
ਅਜੇ ਤੱਕ ਭੀ ਸੈਂਕੜੇ ਪਏ ਖੋਲੇ ਇਹਾ ਕਰ ਵੈਰਾਨ ਵੰਞਾਇਆ ਸੀ
ਜ਼ੇਵਰਾਤ ਤੇ ਮਾਲ ਲੈ ਨਕਦ ਸਾਰਾ ਡੇਰੇ ਸਿੰਘਾਂਨੇ ਜਮਾ ਕਰਾਇਆ ਸੀ
ਬਹੁਤਾਕਰਕੜਾਹਕਰਤਾਰਸਿੰਘਾ ਬੰਦੇ ਸਬਦੇ ਤਈਂ ਵਰਤਾਇਆ ਸੀ

ਵਾਕ ਕਵੀ॥

ਕੀਤੀ ਥੋੜ੍ਹਿਆਂ ਬੰਦਿਆਂ ਪਾਪੀਆਂਦੀ ਦੇਖੋ ਬਹੁਤਿਆਂਦੇ ਪੇਸ਼ ਆਂਵਦੀਏ
ਥੋੜੇਆਦਮੀਸਨਏਸ ਪਿੰਡਵਿਚੋਂ ਵਸਤੀਜਿਨ੍ਹਾਂ ਲਈ ਦੁੱਖ ਉਠਾਂਵਦੀਏ
ਮੱਝ ਲਿੱਬੜੀ ਗਾਰੇ ਦੇ ਨਾਲ ਇੱਕੋ ਸਾਰੇ ਵੱਗ ਨੂੰ ਨਾਲ ਰਲਾਂਵਦੀਏ
ਮੱਛੀ ਇੱਕ ਸਾਰਾ ਜਲ ਕਰੇ ਗੰਦਾ ਜਦੋਂ ਆਪਣੀ ਬੂ ਖੰਡਾਂਵਦੀਏ
ਗ੍ਰਾਕਇੱਕਪਹਿਮਾਨਗੀ ਜਦੋਂ ਕੂਦਾ ਪਿਰੁਬਾਕੀਆਂਦੀ ਚਲੀ ਜਾਂਵਦੀਏ
ਇੱਕ ਵੰਝਤੋਂ ਉਠਦੀ ਅੱਗ ਪਹਿਲਾਂ ਸਾਰੇ ਬਨ ਨੂੰ ਫੂਕ ਜਲਾਂਵਦੀਏ
ਪਾਪੀ ਇੱਕ ਬੇੜਾ ਕਰੇਗ਼ਰਕਸਾਰਾ ਸੰਗਸੰਗੀਆਂ ਤਾਈਂ ਡੁਬਾਂਵਦੀਏ
ਇੱਕ ਰਾਉਨ ਚੁਰਾ ਲੈ ਗਿਆ ਸੀਤਾ ਜੱਦ ਨਾਸ ਹੋਈ ਪੱਛੋਤਾਂਵਦੀਏ
ਇੱਕੋਪੂਤਕਪੂਤ ਕੁਲਨਾਸ ਕਰਦਾ ਰਾਜਨੀਤ ਇਹ ਆਖ ਸੁਨਾਂਵਦੀਏ
ਕੀਤਾ ਹਾਕਮਾਂ ਦਾ ਪੇਸ਼ ਰੱਯਤਾਂ ਦੇ ਬੇੜੀ ਲੋਹੇ ਦੀ ਜਿਵੇਂ ਡੁਬਾਂਵਦੀਏ
ਏਸੇ ਤਰਾਂ ਹੀ ਸੰਗਤ ਖੋਟਿਆਂ ਦੀ ਗਲ ਰਾਹ ਜਾਂਦੇ ਦੁੱਖ ਪਾਂਵਦੀਏ
ਸੰਗਤ ਵਿਸ਼ੇਵਕਾਰ ਕਰਤਾਰਸਿੰਘਾ ਸਿੱਧਾਨਰਕਦੇ ਵਿਚ ਪੁਚਾਂਵਦੀਏ

ਸਮਾਣੇ ਦੀ ਖਬਰ ਪਹੁੰਚਣੀ ਵਜ਼ੀਦ ਖਾਂ ਨੂੰ ਤੇ ਭੇਜਨੇ ਖੁਫ਼ੀਏ ਜਾਸੂਸ ਵਾਸਤੇ ਖਬਰ ਦੇ॥

ਇਹ ਹਾਲਸਮਾਣੇਦਾ ਜਦੋਂਹੋਇਆ ਧੁੰਮਾਂਪੈਗਈਆਂ ਵਿਚਜਹਾਨਭਾਈ
ਖੁਸ਼ੀਹਿੰਦੂਆਂਦੀ ਦਿਲੀਂਬਹੁਤਹੋਈ ਲਹਿਗਏਸੱਥਰ ਮੁਸਲਮਾਨਭਾਈ
ਸਣੀਗੱਲਇਹ ਜਦੋਂ ਵਜ਼ੀਦਖਾਂ ਨੇ ਥਰ ਥਰ ਕੰਬੀ ਉਹਦੀ ਜਾਨ ਭਾਈ

ਲਹੂ ਸੁੱਕ ਗਿਆ ਮਾਰੇ ਗ਼ਮ ਦੇ ਆ ਫੇਰੇ ਹੋਠਾਂ ਤੇ ਪਿਆ ਜ਼ਬਾਨ ਭਾਈ
ਖ਼ੌਫ਼ ਜਾਨਦਾ ਓਸਨੂੰ ਆਣ ਪਿਆ ਲੱਗਾ ਕਰਨ ਸੋਚਾਂ ਹੋ ਹੈਰਾਨ ਭਾਈ
ਮੇਰੇ ਸਿਰ ਉੱਤੇ ਘਟਾਂ ਗੱਜੀਆਂ ਨੇ ਇਕ ਦਿਨ ਇਹ ਗੜਾ ਵਸਾਨ ਭਾਈ
ਚੜ੍ਹਿਆ ਆਂਵਦਾ ਮੇਰੇ ਤੇ ਗੁਰੂ ਬੰਦਾ ਢੁੱਕ ਪਿਆ ਨੇੜੇ ਹੁਣ ਆਨ ਭਾਈ
ਓਸ ਛੱਡਨਾ ਨਹੀਂ ਮੈਨੂੰ ਜੀਉਂਦੇ ਨੂੰ ਬੜਾ ਦੱਸੀਦਾ ਹੈ ਬੱਲਵਾਨ ਭਾਈ
ਮੇਰੀ ਕਿਸੇ ਨ ਦਿੱਲੀਓਂ ਮਦਦ ਕੂਨੀ ਓਧ੍ਰ ਵਿਗੜ ਰਿਹਾ ਹਿੰਦੁਸਤਾਨ ਭਾਈ
ਬਾਦਸ਼ਾਹੀ ਫੌਜਾਂ ਓਥੇ ਰੁੱਝੀਆਂ ਨੇ ਮੇਰੇ ਵਿਚ ਨਹੀਂ ਲੜਨ ਦਾ ਤਾਨ ਭਾਈ
ਕੀਕਰਾਂ ਹੁਣ ਬਚਾਂਗਾ ਕਿਸ ਤਰਾਂ ਮੈਂ ਲੱਗਾ ਦਿਲ ਦੇ ਵਿਚ ਘਬਰਾਨ ਭਾਈ
ਕਦੇ ਆਖਦਾ ਭੱਜ ਜਾਂ ਜਾਨ ਲੈ ਕੇ ਕਦੇ ਆਖਦਾ ਲੜਾਂ ਰਣ ਠਾਨ ਭਾਈ
ਆਖ਼ਰਕਾਰ ਜਾਸੂਸਾਂ ਨੂੰ ਘੱਲਦਾ ਜੀ ਭੇਤ ਲੈਣ ਲਈ ਬਈਮਾਨ ਭਾਈ
ਬੰਦੇ ਜਾਂਦਿਆਂ ਉਨ੍ਹਾਂ ਨੂੰ ਪਕੜ ਲਿਆ ਭੇਸ ਕਪਟ ਦਾ ਲਿਆ ਪਛਾਨ ਭਾਈ
ਪਹਿਲਾਂ ਮਾਰਿਆ ਸਿੰਘਾਂ ਨੇ ਫੜ ਕੇ ਜੀ ਪਿੱਛੋਂ ਬੰਦੇ ਦੇ ਪਾਸ ਲੈ ਜਾਨ ਭਾਈ
ਬੰਦੇ ਮਾਰਨੋਂ ਸਿੰਘ ਹਟਾ ਦਿੱਤੇ ਮਤਾਂ ਮਾਰ ਕੇ ਜਾਨ ਵੰਜਾਨ ਭਾਈ
ਬਖ਼ਸ਼ਾਂ ਜਾਨ ਤੁਸਾਡੜੀ ਬਈਮਾਨੋਂ ਬੰਦਾ ਆਖਦਾ ਕਰ ਅਹਿਸਾਨ ਭਾਈ
ਲੈ ਜਾਓ ਸਨੇਹੇ ਕਰਤਾਰ ਸਿੰਘਾ ਹੈ ਤੁਸਾਂ ਨੂੰ ਕਸਮ ਕੁਰਾਨ ਭਾਈ

ਬੰਦੇ ਬਹਾਦਰ ਨੇ ਜਾਸੂਸਾਂ ਹੱਥ ਸਨੇਹੇ ਦੇਨੇ ਵਜ਼ੀਦ ਖਾਂ ਨੂੰ ॥

ਦਿਓ ਜਾ ਸਨੇਹੇ ਵਜ਼ੀਦ ਖਾਂ ਨੂੰ ਨਾਲ ਆਪਣੇ ਦੀਨ ਈਮਾਨ ਭਾਈ
ਆਇਆ ਚੜ੍ਹ ਤੇਰੇ ਉੱਤੇ ਗੁਰੂ ਬੰਦਾ ਕੋਈ ਦਿਨ ਦੀ ਮੌਜ ਲੈ ਮਾਨ ਭਾਈ
ਤੇਰੇ ਵਾਸਤੇ ਚੱਲਿਆ ਆਂਵਦਾ ਮੈਂ ਖ਼ਬਰਦਾਰ ਹੋ ਕਰ ਸਾਮਾਨ ਭਾਈ
ਬੰਦੋਬਸਤ ਕਰਨੇ ਜੇਹੜੇ ਕਰ ਲੈ ਤੂੰ ਮੈਨੂੰ ਸਿਰ ਤੇ ਪਹੁੰਚਿਆ ਜਾਨ ਭਾਈ
ਪਿੱਛੋਂ ਰਹੇ ਨ ਚਿੱਤ ਅਫ਼ਸੋਸ ਤੇਰੇ ਕੱਠੇ ਕਰ ਲੈ ਮੁਗ਼ਲ ਪਠਾਨ ਭਾਈ
ਸਾਹਿਬਜ਼ਾਦਿਆਂ ਦੇ ਲਵਾਂ ਵੈਰ ਤੈਥੋਂ ਹੱਥੀ ਕੱਢਾਂਗਾ ਤੇਰੇ ਪਰਾਨ ਭਾਈ
ਤੈਨੂੰ ਵਿਚ ਮੈਦਾਨ ਦੇ ਮਾਰ ਕਰਕੇ ਤੇਰੇ ਭੰਡਨੇ ਨੇ ਹਰਮਖ਼ਾਨ ਭਾਈ
ਇੱਟ ਇੱਟ ਕਰਾਂ ਤੇਰੇ ਸ਼ੈਹਰ ਦੀ ਮੈਂ *ਗੁਰੂਮਾਰੀ ਨੂੰ ਕਰਾਂ ਵੈਰਾਨ ਭਾਈ

---

*ਸਰਹੰਦ

ਹੱਥ ਲਾਵਨੇ ਆਨ ਅਜੇਹੇ ਤੈਨੂੰ ਤੇਰਾ ਰਹੇ ਨ ਜੱਗ ਨਸ਼ਾਨ. ਭਾਈ
ਏਸੇ ਤਰਾਂ ਦੇ ਕਈ ਸਨੇਂਹ ਦੇ ਕੇ ਕੀਤੇ ਤੁਰਤ ਜਾਸੂਸ ਰਵਾਨ ਭਾਈ
ਪਹੁੰਚੇ ਆਣਕੇ ਵਿਚ ਸਰੰਦਦੇ ਉਹ ਸਿੱਧੇ ਪਾਸ ਸੂਬੇ ਚਲੇ ਜਾਨ ਭਾਈ
ਲਫ਼ਜ਼ ਲਫ਼ਜ਼ ਜੋ ਬੰਦੇਨੇ ਆਖਿਆ ਸੀ ਓਸੇ ਤਰਾਂ ਉਹ ਆਖ ਸੁਨਾਨ ਭਾਈ
ਹੋਰ ਫ਼ੌਜਦਾ ਹਾਲ ਜੋ ਦੇਖਿਆ ਸੀ ਉਹ ਭੀ ਖੋਲ੍ਹ ਕੇ ਸਭ ਬਤਾਨ ਭਾਈ
ਸੁਣ ਉੱਡ ਗਈ ਹੋਸ਼ ਕਰਤਾਰਸਿੰਘਾ ਕੰਬ ਗਏ ਵਜ਼ੀਰ ਦੀਵਾਨ ਭਾਈ

ਵਾਕ ਕਵੀ ॥

ਚਿਹਰਾ ਸੂਬੇ ਦਾ ਸੁਣਦਿਆਂ ਜ਼ਰਦ ਹੋਯਾ ਲੱਗਾ ਕਾਲਜਾ ਥਰਥਰਾਨ ਭਾਈ
ਸਾਰੇ ਸ਼ਹਿਰ ਆਕੇ ਮੱਚ ਗਿਆ ਰੌਲਾ ਲੱਗੇ ਲੋਕ ਸਲਾਂਹ ਦੁੜਾਨ ਭਾਈ
ਕਰ ਭਾਜੜਾਂ ਚੱਲੀਏ ਫੇਰ ਪਿੱਛੋਂ ਔਖੀ ਹੋਵਨੀ ਜਿੰਦ ਛੁਪਾਨ ਭਾਈ
ਵਿੱਚ ਫ਼ਿਕਰ ਦਰਯਾ ਦੇ ਲੋਕ ਡੁੱਬੇ ਭੁੱਲਾ ਸਾਰਿਆਂ ਨੂੰ ਪੀਨ ਖਾਨ ਭਾਈ
ਰਲ ਦੇਣ ਵਜ਼ੀਦ ਨੂੰ ਲੱਖ ਗਾਲੀਂ ਜਿੱਨੇ ਵਿੱਚ ਸਰੰਦ ਇਨਸਾਨ ਭਾਈ
ਕੀਤਾ ਏਸਦਾ ਆਵਨਾ ਪੇਸ਼ ਸਾਡੇ ਘਰਾਂ ਵਿੱਚ ਬਹਿ ਬਹਿ ਪਛੋਤਾਨ ਭਾਈ
ਰਾਤੀਂ ਡਰਦਿਆਂ ਲੋਕ ਨ ਅੱਖ ਲਾਂਦੇ ਐਵੇਂ ਖ਼ੌਫ਼ ਖਾ ਖਾ ਬਰੜਾਨ ਭਾਈ
ਓਧਰ ਬੰਦੇ ਨੇ ਕੂਚ ਦਾ ਹੁਕਮ ਕੀਤਾ ਉੱਤੇ ਚੋਬ ਨਗਾਰਿਆਂ ਲਾਨ ਭਾਈ
ਫੌਜਾਂ ਚੱਲੀਆਂ ਹੜ ਦਰਯਾ ਵਾਂਗੂੰ ਜਿਵੇਂ ਸ਼ੇਰ ਸ਼ਕਾਰ ਤੇ ਧਾਨ ਭਾਈ
ਹੋਰ ਸੈਂਕੜੇ ਆ ਆ ਮਿਲਨ ਲੱਗੇ ਮਾਝੇ ਮਾਲਵੇ ਵਿਚੋਂ ਜਵਾਨ ਭਾਈ
ਡਾਕੂ ਧਾੜਵੀ ਚੋਰ ਲੁਟੇਰੇ ਖ਼ੂਨੀ ਰਲੇ ਆ ਵਿੱਚੋਂ ਬਾਂਗਰਾਨ ਭਾਈ
ਲੁੱਟ ਮਾਰ ਦੀ ਰੀਝ ਤੇ ਹੋਏ ਕੱਠੇ ਵਾਂਗ ਬਾਘ ਦੇ ਜੱਲ੍ਹੀਆਂ ਪਾਨ ਭਾਈ
ਹੌਲੀ ਹੌਲੀ ਹੋਇਆ ਆਨ ਦਲ ਕਠਾ ਧੂੜਾਂ ਉੱਡੀਆਂ ਵਿੱਚ ਅਸਮਾਨ ਭਾਈ
ਲੱਗੀ ਧਮਕ ਪੰਜਾਬ ਨੂੰ ਆਨ ਡਾਢ੍ਹੀ ਬੰਦਾ ਚੱਲਿਆ ਵਾਂਗ ਤੂਫ਼ਾਨ ਭਾਈ
ਪਿੱਛੇ ਖ਼ਾਲਸਾ ਘੱਤ ਵਹੀਰ ਤੁਰਿਆ ਅੱਗੇ ਗੁਰੂ ਬੰਦਾ ਸੁਲਤਾਨ ਭਾਈ
ਸੈਢ਼ਾਂ ਬਾਦਨੂੰ ਚੱਲੇ ਕਰਤਾਰ ਸਿੰਘਾ ਸੁਣੋ ਅੱਗ ਲਾਹੁਣ ਬਿਆਨ ਭਾਈ

ਸਮਾਣੇ ਤੋਂ ਚੜ੍ਹ ਕੇ ਸੈਢ਼ਾਂ ਬਾਦ ਸਨੌਰਾ, ਕੁੰਜ ਪੁਰਾ, ਦਾਮਲਾ, ਟੀਹ, ਘੁੜਾਮ ਠਸਕਾ,
ਅੰਬਾਲਾ, ਕਪੂਰੀ ਮੁਸਤਾ ਬਾਦ ਆਦਿਕ ਗ੍ਰਾਮਾ ਨੂੰ ਬੰਦੇ ਬਹਾਦਰ ਨੇ ਫ਼ਤ੍ਹੇ ਕਰਨਾ॥

ਮਾਰ ਕੁਟ ਸਮਾਣੇ ਦਾ ਨਾਸ ਕਰਕੇ ਸਿੰਘ ਅਗਾਂਹ ਨੂੰ ਹੋਏ ਤੱਯਾਰ ਲੋਕੋ

ਸਾਰੇ ਰੱਜ ਗਏ ਨਾਲ ਦੌਲਤਾਂ ਦੇ ਲੁੱਟਾਂ ਲੁੱਟੀਆਂ ਬੇਸ਼ਮਾਰ ਲੋਕੋ
ਹਾਥੀ ਘੋੜੇ ਲਏ ਜ਼ੇਵਰਾਤ ਨਕਦੀ ਹੋਰ ਕੀਮਤੀ ਕਈ ਹੱਥਜ਼ਾਰ ਲੋਕੋ
ਖ਼ਾਕ ਸ਼ਾਹ ਸਮਾਣੇ ਨੂੰ ਕਰ ਚੱਲੇ ਚੱਲੇ ਘੱਟ ਨ ਸਿੰਘ ਗੁਜ਼ਾਰ ਲੋਕੋ
ਚੜ੍ਹੇ ਫ਼ਤ੍ਹਾ ਗਜਾ ਕੇ ਸਿੰਘ ਸੂਰੇ ਇੱਕ ਨਾਮ ਅਕਾਲ ਚਤਾਰ ਲੋਕੋ
ਕਮਰ ਕਸੇ ਲਏ ਕਰ ਸਾਰਿਆਂ ਨੇ ਚੜ੍ਹੇ ਚੋਬ ਨਗਾਰੇ ਤੇ ਮਾਰ ਲੋਕੋ
ਪਿੱਛੇ ਚੱਲੀ ਹੋ ਫੌਜ ਪਿਆਦਿਆਂ ਦੀ ਅੱਗੇ ਘੋੜਿਆਂ ਦੇ ਅੱਸਵਾਰ ਲੋਕੋ
ਉੱਤੇ ਹਾਥੀਆਂ ਘੱਤ ਉਮਾਰੀਆਂ ਕਈ ਚੱਲੇ ਸੂਰਮੇ ਸਿੰਘ ਸਰਦਾਰ ਲੋਕੋ
ਮੂੰਹ ਰੱਖੜਾ ਵੱਲ ਸਰੰਦ ਸਿਧਾ ਵਿੱਚ ਰਾਹਾਂ ਕਰਦੇ ਮਾਰੋ ਮਾਰ ਲੋਕੋ
ਟੁਰਿਆ ਮਗਰ ਵਹੀਰ ਰਹੇ ਚੋਬਰਾਂ ਦਾ ਅੱਗੇ ਬੰਦਾ ਹੋਇਆ ਫ਼ੌਜਦਾਰ ਲੋਕੋ
ਠਸਕਾ ਮਾਰ ਅੰਬਾਲਾ ਘੁੜਾਮ ਗਏ ਮੁਸਤਾਬਾਦ ਨੂੰ ਕਦਮ ਉਭਾਰ ਲੋਕੋ
ਅਕਬ੍ਰਅਲੀਖਾਂ ਨਜ਼੍ਰ ਲੈ ਆਨ ਮਿਲਜਾ ਅੱਗੋਂ ਸਿੰਘਾਂ ਦੀ ਪਾਇਕੇ ਸਾਰ ਲੋਕੋ
ਕੋਲੋਂ ਸਿੰਘਾਂ ਭੀ ਦੱਸਿਆ ਭੇਦ ਸਾਰਾ ਇਹ ਗੁਰਾਂ ਦੇ ਨੇ ਸੇਵਾਦਾਰ ਲੋਕੋ
ਗੁਰੂ ਨੌਮ ਜੀ ਦੀ ਟਹਿਲ ਬਾਪ ਇਹਦੇ ਸੈਫ਼ਖਾਂ ਕੀਤੀ ਸੇਵਾ ਧਾਰ ਲੋਕੋ
ਇਹ ਸੁਣ ਬੰਦਾ ਮਿਹਰਬਾਨ ਹੋਇਆ ਲਈ ਓਧਰੋਂ ਮੋੜ ਮੁਹਾਰ ਲੋਕੋ
ਸੈਫਾਂ ਬਾਦ ਨ ਲੁੱਟਿਆ ਏਸ ਲਈ ਗੁਰੂ ਘਰ ਹੈ ਬਖਸ਼ਣੇਹਾਰ ਲੋਕੋ
ਅੱਗੇ ਚੱਲ ਸਨੌਰੇ ਦੇ ਨੇੜ ਢੁੱਕੇ ਧੌਂਸਾ ਵੱਜਿਆ ਹੋਈ ਧੁਨਕਾਰ ਲੋਕੋ
ਹਾਕਮ ਓਸ ਥਾਂ ਦਾ ਪੈਰੀਂ ਆਨ ਡਿੱਗਾ ਘੋੜੇ ਪੰਜਆ ਨਜ਼ਰ ਗੁਜ਼ਾਰ ਲੋਕੋ
ਅਕਬ੍ਰਅਲੀਖਾਂ ਦੇ ਆਖੇ ਛੱਡ ਦਿਤਾ ਰਸਦ ਲੈਨਦਾ ਕਰ ਇੱਕਰਾਰ ਲੋਕੋ
ਇੱਕ ਦਿਣ ਮੁਕਾਮ ਦਾ ਹੁਕਮ ਕੀਤਾ ਡੇਰਾ ਲਾਇਆ ਫੌਜ ਉਤਾਰ ਲੋਕੋ
ਸੈਨਾ ਚਾਰ ਹਜ਼ਾਰ ਆ ਹੋਈ ਕੱਠੀ ਪਾਣੀ ਹੜ ਦੇ ਵਾਂਗ ਵਚਾਰ ਲੋਕੋ
ਵਿੱਚ ਰਾਹਾਂ ਦੇ ਆਵੰਦੇ ਪਿੰਡ ਜਿਹੜੇ ਲੁੱਟ ਮਾਰਕੇ ਕਰਨ ਉਜਾੜ ਲੋਕੋ
ਸਿਰਫ ਆਜਜ਼ਾਂ ਦੇ ਘਰ ਬੱਚ ਰਹਿੰਦੇ ਅਤੇ ਜ਼ਾਲਮਾਂ ਦੀ ਉੱਡੇ ਛਾਰ ਲੋਕੋ
ਹਿੰਦੂ ਸਤੇ ਹੋਏ ਮੁਸਲਮਾਨਾ ਪਾਸੋਂ ਅੱਗੋਂ ਆ ਆ ਕਰਨ ਪੁਕਾਰ ਲੋਕੋ
ਜ਼ੁਲਮ ਜ਼ਾਲਮਾ ਦੇ ਜਿਵੇਂ ਸੁਣੇ ਬੰਦਾ ਤਿਵੇਂ ਚੜ੍ਹੇ ਗ਼ੁੱਸਾ ਬਿਸਯਾਰ ਲੋਕੋ
ਸਿਰ ਜ਼ਾਲਮਾਂ ਦੇ ਕਿਆਮਤ ਆਗਈ ਵੱਡੇ ਆਣਕੇ ਹੋਏ ਲਾਚਾਰ ਲੋਕੋ

ਏਸ ਤਰਾਂ ਉਜਾੜ ਤੇ ਮਾਰ ਕਰਦੇ ਜਮਨਾ ਤੀਕ ਪਹੁੰਚੇ ਇੱਕੋਵਾਰ ਲੋਕੋ
ਕੁੰਜ ਪੁਰੇ ਨੂੰ ਜਾਂਦਿਆਂ ਘੇਰ ਲਿਆ ਸਿੰਘਾਂ ਝਟ ਹੋਕੇ ਖ਼ਬਰਦਾਰ ਲੋਕੋ
ਹਾਕਮ ਓਸਥਾਂ ਦਾ ਨੱਠਾ ਖ਼ੌਫ ਖਾਕੇ ਲੜਿਆ ਮੂਲ ਨ ਹੋ ਹੁਸ਼ਿਯਾਰ ਲੋਕੋ
ਉਹਦੀ ਫ਼ੌਜ ਨੇ ਸਾਹਮਣਾ ਆਨ ਕੀਤਾ ਐਵੇਂ ਨੱਠ ਗਈ ਖਾਕੇ ਮਾਰ ਲੋਕੋ
ਹਸ਼ਮਤਖ਼ਾਂ ਪਠਾਨ ਦੇ ਘਰ ਲੁੱਟੇ ਖਿੱਚੀ ਕਾਜ਼ੀਆਂ ਤੇ ਤੱਲਵਾਰ ਲੋਕੋ
ਕਤਲ ਆਮ ਕੀਤੀ ਘਰ ਕਾਜ਼ੀਆਂ ਦੇ ਦਿੱਤੇ ਰੋੜ੍ਹ ਤੱਲਵਾਰ ਦੀ ਧਾਰ ਲੋਕੋ
ਸਾਹਿਬ ਜ਼ਾਦਿਆਂ ਤੇ ਇਨ੍ਹਾਂ ਪਾਪੀਆਂ ਨੇ ਕੀਤਾ ਵਿੱਚ ਸਰੰਦਸੀ ਵਾਰ ਲੋਕੋ
ਫਤਵਾ ਸ਼ਰ੍ਹਾ ਦਾ ਲਾਇਕੇ ਜ਼ਾਲਮਾਂ ਨੇ ਚੁਨਵਾਇ ਸਨ ਵਿੱਚ ਦੀਵਾਰ ਲੋਕੋ
ਏਸੇ ਥਾਂ ਦਾ ਅਸਲ ਸੀ ਰਹਿਣਵਾਲਾ ਪਾਪੀ ਸੂਬਾ ਵਜ਼ੀਦ ਬੁਰਿਆਰ ਲੋਕੋ
ਏਸ ਵਾਸਤੇ ਲੁੱਟਿਆ ਖ਼ੂਬ ਸਿੰਘਾਂ ਕੀਤਾ ਖ਼ੂਨ ਦਾ ਗਰਮ ਬਾਜ਼ਾਰ ਲੋਕੋ
ਓਥੋਂ ਚੱਲਕੇ ਦਾਮਲਾ ਮਾਰਿਓਨੇ ਦਿੱਤੀ ਸਜ਼ਾ ਜੋ ਸਨ ਸਜ਼ਾਵਾਰ ਲੋਕੋ
ਗੜ੍ਹ ਪਾਓਂਟੇ ਨਿਮਕ ਹਰਾਮ ਹੋਏ ਏਸੇ ਥਾਂ ਦੇ ਖ਼ਾਨ ਗਵਾਰ ਲੋਕੋ
ਗ਼ੁੱਸਾ ਉਹ ਸਿੰਘਾਂ ਓਥੇ ਕੱਢਿਆ ਸੀ ਕੀਤੀ ਮਾਰ ਸੀ ਬੁਰੀ ਪ੍ਰਕਾਰ ਲੋਕੋ
ਦਿਲ ਲਾ ਪਠਾਣਾਂ ਦੇ ਘਰ ਲੁੱਟੇ ਬਾਕੀ ਛੱਡਿਆ ਨਹੀਂ ਉਧਾਰ ਲੋਕੋ
ਮੁੜ ਦਾਮਲੇ ਤੋਂ ਪਿਛਾਂ ਹੱਟ ਆਏ ਆਏ ਟੀਹੇ ਦੀ ਮੱਲ ਗੁਜ਼ਾਰ ਲੋਕੋ
ਚੜ੍ਹ ਲੁੱਟਿਆ ਧੀਨ ਮੁਲਾਣੇ ਤਾਈਂ ਪਏ ਸਿੰਘ ਜਾਕੇ ਲੱਲਕਾਰ ਲੋਕੋ
ਰੰਗੜ੍ਹ ਟੀਹੇ ਦੇ ਨਜ਼ਰ ਲੈ ਆਨ ਮਿਲੇ ਘੋੜੇ ਨੱਕਦੀ ਜ਼ਰ ਜਵਾਹਰ ਲੋਕੋ
ਏਸ ਵਾਸਤੇ ਪਿੰਡ ਨ ਲੁੱਟਿਆ ਉਹ ਬੰਦੇ ਬਖ਼ਸ਼ ਦਿੱਤਾ ਬਖ਼ਸ਼ਨਹਾਰ ਲੋਕੋ
ਰਸਦ ਬਸਦ ਮੰਗਾ ਕੇ ਛਕੀ ਸਿੰਘਾਂ ਓਥੇ ਕਰ ਪ੍ਰਸਾਦ ਤਯਾਰ ਲੋਕੋ
ਕਦੇ ਟਲੀ ਨ ਪੀਰ ਪੈਗ਼ੰਬਰਾਂ ਤੋਂ ਭਾਵੀ ਹੋਵੰਦੀ ਜੋ ਕਰਤਾਰ ਲੋਕੋ
ਵਿੱਚ ਪਿੰਡ ਗਏ ਕਿਸੇ ਕੰਮ ਲਈ ਸਿੰਘ ਡੇਰਿਓਂ ਉੱਠ ਦੋ ਚਾਰ ਲੋਕੋ
ਗਊ ਘਾਤ ਹੁੰਦਾ ਅੱਗੇ ਦੇਖਿਆ ਜਾ ਅਖੀਂ ਆਪਣੀ ਗਾਮ ਵਿੱਚ ਧਾਰ ਲੋਕੋ
ਵੇਖ ਪਾਪ ਇਹ ਸਿੰਘ ਨ ਜਰ ਸੱਕੇ ਪਏ ਸ਼ੇਰ ਵਾਂਗੂ ਭੱਬਕਾਰ ਲੋਕੋ
ਪੰਜਾਂ ਛਿਆਂ ਨੂੰ ਜਾਂਦਿਆਂ ਵੱਢ ਦਿੱਤਾ ਝੱਟਪੱਟ ਲਾਈ ਨਹੀਂ ਵਾਰ ਲੋਕੋ
ਮੁਸਲਮਾਨ ਕੱਠੇ ਹੋਕੇ ਆਨ ਪਏ ਸਾਰੇ ਪਿੰਡ ਦੇ ਪਾਕੇ ਸਾਰ ਲੋਕੋ

ਸਾਰੇ ਸਿੰਘ ਹੋ ਗਏ ਸ਼ਹੀਦ ਓਥੇ ਸਿਰ ਆਪਣੇ ਧਰਮ ਤੇ ਵਾਰ ਲੋਕੋ
ਇਹ ਖਬਰ ਜਾ ਬੰਦੇਨੂੰ ਜਦੋਂ ਹੋਈ ਓਸੇ ਵਕਤ ਆ ਪਿਆ ਲਲਕਾਰ ਲੋਕੋ
ਸਿੰਘ ਆ ਪਏ ਗੱਜਕੇ ਸ਼ੇਰ ਵਾਂਗੂੰ ਉੱਤੇ ਬਾਜ਼ ਜਿਓਂ ਪੈਨ ਸ਼ਕਾਰ ਲੋਕੋ
ਕਤਲ ਆਮ ਤੇ ਲੁੱਟ ਮਚਾ ਦਿੱਤੀ ਭੱਜੇ ਤੁਰਕ ਹੋ ਗਏ ਫ਼ਰਾਰ ਲੋਕੋ
ਭੈੜੇ ਕਰਮ ਦੀ ਖ਼ੂਬ ਸਜ਼ਾ ਪਾਈ ਕਤਲ ਹੋ ਗਏ ਬੇ ਸੁਮਾਰ ਲੋਕੋ
ਓਥੋਂ ਨੇੜੇ ਹੀ ਮੁਸਤਫ਼ਾ ਬਾਦ ਅੰਦ੍ਰ ਹੈ ਸੀ ਉੱਤ੍ਰੀ ਫੌਜ ਜਰਾਰ ਲੋਕੋ
ਸੂਬੇ ਘੱਲੀ ਸਰੰਦ ਤੋਂ ਚਾੜ੍ਹ ਕੇ ਸੀ ਕੁੰਜਪੁਰੇ ਦੀ ਓਹ ਮਦੱਦਗਾਰ ਲੋਕੋ
ਬੰਦੇ ਫੌਜ ਦੇ ਔਨ ਥੋਂ ਚੜ੍ਹ ਪਹਿਲਾਂ ਕੁੰਜਪੁਰਾ ਕਰ ਲੁੱਟਿਆ ਖ਼ਵਾਰ ਲੋਕੋ
ਫੌਜ ਰਾਹ ਦੇ ਵਿਚ ਹੀ ਖੇਡਦੀ ਸੀ ਕੂੰਜ ਪਹਿਲਾਂ ਹੋਗਈ ਉਡਾਰ ਲੋਕੋ
ਓਹ ਤਿੰਨ ਹਜ਼ਾਰ ਅੱਸਵਾਰ ਹੈ ਸੀ ਸਾਰੇ ਤੁਰਕ ਜਾ ਕਰਨ ਪੁਕਾਰ ਲੋਕੋ
ਜੰਗੀ ਤੋਪ ਲੈ ਦੋ ਕਰਤਾਰ ਸਿੰਘਾ ਚੜ੍ਹੇ ਵੱਲ ਸਿੰਘਾਂ ਧੌਂਸਾ ਮਾਰ ਲੋਕੋ

ਵਜ਼ੀਦ ਖਾਂ ਦੀ ਫੌਜ ਜੋ ਕੁੰਜ ਪੁਰੇ ਦੀ ਰਾਖੀ ਆਈ ਸੀ ।
ਮੁਸਤਫ਼ਾਬਾਦ ਵਿੱਚ ਉਹਦੀ ਬੰਦੇ ਬਹਾਦਰ ਨਾਲ ਲੜਾਈ ॥

ਲੈ ਕੇ ਤੋਪ ਖ਼ਾਨਾ ਫੌਜ ਆਣ ਪਈ ਝੱਟ ਪੱਟ ਆ ਜੰਗ ਮਚਾ ਦਿੱਤਾ
ਅੱਗੋਂ ਸਿੰਘਾਂ ਭੀ ਫ਼ਰਕ ਨ ਮੂਲ ਕੀਤਾ ਮੱਥਾ ਸਾਹਮਣੇ ਹੋ ਇਕੇ ਡਾਹ ਦਿੱਤਾ
ਉਹਨਾਂ ਡਾਹ ਕੇ ਤੋਪ ਉਡਾ ਦਿੱਤੇ ਫੜ ਜ਼ਿਮੀ ਦਾ ਤਬਕ ਹਲਾ ਦਿੱਤਾ
ਝੱਲੀ ਗਈ ਨ ਤੋਪ ਦੀ ਝਾਲ ਯਾਰੋ ਪੈਰ ਮਾਂਗਵੀਂ ਧਾੜ ਖਸਕਾ ਦਿੱਤਾ
ਵਿੱਚ ਝਾੜੀਆਂ ਸਿਰ ਛਪਾਉਨ ਲੱਗੇ ਹੱਥ ਜੰਗ ਤੋਂ ਪਿਛਾਂ ਹਟਾ ਦਿੱਤਾ
ਦਿਲ ਛੱਡਿਆ ਲੁੱਟਦੀ ਰੀਝ ਲੱਥੀ ਕਹਿੰਦੇ ਰੱਬਾ ਇਹ ਵਖ਼ਤ ਕੀ ਪਾ ਦਿੱਤਾ
ਅਸਾਂ ਜਾਤਾ ਸੀ ਸੀਰੇ ਦਾ ਖ਼ੈਰ ਹੈ ਇਹ ਸਾਡੇ ਨਾਲ ਮੱਥਾ ਕਿਧਾਲਾ ਦਿੱਤਾ
ਸਾਨੂੰ ਏਸ ਬਲਾ ਦੀ ਖ਼ਬਰ ਨਹੀ ਸੀ ਸਿਰ ਵੇਲਣੇ ਵਿੱਚ ਫਸਾ ਦਿੱਤਾ
ਪਿਛਾਂ ਮਾਰਕੇ ਚੁੰਗੀਆਂ ਨੱਠ ਚੱਲੇ ਅਗੋਂ ਤੋਪ ਨੇ ਮੂੰਹ ਭਵਾ ਦਿੱਤਾ
ਪਰਲੇ ਕਾਲ ਦੇ ਬੱਦਲਾਂ ਵਾਂਗ ਗੱਜਣ ਫੜ ਗਰਜ ਅਸਮਾਨ ਬੁਲਾ ਦਿੱਤਾ
ਐਵੇਂ ਨੱਠ ਚੱਲੀ ਫੌਜ ਲੋਟੂਆਂ ਦੀ ਸਿਰ ਕਿਸੇ ਨ ਅੱਗੇ ਹੋ ਆ ਦਿੱਤਾ
ਜੇਹੜੇ ਨਿਰੇ ਕੜਾਹ ਦੇ ਯਾਰ ਹੈਸਨ ਪਹਿਲੇ ਗੋਲੇ ਉਹਨਾ ਦਿਲ ਢਾਹ ਦਿੱਤਾ

ਨਾਲੇ ਤਜਰਬਾਕਾਰ ਪਠਾਨਸਨ ਉਹ ਚਾ ਜੱਟਾਂਦਾ ਉਨ੍ਹਾਂਨੇਲਾਹ ਦਿੱਤਾ
ਭੱਜੇ ਜਾਨ ਨ ਪਰਤ ਕੇ ਵੇਖਦੇਨੇ ਇੱਕ ਦੂਜੇਨੂੰ ਕਿਸੇ ਨ ਰਾਹ ਦਿੱਤਾ
ਤੱਤ ਖ਼ਾਲਸਾਹੀ ਪੈਰੀਂ ਕਾਇਮਰਿਹਾ ਜਿਨ੍ਹਾਂਧਰਮਤੇ ਸੀਸ ਹਰਾਦਿੱਤਾ
ਹਟੇ ਪੈਰ ਨ ਪਿਛਾਂ ਕਰਤਾਰ ਸਿੰਘਾ ਮਾਰ ਤੁਰਕ ਤੇ ਤੁਰਕ ਚੜ੍ਹਾਦਿੱਤਾ

ਬੰਦੇ ਬਹਾਦਰ ਨੇ ਗੁਸੇ ਵਿਚ ਆਕੇ ਤੀਰ ਮਾਰਨੇ ॥

ਬੰਦੇ ਦੇਖਜ਼ਾ ਕੱਮ ਖ਼ਰਾਬ ਹੋਇਆ ਸਾਰੇ ਭੱਜ ਚੱਲੇ ਸਿੰਘਾਂ ਧੀਰ ਛੱਡੇ
ਉੱਚੇ ਟਿੱਲੇ ਤੇ ਭੱਜ ਕੇ ਜਾ ਚੜ੍ਹਿਆਂ ਗੁਸੇ ਵਿੱਚ ਆਕੇ ਡਾਢੇ ਤੀਰ ਛੱਡੇ
ਜੇਹੜੇ ਫ਼ੌਜਦੇ ਵਿੱਚ ਸਰਦਾਰ ਹੈਸਨ ਚੀਰ ਉਨ੍ਹਾਂਦੇ ਮਾਰ ਸਰੀਰ ਛੱਡੇ
ਮਾਰ ਮਾਰ ਮੈਦਾਨ ਸਥਾਰ ਲਾਹੇ ਜਿਵੇਂ ਵੱਢ ਤ੍ਰਖਾਨ ਸ਼ਤੀਰ ਛੱਡੇ
ਧੂੜ ਵਿੱਚ ਮੈਦਾਨ ਉਡਾ ਦਿੱਤੀ ਜਦੋਂ ਵਿੱਚ ਗੁੱਸੇ ਆਕੇ ਬੀਰ ਛੱਡੇ
ਇੱਕੋ ਵਾਰ ਖਾਕੇ ਪਿਛਾਂ ਭਾਂਜ ਨੱਠੇ ਸਿੰਘਾ ਨਾਲ ਤੱਲਵਾਰ ਦੇ ਚੀਰ ਛੱਡੇ
ਤੋਪਾਂ ਸਣੇ ਅਸਬਾਬ ਦੇ ਛੱਡ ਗਏ ਭੱਜੇ ਜਾਣ ਵੀਰਾਂ ਤਾਈਂ ਵੀਰ ਛੱਡੇ
ਸਾਰੇ ਸਿੰਘਾਂਦੇ ਕੱਮ ਕਰਤਾਰਸਿੰਘਾ ਗੁਰੂਰਾਸਕਰ ਬਿਨਾ ਤੱਦਬੀਰ ਛੱਡੇ

ਵਾਕ ਕਵੀ ॥

ਜਦੋਂ ਫੌਜ ਵਜੀਦੇਦੀ ਭਾਂਜ ਖਾਗਈ ਪਈ ਬੰਦੇਦੀ ਧਾਂਗ ਜਹਾਨ ਅੰਦ੍ਰ
ਸੁਣ ਸੁਣ ਵਜ਼ੀਦਖਾਂ ਦੁਖੀ ਹੋਯਾ ਕਲਬਲਾਟ ਪੈਗਈ ਉਹਦੀਜਾਨ ਅੰਦ੍ਰ
ਉਹਨੂੰ ਕੋਈ ਤਦਬੀਰ ਨ ਸੁੱਝਦੀਸੀ ਹੋਇਆਦੁਖੀਲੱਗਾਗ਼ਮਖਾਨ ਅੰਦ੍ਰ
ਭਾਵੀ ਰੱਬਦੀ ਐਵੇਂ ਪੈਗਿਆ ਰੌਲਾ ਗ਼ਦ੍ਰ ਮੱਚ ਗਿਆ ਇਕ ਆਨ ਅੰਦ੍ਰ
ਲੋਕ ਵਿਗੜਕੇ ਬੰਦੇਦੇ ਮਗਰ ਲਗੇ ਦਲ ਹੋਏ ਕੱਠੇ ਨਹੀਂ ਬਿਆਨਅੰਦ੍ਰ
ਬੰਦੋਬ੍ਸਤ ਨ ਕਿਸੇ ਥੋਂ ਮੂਲ ਹੋਵੇ ਹਰਕੋਈ ਆਪਣੇ ਥਾਂ ਹੈਰਾਨਅੰਦ੍ਰ
ਓਧਰ ਪਾ ਮਰਹੱਟਿਆਂ ਜ਼ੋਰ ਦਿੱਤਾ ਬਾਦਸ਼ਾਹਗਿਆ ਹਿੰਦੁਸਤਾਨ ਅੰਦ੍ਰ
ਬਾਦਸ਼ਾਹਦੇ ਤਾਈਂ*ਸ਼ਿਵਰਾਜਸਿੰਘਨੇਕੀਤਾਬਹੁਤਲਾਚਾਰਮੈਦਾਨਅੰਦ੍ਰ
ਫੌਜਾਂ ਸਾਰੀਆਂ ਰੁੱਝੀਆਂਓਸਪਾਸੇ ਖਾਲੀਪਿਆ ਪੰਜਾਬ ਨ ਧਿਆਨ ਅੰਦ੍ਰ
ਸੂਬੇ ਬਾਦਸ਼ਾਹਦੇ ਨਾਲ ਵਿਗੜ ਖਲੇ ਆਕੀ ਹੋਗਏ ਆਪਣੇ ਥਾਨ ਅੰਦ੍ਰ

---

* ਸੇਵਾ ਜੀ ਮਰਹਟਾ ॥

ਇੱਕ ਦੂਜੇ ਦੇ ਨਾਲ ਉੱਠ ਲੜਨ ਲਗੇ ਵੜਿਆ ਸਭ ਦੇ ਆਨ ਸ਼ੈਤਾਨ ਅੰਦ੍ਰ
ਏਧਰ ਬੰਦੇ ਦਾ ਆਣਕੇ ਦਾ ਲੱਗਾ ਫਰਕ ਰਿਹਾ ਨ ਲੁੱਟ ਮਚਾਨ ਅੰਦ੍ਰ
ਬੰਦੇ ਪਿੰਡਾਂ ਦੇ ਪਿੰਡ ਉਜਾੜ ਦਿੱਤੇ ਦੇਸ ਘੱਤ ਦਿੱਤਾ ਘਮਸਾਨ ਅੰਦ੍ਰ
ਵਿੱਚ ਦੇਸ ਦੇ ਖੇਡ ਮਚਾ ਦਿੱਤੀ ਪਾਈ ਲੁੱਟ ਪੰਜਾਬ ਵੈਰਾਨ ਅੰਦ੍ਰ
ਗ਼ਮੀ ਹਿੰਦੂਆਂ ਦੇ ਦਿਲੋਂ ਦੂਰ ਹੋਈ ਬੇੜਾ ਤੁਰਕ ਦਾ ਪਿਆ ਤੁਫਾਨ ਅੰਦ੍ਰ
ਝਾਲ ਬੰਦੇ ਦੀ ਝੱਲੇ ਕਰਤਾਰ ਸਿੰਘਾ ਜੁਰਤ ਰਹੀ ਨ ਮੁਗ਼ਲ ਪਠਾਨ ਅੰਦ੍ਰ

ਸਢੌਰੇ ਦੇ ਹਿੰਦੂਆਂਨੇ ਬੰਦੇ ਬਹਾਦਰ ਅਗੇ ਆਕੇ ਪੁਕਾਰ ਕਰਨੀ ॥

ਇੱਕ ਦਿਨ ਸਢੌਰੇ ਦੇ ਰਲ ਹਿੰਦੂ ਕੱਠੇ ਹੋਇ ਕੇ ਆਨ ਪੁਕਾਰਦੇ ਨੇ
ਬੰਦੇ ਪਾਸ ਆਕੇ ਢਾਹੀਂ ਮਾਰ ਰੁੰਨੇ ਮੂੰਹ ਘਾ ਪੱਲੇ ਗਲ ਡਾਰਦੇ ਨੇ
ਸਾਡੀ ਰੱਖਯਾ ਵਾਸਤੇ ਗੁਰੂ ਦੇ ਕਰ ਰੋਇ ਰੋਇ ਕੇ ਅੱਥਰੂ ਢਾਰਦੇ ਨੇ
ਕੀਤੀ ਮੁਸਲਮਾਨਾ ਜਾਨ ਤੰਗ ਸਾਡੀ ਨਿੱਤ ਸਾਡੇ ਤੇ ਕਹਿਰ ਗੁਜ਼ਾਰਦੇ ਨੇ
ਬਹੂ ਬੇਟੀਆਂ ਸਾਡੀਆਂ ਛੱਡਦੇ ਨਹੀਂ ਸਾਡੇ ਬੂਹਿਆਂ ਉਤੇ ਗਊਆਂ ਮਾਰਦੇ ਨੇ
ਜੋ ਚਾਹੁੰਦੇ ਅਸਾਂ ਦੇ ਨਾਲ ਕਰਦੇ ਖ਼ੌਫ਼ ਰੱਬ ਦਾ ਦਿਲ ਨ ਧਾਰਦੇ ਨੇ
ਲੁੱਟ ਪੁੱਟ ਲੈਂਦੇ ਜੋਰਾਵਰੀ ਸਾਨੂੰ ਭਰੇ ਹੋਏ ਉਹ ਕਿਬਰ ਹੰਕਾਰਦੇ ਨੇ
ਸਾਡੇ ਮੰਦ੍ਰਾਂ ਨੂੰ ਢਾਹ ਦੂਰ ਕਰਦੇ ਉੱਤੇ ਚਾਇ ਮਸੀਤ ਉਸਾਰਦੇ ਨੇ
ਬਹੀਆ ਸੁਰ ਹੋਇਆ ਇੱਕ ਪੀਰ ਓਥੇ ਕੁਤਬਦੀਨ ਭੀ ਨਾਮ ਉਚਾਰਦੇ ਨੇ
ਉਹਦੀ ਕਬ੍ਰ ਦਰਵਾਜ਼ਿਓਂ ਬਾਹਰ ਵੱਡੀ ਹੋਏ ਮੁਰੀਦ ਸਭ ਓਸ ਮੱਜ਼ਾਰਦੇ ਨੇ
ਮੁਰਦੇ ਸੜਨ ਨ ਦੇਂਵਦੇ ਹਿੰਦੂਆਂ ਦੇ ਦੂਣੇ ਲੈਨ ਮਸੂਲ ਬਪਾਰਦੇ ਨੇ
ਹਾਕਮ ਹੈ ਅਸਮਾਨ ਖ਼ਾਂ ਬੜਾ ਪਾਪੀ ਆਂਦੇ ਉਸਨੇ ਦਿਨ ਖੁਵਾਰਦੇ ਨੇ
ਅਸੀਂ ਡਰਦਿਆਂ ਉੱਚੀ ਨ ਸਾਹ ਲੈਂਦੇ ਸਾਡੇ ਦੋ ਭੀ ਦੱਮ ਲਾਚਾਰਦੇ ਨੇ
ਡਰ ਕੱਟ ਦੇ ਛੁੱਟ ਕਰਤਾਰ ਸਿੰਘਾ ਦਾਬੇ ਮਾਰਦੇ ਨਿੱਤ ਤਲਵਾਰਦੇ ਨੇ

ਬੰਦੇ ਬਹਾਦਰ ਦੀ ਚੜ੍ਹਾਈ ਸਢੌਰੇ ਉਤੇ ॥

ਇਹ ਸੁਣੀ ਪੁਕਾਰ ਜਾਂ ਹਿੰਦੂਆਂ ਦੀ ਡਾਢਾ ਜੋਸ਼ ਬੰਦੇ ਤਾਈਂ ਆਇਆ ਸੀ
ਓਸੇ ਵਕਤ ਉਹ ਸਿੱਖਯਾ ਯਾਦ ਆਈ ਤੁਰਨ ਲੱਗਿਆਂ ਗੁਰਾਂ ਸਖਾਇਆ ਸੀ
ਸਾਹਬਜ਼ਾਦਿਆਂ ਦਾ ਪਿੱਛੋਂ ਵੈਰ ਲੈਣਾ ਪੂਰੇ ਸਤਿਗੁਰਾਂ ਆਖ ਸੁਣਾਇਆ ਸੀ

ਪਹਿਲਾਂਮਾਰਸਢੌਰੇਦਾਨਾਸਕਰਨਾਬਾਜਾਂਵਾਲੇ ਨੇ ਆਪ ਫ਼ੁਰਮਾਇਆ ਸੀ
ਬੁੱਧੂਸ਼ਾਹਸਾਡਾ ਬੜਾ ਯਾਰ ਸੀਗਾ ਇਹਨਾਂ ਓਸਤੇ*ਫ਼ਤਵਾ ਲਾਇਆਸੀ
ਸਾਡੇ ਵਾਸਤੇ ਜੰਗ ਭੰਗਾਣੀਦੇ ਵਿੱਚ ਪੀਰ ਪੁਤ੍ਰਾਂ ਤਾਈਂ ਮਰਵਾਇਆ ਸੀ
ਕਯੋਂ ਹਿੰਦੂਦੀ ਤੂੰਇਮਦਾਦਕੀਤੀਮੁਸਲਮਾਨਾਂਇਹਜੁਰਮਲਗਾਇਆ ਸੀ
ਏਸੇ ਜ਼ੁਲਮਦੇ ਵਿੱਚਹੀ ਜ਼ਾਲਮਾਂ ਨੇ ਬੁੱਧੂ ਸ਼ਾਹਨੂੰ ਕਤਲ ਕਰਾਇਆ ਸੀ
ਵੇਲੇਸਿਰਇਹਗੱਲਜਾਂ ਯਾਦਆਈ ਓਸੇਵਕਤਹੀਧੌਂਸ ਵਜਵਾਇਆ ਸੀ
ਦਲਲੈ ਚੜ੍ਹਿਆ ਬੰਦਾਖਾਲਸੇਦਾ ਘੇਰਾ ਚਾਰਤਰਫ਼ੀਂ ਜਾਕੇ ਪਾਇਆ ਸੀ
ਯਾਰਾਂ ਮੱਘਰ ਸਤਾਰਾਂ ਸੌ ਚੌਠ ਹੈ ਸੀ ਬੰਦਾ ਜਦੋਂ ਸਢੌਰੇ ਤੇ ਧਾਇਆ ਸੀ
ਨਾਲ ਸਿੰਘਾਂ ਦੀ ਫੌਜ ਬੇਅੰਤ ਲੈਕੇ ਘਟਾਂਵਾਂਗ ਚੁਫੇਰ ਹੁਮਾਇਆ ਸੀ
ਅੱਗੇ ਉਨ੍ਹਾਂ ਨੂੰ ਖੁੜਕ ਅਗੇਤ੍ਰੀ ਸੀ ਉਨ੍ਹਾਂ ਜੰਗਦਾ ਸਾਜ ਸਜਾਇਆ ਸੀ
ਕਿਲ੍ਹਾਕਰਆਕੀਅੱਗੇਕਾਇਮਸਨ ਉਹ ਖ਼ਬ੍ਰਦਾਰਹੋ ਜੰਗਮਚਾਇਆ ਸੀ
ਦੁਹਾਂਪਾਸਿਆਂਤੋਂ ਗੋਲਾਦਗਨਲਗਾਧੂਆਂ ਵਿਚ ਅੱਸਮਾਨਦੇਛਾਇਆ ਸੀ
ਅੰਦ੍ਰਤੁਰਕ ਤੇ ਖ਼ਾਲਸਾਬਾਹਰਗੱਜੇ ਗੋਲੀਤੀਰਾਂਦਾਮੀਂਹਬਰਸਾਇਆ ਸੀ
ਕਈਪਿੰਡਸਨਤਾਬਿਆ ਸੱਯਦਾਂਦੀ ਬਾਹਰਾ ਉਨ੍ਹਾਂਦੀ ਮਦੱਦੇ ਆਇਆ ਸੀ
ਏਧਰ ਬੰਦੇਦੇ ਨਾਲਭੀ ਸਿੰਘ ਸੂਰੇ ਜਿਨ੍ਹਾਂ ਤਲੀ ਤੇ ਸੀਸ ਟਕਾਇਆ ਸੀ
ਅੰਦ੍ਰਲੜੇ ਅਸਮਾਨਖ਼ਾਂ ਪੀਰਜ਼ਾਦਾ ਬੀੜਾ ਕਸਮ ਖਾ ਜਿਸ ਉਠਾਇਆਸੀ
ਹੱਥੀਂ ਫੜਕੇ ਬੰਦੇਨੂੰ ਮਾਰਾਂਗਾ ਮੈਂ ਜ਼ਾਮਨ ਵਿੱਚ ਰਸੂਲ ਠਹਿਰਾਇਆ ਸੀ
ਦੋ ਪਹਿਰ ਉਹ ਤੋੜਕੇ ਲੜੇ ਜਾਨਾ ਮਾਰ ਸਿੰਘਾਂ ਦਾ ਮੂੰਹ ਭਵਾਇਆ ਸੀ
ਫ਼ਰਕ ਰਿਹਾ ਨ ਵਿੱਚ ਬਹਾਦ੍ਰੀ ਦੇ ਮਾਰ ਦਲ ਨੂੰ ਓਸ ਹਲਾਇਆ ਸੀ
ਤ੍ਰਿਨ ਪਹਿਰ ਬੀਤੇ ਜਦੋਂ ਲੜਦਿਆਂਨੂੰ ਸਿੰਘਾਂਬੈਠਕੇ ਮਤਾ ਪਕਾਇਆਸੀ
ਏਸ ਤਰਾਂ ਨ ਕਿਲਾ ਇਹ ਫ਼ਤ੍ਹਾ ਹੋਵੇਦਿਲੋਂ ਹੋਰਖਿਆਲ ਦੁੜਾਇਆ ਸੀ
ਬਾਬਾ ਗਿਆ ਬਿਨੋਦਸਿੰਘ ਪਾਸਬੰਦੇਤਾਹਨਾਸੂਰਮੇਨੂੰਜਾਕੇ ਲਾਇਆਸੀ
ਓਧਰ ਘਾਨ ਲੱਥੇ ਫ਼ੌਜਾਂ ਲੜਦੀਆਂਦੇ ਸਾਰਾ ਖੋਲ੍ਹਕੇਹਾਲ ਸੁਣਾਇਆ ਸੀ

*ਬੁੱਧੂ ਸ਼ਾਹ ਨੂੰ ਸਢੌਰੇ ਦੇ ਲੋਕਾਂ ਨੇ ਫ਼ਤਵਾ "ਡੱਨ" ਲਾਕੇ ਮਾਰ ਦਿੱਤਾ ਸੀ ਕਿ, ਤੂੰ ਕਾਫ਼ਰ "ਗੁਰੂ ਗੋਬਿੰਦ ਸਿੰਘ ਜੀ" ਦੀ ਮਦਦ ਭੰਗਾਨੀ ਵਿੱਚ ਕਿਯੋਂ ਕੀਤੀ।।

ਤੁਸੀ ਬੈਠ ਏਥੇ ਮਾਲਾ ਫੇਰਦੇਓ ਉੱਤੇ ਫੱਟਾਂ ਦੇ ਲੂਣ ਛੜਕਾਇਆ ਸੀ
ਗ਼ੁਸਾ ਖਾ ਕੇ ਬੰਦੇ ਕਰਤਾਰ ਸਿੰਘਾ ਖਿੱਚ ਤੀਰ ਕਮਾਨ ਚੜ੍ਹਾਇਆ ਸੀ

ਬੰਦੇ ਬਹਾਦਰ ਨੇ ਸਢੌਰੇ ਤੇ ਫ਼ਤ੍ਹਾ ਪਾਣੀ ॥

ਬੰਦਾ ਉੱਠਕੇ ਝੱਟ ਅੱਸਵਾਰ ਹੋਇਆ ਸਿੰਘ ਖ਼ੁਸ਼ੀਹੋ ਫ਼ਤ੍ਹਾ ਗਜਾਨ ਲੱਗੇ
ਇੱਕ ਚੜ੍ਹ ਆਵੇ ਉੱਤੇ ਖੜਾ ਹੋਇਆ ਤੁਰਕ ਵੇਖਦੂਰੋਂ ਗ਼ਮਖਾਨ ਲੱਗੇ
ਸਾੜ ਸਾੜ ਕਮਾਨ ਤੋਂ ਤੀਰ ਛੱਡੇ ਸੱਪਾਂ ਵਾਂਗ ਉਹ ਕਿਲ੍ਹੇ ਨੂੰ ਜਾਨ ਲੱਗੇ
ਜਿਹਨੂੰ ਛੋਹ ਜਾਂਦੇ ਥਾਂ ਰੱਖ ਲੈਂਦੇ ਵਿੱਚ ਪਲਕ ਪਰਾਨ ਉਡਾਨ ਲੱਗੇ
ਦਸਾਂ ਦਸਾਂ ਵਿੱਚੋਂ ਲੰਘ ਪਾਰ ਹੁੰਦੇ ਬੁਰਜਾਂ ਵਾਂਗ ਜਵਾਨਾਂ ਨੂੰ ਢਾਨ ਲੱਗੇ
ਮਾਨੋ ਨਾਗ ਜ਼ਹਿਰੀ ਬੰਦੇ ਛੱਡ ਦਿੱਤੇ ਬੁਰੇ ਜ਼ਹਿਰਦੇ ਢੰਗ ਚਲਾਨ ਲੱਗੇ
ਹੱਡ ਭੰਨ ਜਵਾਨਾਂ ਦੇ ਪਾਰ ਹੁੰਦੇ ਲਹੂ ਪੀ ਕਲੇਜੜੇ ਖਾਨ ਲੱਗੇ
ਪਾਣੀ ਮੂੰਹੋਂ ਨ ਮੰਗਿਆ ਫੇਰ ਕਿਸੇ ਇੱਕਵਾਰ ਜਿਨ੍ਹਾਂਤਾਈਂ ਬਾਨ ਲੱਗੇ
ਉਹ ਸਦਾ ਦੇ ਲਈ ਬੇਹੋਸ਼ ਸੁੱਤੇ ਤੀਰ ਬੰਦੇ ਦੇ ਜਿਨ੍ਹਾਂ ਨੂੰ ਆਨ ਲੱਗੇ
ਵਰ੍ਹੇਤੀਰਜਿਉਂ ਸਾਉਣਦਾ ਮੀਂਹ ਵੱਸੇ ਏਹ ਦੇਖਕੇ ਤੁਰਕ ਘਬਰਾਨ ਲੱਗੇ
ਤੀਰਚੱਲਿਆਗਿਆਨਇੱਕਖ਼ਾਲੀ ਅਰਜਨ ਕਰਨ ਦੇ ਵਾਂਗਨਸ਼ਾਨਲੱਗੇ
ਵਿੱਚੋਂ ਦੋ ਕੁ ਸੌ ਜਾਂ ਡਿੱਗ ਪਏ ਬਾਕੀ ਡਰ ਕੇ ਜਾਣ ਛਪਾਨ ਲੱਗੇ
ਮਾਰੇ ਖ਼ੌਫ਼ ਦੇ ਕੋਈ ਨ ਹੋਏ ਅੱਗੇ ਛੱਡ ਮੋਰਚੇ ਪੈਰ ਖਿਸਕਾਨ ਲੱਗੇ
ਇਹ ਵੇਖ ਵਧੇ ਸਿੰਘ ਕਰ ਹੱਲਾ ਵਧ ਵਧ ਕੇ ਹੱਥ ਦਖਾਨ ਲੱਗੇ
ਇੱਕੋ ਵਾਰ ਜਾ ਕੋਟ ਦੇ ਚੜ੍ਹੇ ਉੱਤੇ ਗ਼ੁਸਾ ਖਾਇਕੇ ਮਾਰ ਮਚਾਨ ਲੱਗੇ
ਭੱਜ ਗਏ ਸਭ ਮੁਗ਼ਲ ਪਠਾਨ ਸੱਯਦ ਛਪ ਛਪ ਕੇ ਜਾਨ ਬਚਾਨ ਲੱਗੇ
ਸਿੰਘ ਜਾ ਵੜੇ ਵਿੱਚ ਸ਼ਹਿਰ ਸਾਰੇ ਕਤਲ ਆਮ ਤੇ ਹੱਥ ਉਠਾਨ ਲੱਗੇ
ਉੱਤੇ ਲੋਥ ਦੇ ਲੋਥ ਚੜ੍ਹਾ ਦਿੱਤੀ ਵਾਂਗ ਲੇਲਿਆਂ ਫੜ ਕਤਲਾਨ ਲੱਗੇ
ਮਾਵਾਂ ਛੱਡਕੇ ਪੁੱਤਾਂਨੂੰ ਨੱਠ ਗਈਆਂ ਪੁੱਤ ਪੇਵਾਂ ਕੋਲੋਂ ਅੱਗੇ ਜਾਨ ਲੱਗੇ
ਸਿੰਘਾਂ ਮਾਰ ਕੀਤੀ ਵਿੱਚਸ਼ਹਿਰਡਾਢੀ ਕਤਲਯਾਦਮਹਮੂਦਕਰਾਨ ਲੱਗੇ
ਲੁੱਟਾਂ ਲੁੱਟੀਆਂ ਖ਼ੂਬ ਲੁਟੇਰਿਆਂ ਨੇ ਧਨ ਪਾਇਕੇ ਖ਼ੁਸ਼ੀ ਮਨਾਨ ਲੱਗੇ
ਖ਼ਾਕ ਸ਼ਾਹ ਸਢੌਰੇ ਨੂੰ ਕਰ ਦਿੱਤਾ ਅੱਗ ਲਾਇਕੇ ਕਰਨ ਵੈਰਾਨ ਲੱਗੇ

ਅੱਠ ਪਹਿਰ ਰਹੀ ਲੁੱਟ ਮਾਰ ਹੁੰਦੀ ਵਿੱਚ ਸ਼ਹਿਰ ਦੇ ਲਹੂ ਦੇ ਘਾਨ ਲੱਗੇ
ਜਾਵੇ ਪੇਸ਼ ਨ ਸਿੰਘਾਂ ਦੇ ਨਾਲ ਕੋਈ ਰੋਇ ਰੋਇਕੇ ਤੇ ਪਛੋਤਾਨ ਲੱਗੇ
ਨਾਲ ਰੁੱਖਦੇ ਟੰਗ ਅੱਸਮਾਨਖਾਂ ਨੂੰ ਮਾਰ ਕਮਚੀਆਂ ਮਾਸ ਉਡਾਨ ਲੱਗੇ
ਪੈਰੀਂ ਹੋਰ ਅਮੀਰ ਸਭ ਆਨ ਡਿੱਗੇ ਪੱਲੇ ਪਾਇਕੇ ਗਲ ਬਖਸ਼ਾਨ ਲੱਗੇ
ਬੁੱਧੂਸ਼ਾਹਨੂੰ ਕਿਸਤਰ੍ਹਾਂ ਮਾਰਿਆਸੀ ਅੱਗੋਂ ਆਖਕੇ ਸਿੰਘ ਸੁਨਾਨ ਲੱਗੇ
ਇਹ ਓਸਦਾ ਬਦਲਾ ਸਜ਼ਾ ਪਾਈ ਬੜੇ ਪਾਪ ਸਾਓ ਤੁਸੀਂ ਕਮਾਨਲੱਗੇ
ਹੱਥ ਜੋੜਕੇ ਆਖਦੇ ਅਸੀਂ ਭੁੱਲੇ ਸਾਨੂੰ ਬਖ਼ਸ਼ ਇਹ ਵਾਸਤੇ ਪਾਨ ਲੱਗੇ
ਤਰਸ ਖਾਇਕੇ ਬੰਦੇ ਨੇ ਸਿੰਘ ਭੇਜੇ ਲੁੱਟ ਮਾਰ ਤੋਂ ਫੌਜ ਹਟਾਨ ਲੱਗੇ
ਮੰਨਆੱਗਿਆਸਿੰਘਪਿਛਾਂਹਪਰਤੇ ਸਾਰੇ ਕਰਨ ਤਲਵਾਰ ਮਿਆਨ ਲੱਗੇ
ਡੇਰੇ ਲਾਕੇ ਬਾਹਰ ਕਰਤਾਰ ਸਿੰਘਾ ਗੱਫੇ ਖ਼ੁਸ਼ੀ ਦੇ ਨਾਲ ਲਗਾਨ ਲੱਗੇ

ਬੰਦੇ ਬਹਾਦਰ ਨੇ ਮੁਖ਼ਲਸ ਗੜ੍ਹ ਦੇ ਉੱਤੇ ਅਪਨਾ ਕਬਜ਼ਾ ਕਰਨਾ ॥

ਸੱਤਕੋਹ ਸਢੌਰੇ ਤੋਂ ਵੱਲ ਉੱਤਰ ਇੱਕ ਕਿਲ੍ਹਾ ਵੱਡਾ ਨਜ਼ਰ ਆਇਆ ਸੀ
ਮੁਖ਼ਲਸਗੜ੍ਹਮਸ਼ਹੂਰਸੀਨਾਮਜੀਧਾ ਮੁਖ਼ਲਸਖ਼ਾਂਪਠਾਨਬਨਾਇਆ ਸੀ
ਸਤਾਰਾਂ ਸੌ ਦਾ ਚੌਤੀਆ ਸਾਲ ਹੈਸੀ ਕਿਲ੍ਹਾ ਖ਼ਾਨ ਤਿਯਾਰ ਕਰਾਇਆ ਸੀ
ਜੰਗ ਵਾਸਤੇ ਬੜਾ ਮਜ਼ਬੂਤ ਸੀਗਾ ਉੱਚਾ ਸਿਰ ਪਹਾੜ ਦੇ ਪਾਇਆ ਸੀ
ਵੱਸ ਆਪਣੇ ਕਰਲਿਆ ਝੱਟ ਬੰਦੇ ਜਮ੍ਹਾ ਕੁੱਲ ਸਾਮਾਨ ਕਰਾਇਆ ਸੀ
ਕੁੱਝ ਬਦਲਅਮਾਰਤਾਂਆਪਸਿੰਘਾਂ ਨਾਮਕਿਲ੍ਹਾਲੋਹਗੜ੍ਹਠਹਰਾਇਆ ਸੀ
ਜੰਗ ਵਾਸਤੇ ਓਸਨੂੰ ਕਾਇਮ ਕੀਤਾ ਜਮਾ ਗੋਲਾ ਬਾਰੂਦ ਰਖਾਇਆ ਸੀ
ਰਹੇ ਆਪ ਸਢੌਰੇ ਦੇ ਕਿਲ੍ਹੇ ਅੰਦਰ ਪੱਕਾ ਆਪਣਾ ਪੈਰ ਜਮਾਇਆ ਸੀ
ਮੁਸਲਮਾਨ ਨ ਬਿਰਕਦਾਕੋਈਅੱਗੋਂਸਾਇਆਸ਼ੇਰਦਾਸਭਤੇਛਾਇਆ ਸੀ
ਕੀਤਾ ਜ਼ੁਲਮ ਦਾ ਨਾਸ ਕਰਤਾਰਸਿੰਘਾਝੰਡਾਧਰਮਦਾ ਫੇਰਝੁਲਾਇਆਸੀ

ਦਗੇ ਦੀ ਚਿੱਠੀ ਲਿਖਣੀ ਸਢੌਰੀਆਂ ਨੇ ਵਜ਼ੀਦਖ਼ਾਂ ਦੇ ਵੱਲ ।

ਬੰਦੇ ਜਦੋਂ ਸਢੌਰੇ ਨੂੰ ਫ਼ਤ੍ਹਾ ਕੀਤਾ ਪਈ ਧਾਂਗ ਆ ਵਿੱਚ ਜਹਾਨ ਯਾਰੋ
ਜ਼ੋਰ ਦੇਖ ਸਾਰਾ ਦੇਸ ਕੰਬ ਗਿਆ ਲੈਕੇ ਨਜ਼ਰ ਮਿਲੇ ਆਨ ਆਨ ਯਾਰੋ
ਤੁੱਟਾ ਜ਼ੋਰ ਔਰੰਗੇ ਦੇ ਮਰਨ ਪਿੱਛੋਂ ਬਾਦਸ਼ਾਹੀ ਦਾ ਰਿਹਾ ਨ ਤਾਨ ਯਾਰੋ

ਡਿੱਠਾ ਨੀਵਿਆਂ ਬਾਝ ਬਚਾ ਨਾਹੀਂ ਨੀਉਂ ਬੰਦੇ ਅੱਗੇ ਚੱਲੇ ਖ਼ਾਨ ਯਾਰੋ
ਬੰਦੇ ਸਭ ਥੋਂ ਨਜ਼ਰ ਨਿਆਜ਼ ਲੈਕੇ ਪਿਛੋਂ ਕਰਨ ਦਿੱਤਾ ਅੱਰਮਾਨ ਯਾਰੋ
ਦੂਰ ਕੀਤੀਆਂ ਆਕੜਾਂ ਭੰਨ ਬੰਦੇ ਸਿੱਧੇ ਤੀਰ ਹੋਏ ਮੁੱਸਲਮਾਨ ਯਾਰੋ
ਖੜੇ ਤਾਬਿਆ ਵਿੱਚ ਹਮੇਸ਼ ਰਹਿੰਦੇ ਕਰ ਸੁਲ੍ਹਾ ਪਿਆਰ ਵਧਾਨ ਯਾਰੋ
ਮੂੰਹੋਂ ਆਖਦੇ ਅਸੀਂ ਮੁਰੀਦ ਤੇਰੇ ਮਾਰੇ ਖ਼ੌਫ਼ ਦੇ ਪੀਰ ਬਨਾਨ ਯਾਰੋ
ਬੱਧੇ ਹਥ ਹਮੇਸ਼ ਗ਼ੁਲਾਮ ਰਹਿੰਦੇ ਜੋ ਕਹੇ ਸੋ ਹੁਕਮ ਬਜਾਨ ਯਾਰੋ
ਧੋਪਾ ਦੇਵੰਦੇ ਜਾਣ ਅੰਞਾਨ ਮੁੰਡਾ ਲੱਡੂ ਦੇਕੇ ਪਏ ਭਰਮਾਨ ਯਾਰੋ
ਉੱਤੋਂ ਕਰਨ ਸਫ਼ਾਈਆਂ ਦਿਲੋਂ ਖੋਟੇ ਖੋਟੇ ਖੋਟ ਹੀ ਨਿੱਤ ਕਮਾਨ ਯਾਰੋ
ਵਿੱਚੋਂ ਘਾਤ ਉੱਤੇ ਤਾਕ ਲਾਈ ਰੱਖਨ ਇੱਕ ਦਿਨ ਬਹਿ ਮਤਾ ਪਕਾਨ ਯਾਰੋ
ਖ਼ਤ ਲਿੱਖਯਾ ਵੱਲ ਵਜ਼ੀਦ ਖ਼ਾਂ ਦੇ ਤੁਸੀਂ ਲਾਇਕੇ ਸੁਣੋ ਧਿਆਨ ਯਾਰੋ
ਅਸਾਂ ਬੰਦੇ ਨੂੰ ਹੱਥਾਂ ਤੇ ਪਾ ਲਿਆ ਕਈ ਤਰ੍ਹਾਂ ਫ਼ਰੇਬਾਂ ਨੂੰ ਠਾਨ ਯਾਰੋ
ਸਾਡੀ ਗੱਲ ਤੇ ਕਰ ਇੱਤਬਾਰ ਬੈਠਾ ਜੋ ਆਖੀਏ ਕਰੇ ਪਰਵਾਨ ਯਾਰੋ
ਹੈ ਮਾਰਨਾ ਅਸਾਂ ਵਸਾਹ ਮੂਜ਼ੀ ਐਵੇਂ ਮਾਰਨਾ ਨਹੀਂ ਐਹਸਾਨ ਯਾਰੋ
ਤੁਸੀਂ ਆਪਣੀ ਫ਼ੌਜ ਤਿਯਾਰ ਰੱਖੋ ਅੱਛੇ ਚੋਣਵੇਂ ਚੁਣ ਜਵਾਨ ਯਾਰੋ
ਗੋਲੀ ਦਾਰੂ ਸਿੱਕਾ ਜਮਾਂ ਰੱਖਣਾ ਜੋ ਹੋਰ ਜੰਗ ਦਾ ਕੁੱਲ ਸਾਮਾਨ ਯਾਰੋ
ਜਦੋਂ ਲਿਖਾਂਗੇ ਝੱਟ ਹੀ ਆ ਜਾਇਓ ਫ਼ੌਜ ਲੈਕੇ ਮੁਗ਼ਲ ਪਠਾਨ ਯਾਰੋ
ਮਾਰ ਦਿਆਂਗੇ ਫੜਕੇ ਨਾਲ ਧੋਪੇ ਇਹ ਬੰਦਾ ਹੈ ਕਾਫ਼ਰ ਸ਼ੈਤਾਨ ਯਾਰੋ
ਇਹ ਲਿੱਖਯਾ ਖ਼ਤ ਸਰੰਦ ਵੱਲੇ ਪੋਲੇ ਬਾਂਸ ਦੇ ਵਿੱਚ ਲੈ ਪਾਨ ਯਾਰੋ
ਦਿੱਤਾ ਭੇਜ ਸ਼ਤਾਬ ਕਰਤਾਰਸਿੰਘਾ ਘਾਤ ਕਰਨ ਲੱਗੇ ਬੇਈਮਾਨ ਯਾਰੋ

ਚਿੱਠੀ ਫੜੀ ਜਾਣੀ ਤੇ ਦੂਜੀ ਵਾਰੀ ਕਤਲ ਕਰਨਾ ਬੰਦੇ ਬਹਾਦ੍ਰ ਨੇ ਸਢੌਰੇ ਨੂੰ ॥

ਭਲਾ ਉਨ੍ਹਾਂ ਦਾ ਕੌਨ ਵਗਾੜ ਕਰੇ ਗੁਰੂ ਜਿਨ੍ਹਾਂ ਦਾ ਸੀ ਨਿਗ੍ਹਾਬਾਨ ਦੇਖੋ
ਕੌਣ ਉਨ੍ਹਦੇ ਵਾਲ ਨੂੰ ਕਰੇ ਵਿੰਗਾ ਵੱਲ ਜਿਨ੍ਹਾਂਦੇ ਆਪ ਭਗਵਾਨ ਦੇਖੋ
ਹੋਣ ਸਿੱਧੀਆਂ ਪੁੱਠੀਆਂ ਕਰੇ ਕੋਈ ਜਦੋਂ ਰੱਬ ਹੋਵੇ ਮਿਹਰਬਾਨ ਦੇਖੋ
ਕਰੇ ਰੱਬ ਨ ਦੁਸ਼ਮਣੀ ਨਾਲ ਕਿਸੇ ਕਰ ਸਕਦਾ ਕੀ ਇਨਸਾਨ ਦੇਖੋ
ਕਾਸਦ ਲੈਕੇ ਖ਼ਤ ਸਰੰਦ ਵੱਲੇ ਜਿਹੜੇ ਰਾਸਤੇ ਹੋਇਆ ਰਵਾਨ ਦੇਖੋ

ਓਸ ਰਾਸਤੇ ਬੰਦੇ ਦਾ ਇੱਕ ਪਿਆ ਊਠ ਚਾਰਦਾ ਸੀ ਸਾਰਬਾਨ ਦੇਖੋ
ਊਠ ਓਸਦੇ ਬੇ ਮੁਹਾਰ ਹੋ ਕੇ ਜਾ ਪਏ ਲੱਗੇ ਖੇਤ ਖਾਨ ਦੇਖੋ
ਓਸੇ ਵੇਲੇ ਉਹ ਭੀ ਓਥੇ ਆ ਪੁੱਜਾ ਲੱਗਾ ਰੱਬ ਕੀ ਖੇਲ ਦਖ਼ਾਨ ਦੇਖੋ
ਸਾਰਬਾਨ ਨੇ ਭੱਜ ਕੇ ਖੋਹ ਲਈ ਲਾਠੀ ਹੱਥ ਦੇ ਵਿੱਚ ਪਛਾਨ ਦੇਖੋ
ਗ਼ੁੱਸਾ ਖਾਇਕੇ ਗਿਆ ਓਹ ਵੱਲ ਊਠਾਂ ਮਾਰੀ ਇੱਕ ਨੂੰ ਲਾਕੇ ਤਾਨ ਦੇਖੋ
ਲਾਠੀ ਵਜਦਿਆਂ ਸਾਰ ਦੋ ਫਾੜ ਹੋਈ ਪੋਲਾਵੰਝ ਸੀ ਓਹ ਬੇਜਾਨ ਦੇਖੋ
ਚਿੱਠੀ ਨਿਕਲਵਿੱਚੋਂ ਬਾਹਰਡਿੱਗਪਈ ਸਾਰਬਾਨ ਹੋਗਿਆ ਹੈਰਾਨ ਦੇਖੋ
ਉਹਨੂੰ ਦਿਲਦੇ ਵਿੱਚ ਆ ਸ਼ੱਕਪਿਆ ਲੱਗ ਪਿਆ ਦਲੀਲ ਦੁੜਾਨ ਦੇਖੋ
ਕਾਸਦ ਭੱਜਕੇ ਓਸਨੇ ਜਾ ਫੜਿਆ ਪੈਲੀ ਇੱਕ ਨ ਦਿੱਤਾਸੂ ਜਾਨ ਦੇਖੋ
ਬੰਦੇ ਪਾਸ ਉਹ ਫੜਕੇ ਲੈ ਆਇਆ ਖ਼ੱਤ ਰੱਖਿਆ ਵਿੱਚ ਦੀਵਾਨ ਦੇਖੋ
ਪਾਪ ਜਿਨ੍ਹਾਂਦਾ ਉਨ੍ਹਾਂਤੇ ਆਨ ਵਰ੍ਹਿਆ ਬੀਜ ਬੀਜਦੇ ਜੋ ਸੋਈ ਖਾਨ ਦੇਖੋ
ਚਿੱਠੀ ਪੜ੍ਹਦਿਆਂ ਬੰਦੇ ਨੂੰ ਅੱਗ ਲੱਗੀ ਅੱਖਾਂ ਹੋਈਆਂ ਲਹੂ ਲੁਹਾਨ ਦੇਖੋ
ਓਸੇ ਵਕਤ ਹੀ ਫ਼ੌਜ ਨੂੰ ਹੁਕਮ ਦਿੱਤਾ ਹੋ ਰਹੋ ਤੱਯਾਰ ਬਲਵਾਨ ਦੇਖੋ
ਗੋਲੀ ਸਿੱਕਾ ਹੱਥਯਾਰ ਤੱਯਾਰ ਰੱਖੋ ਵੇਲਾ ਜੰਗਦਾ ਪਹੁੰਚਿਆ ਆਨ ਦੇਖੋ
ਗੁਰਮਤਾ ਸਰਦਾਰਾਂ ਦੇ ਨਾਲ ਕੀਤਾ ਫੋਲ ਦੱਸਿਆ ਕੁੱਲ ਬਿਆਨ ਦੇਖੋ
ਸੱਦੇ ਸ਼ਹਿਰ ਦੇ ਫ਼ੇਰ ਰਈਸ ਸਾਰੇ ਸੱਭੇ ਹੋਏ ਕੱਠੇ ਬੇਈਮਾਨ ਦੇਖੋ
ਕੀਤਾ ਉਨ੍ਹਾਂ ਤੇ ਫੇਰ ਸਵਾਲ ਬੰਦੇ ਨਾਲ ਹੌਸਲੇ ਮਿੱਠੀ ਜ਼ਬਾਨ ਦੇਖੋ
ਇੱਕ ਗੱਲ ਪੁੱਛਾਂ ਸੱਚੀ ਦੱਸਿਓ ਜੇ ਹੈ ਤੁਸਾਂ ਨੂੰ ਕਸਮ ਕੁਰਾਨ ਦੇਖੋ
ਕੀ ਸ਼ਰ੍ਹਾ ਦੇ ਵਿੱਚ ਸਜ਼ਾ ਓਹਨਾਂ ਯਾਰ ਬਨ ਜੋ ਦਗ਼ਾ ਕਮਾਨ ਦੇਖੋ
ਵਿਚਲੀ ਗੱਲਦੀ ਉਨ੍ਹਾਂਨੂੰ ਖ਼ਬਰ ਕੀ ਸੀ ਓਸੇ ਵਕਤ ਉਹ ਸੱਚ ਸੁਨਾਨ ਦੇਖੋ
ਕਤਲ ਕਰ ਦੇਣਾ ਦਗ਼ੇਬਾਜ਼ ਤਾਈਂ ਹੈ ਸ਼ਰ੍ਹਾ ਦੇ ਵਿੱਚ ਫ਼ਰਮਾਨ ਦੇਖੋ
ਦਸੁਖ਼ਤ ਕਰਵਾ ਲਏ ਸਾਰਿਆਂ ਥੋਂ ਫੱਸ ਗਏ ਅਨਭੋਲ ਅਨਜਾਨ ਦੇਖੋ
ਪਿੱਛੋਂ ਕੱਢ ਕੇ ਖ਼ਤ ਉਹ ਰੱਖ ਦਿੱਤਾ ਦੇਖ ਹੋਏ ਸੱਭੇ ਪਸ਼ੇਮਾਨ ਦੇਖੋ
ਬੰਦੇ ਕਤਲ ਦਾ ਹੁਕਮ ਸੁਨਾ ਦਿੱਤਾ ਲੱਗੇ ਰੋਇਕੇ ਵਾਸਤੇ ਪਾਨ ਦੇਖੋ
ਕੱਢ ਦੰਦੀਆਂ ਪੈਰਾਂ ਤੇ ਡਿੱਗਦੇ ਨੇ ਸਾਨੂੰ ਬਖ਼ਸ਼ ਦੇਹ ਨਾਮ ਭਗਵਾਨ ਦੇਖੋ

ਬੰਦੇ ਆਖਿਆ ਇਹ ਮਕਾਨ ਵੱਡਾ ਜਿਹੜੇ ਵਿੱਚ ਇਹਦੇ ਚਲੇ ਜਾਨ ਦੇਖੋ
ਬਚਰਹਿਨਗੇ ਉਹ ਤਲਵਾਰ ਪਾਸੋਂ ਬਖ਼ਸ਼ਦਿਆਂਗਾ ਉਨ੍ਹਾਂਦੀ ਜਾਨ ਦੇਖੋ
ਸੱਭੇ ਜਾ ਕੱਠੇ ਉਹਦੇ ਵਿਚ ਹੋਏ ਵੱਡੇ ਸਾਨ ਜਿਹੜੇ ਖ਼ਾਨ ਦਾਨ ਦੇਖੋ
ਹੋਰ ਭੱਜ ਕੇ ਸੈਂਕੜੇ ਆਨ ਵੜੇ ਆਪੋ ਆਪਣੀ ਜਾਨ ਬਚਾਨ ਦੇਖੋ
ਇਕ ਦੂਸਰੇ ਦੇ ਉੱਤੇ ਚੜ੍ਹ ਬੈਠੇ ਪਿਆਰੇ ਕਿਸਨੂੰ ਨਹੀਂ ਪ੍ਰਾਨ ਦੇਖੋ
ਕਈ ਦਲੀਦੇ ਪੈਰਾਂ ਦੇ ਵਿਚ ਮੋਏ ਘੁੱਮੇਂ ਨਾਲ ਕਈ ਜਾਨ ਗਵਾਨ ਦੇਖੋ
ਜਦੋਂ ਆਵੰਦੀ ਅਜਲ ਨਾ ਅਕਲ ਰਹਿੰਦੀ ਸੱਭੇ ਆਖਦੇਨੇ ਬੁੱਧੀਵਾਨ ਦੇਖੋ
ਵੇਖੋ ਆਪਣੇ ਆਪ ਹੀ ਕੈਦ ਹੋ ਗਏ ਪਏ ਮੌਤ ਦੇ ਮੂੰਹ ਨਾਦਾਨ ਦੇਖੋ
ਮੂੰਹੋਂ ਮੂੰਹ ਹਵੇਲੀ ਉਹ ਭਰ ਘੱਤੀ ਜਿਵੇਂ ਬੋਰੀਆਂ ਟਾਲ ਲਗਾਨ ਦੇਖੋ
ਬਾਹਰੋਂ ਝੱਟਦੇਕੇ ਜਿੰਦਾ ਕਾਇਮ ਕੀਤਾ ਸਿੰਘ ਜ਼ਰਾਭੀ ਦੇਰ ਨ ਲਾਨ ਦੇਖੋ
ਉਹਨਾ ਵਿੱਚੋਂ ਪੰਜਾਹ ਕੂ ਕੱਢ ਲਏ ਚੰਗੇ ਚੋਣਵੇ ਸੋਹਣੇ ਜਵਾਨ ਦੇਖੋ
ਦਿੱਤਾ ਹੁਕਮ ਸੱਭੇ ਕਰ ਕਤਲ ਦੇਹੋ ਜੇ ਚਾਹੰਦੇ ਜਾਨ ਛੁਡਾਨ ਦੇਖੋ
ਪਿਆਰੀ ਸੱਭਨੂੰਆਪਣੀ ਜਾਨਹੁੰਦੀ ਪਿਆਰਾ ਜਾਨ ਥੋਂ ਨਹੀਜਹਾਨ ਦੇਖੋ
ਉਹਨਾਂ ਡਰਦਿਆਂ ਫੜ ਤਲਵਾਰ ਲਈ ਇਕ ਵਢੋਂ ਲਗੇ ਕਤਲਾਨ ਦੇਖੋ
ਵੱਢ ਵੱਢ ਕੇ ਲਾ ਸਥਾਰ ਦਿੱਤੇ ਜਿਵੇਂ ਖੇਤ ਵੱਢੇ ਕਿਰਸਾਨ ਦੇਖੋ
ਇਕ ਰਿਹਾ ਨ ਜੀਉਂਦਾ ਜੀ ਓਥੇ ਚਲੇ ਲਹੂ ਦੇ ਵੱਗ ਕੇ ਘਾਨ ਦੇਖੋ
ਚੂਹੜੇ ਡਾਹ ਕੇ ਬਾਹਰ ਸੁਟਾ ਦਿਤੇ ਚਾਰ ਖੂਹ ਭਰੇ ਡੂੰਘੇ ਹਾਨ ਦੇਖੋ
ਮਿੱਟੀ ਉੱਪਰੋਂ ਪਾ ਦਬਾ ਦਿੱਤੇ ਉਹ ਅਜੇ ਭੀ ਹੈਨ ਨਿਸ਼ਾਨ ਦੇਖੋ
ਕਤਲਗੜ੍ਹੀ ਮਸ਼ਹੂਰ ਹੈ ਨਾਮ ਉਹਦਾ ਅਜੇ ਤਕ ਭੀ ਲੋਕਬੁਲਾਨ ਦੇਖੋ
ਘੋੜਾ ਦਗੇਦਾ ਰੜੇ ਹੀ ਡਿੱਗਦਾਏ ਕੀਤਾ ਆਪਣਾ ਹੀ ਬੰਦੇਪਾਨ ਦੇਖੋ
ਏਸਤਰਾਂ ਸਢੌਰੇਦਾ ਨਾਸ ਹੋਇਆ ਧਾਂਗ ਪਈ ਆ ਜ਼ਿਮੀ ਅਸਮਾਨ ਦੇਖੋ
ਹੁਣ ਤੀਕ ਨ ਵੱਸਿਆ ਉਹਾ ਜਿਹਾ ਪਿਆ ਅਜੇ ਭੀ ਹੈ ਵੈਰਾਨ ਦੇਖੋ
ਓਥੋਂ ਮਾਰ ਨਗਾਰੇ ਨੂੰ ਚੋਟ ਚੜ੍ਹਿਆ ਬੰਦਾ ਗੁਰੂ ਦਾ ਧਰ ਧਿਆਨ ਦੇਖੋ
ਸਿੱਧਾ ਹੋਇਆ ਸਹਾਰਨਪੁਰ ਵੱਲੇ ਜਾਂਦੇ ਝੂਲਦੇ ਫ਼ਤ੍ਹਾ ਨਸ਼ਾਨ ਦੇਖੋ
ਮਾਰਕੁੱਟ ਕਰਦਾ ਉੱਤੇ ਜ਼ਾਲਮਾਂਦੇ ਪੁੱਜਾ ਮਚਨ ਕਪਾਲ ਤੇ ਆਨ ਦੇਖੋ

ਡੇਰੇ ਲਾ ਦਿੱਤੇ ਕਰਤਾਰ ਸਿੰਘਾ ਚੰਗਾ ਵੇਖ ਕੇ ਪਾਸ ਮੈਦਾਨ ਦੇਖੋ

ਵਾਕ ਕਵੀ ॥

ਇਹ ਪੜ੍ਹਕੇ ਕਹਿਨਗੇ ਪੜ੍ਹਨਵਾਲੇ ਬੰਦਾ ਬੜੀ ਕਰਦਾਸੀ ਅਨੀਤ ਭਾਈ
ਐਵੇਂ ਖ਼ਲਕ ਖ਼ੁਦਾਦੀ ਕਤਲ ਕਰਦਾ ਦਯਾ ਨਹੀਂਸੀ ਓਸਦੇ ਚੀਤ ਭਾਈ
ਏਸ ਗੱਲ ਦਾ ਦੇ ਜਵਾਬ ਏਥੇ ਕਰਾਂ ਰਿਦੇ ਤੁਸਾਡੜੇ ਸੀਤ ਭਾਈ
ਬੰਦਾ ਕਿਸੇ ਤੇ ਨਹੀਂਸੀ ਜ਼ੁਲਮ ਕਰਦਾ ਸੋਚੋ ਲਾਕੇ ਜ਼ਰਾ ਪਰੀਤ ਭਾਈ
ਸਿਰਫ਼ ਜ਼ਾਲਮਾਂਦੇ ਤਾਈਂ ਮਾਰਦਾਸੀ ਕਰ ਜਾਣੀਓਂ ਸੱਚ ਪ੍ਰਤੀਤ ਭਾਈ
ਜ਼ਾਲਮ ਮਾਰਨੇ ਰੱਬਦਾ ਹੁਕਮਆਇਆਵਿੱਚ ਲਿੱਖਜਾ ਹੈ ਰਾਜਨੀਤ ਭਾਈ
ਕਰਨ ਖ਼ਲਕ ਖ਼ੁਦਾਈ ਤੰਗ ਜਿਹੜੇ ਆਏ ਮਾਰਨੇ ਓਹ ਪਲੀਤ ਭਾਈ
ਮੋਇਆਂ ਜਿਨ੍ਹਾਂਦੇ ਅਮਨਅਮਾਨਹੋਵੇ ਉਹਨਾਂ ਮਾਰਨਾਕੰਮ ਪੁਨੀਤ ਭਾਈ
*ਰਾਵਨ ਕੰਸ ਯੱਦੀਤ ਫਰੌਨ ਕਾਰੂੰ ਨੱਮਰੂਦ ਸ਼ੱਦਾਦ ਬਨੀਤ ਭਾਈ
ਜ਼ਾਲਮ ਇਹੋਜਹੇ ਆਪ ਕਰਤਾਰ ਮਾਰੇ ਰੱਖੇ ਸਾਧ ਫ਼ਕੀਰ ਅਤੀਤ ਭਾਈ
ਉੱਤੇ ਜ਼ਾਲਮਾਂ ਜ਼ੁਲਮ ਨ ਜ਼ੁਲਮ ਗਿਣੀਏ ਕੰਮ ਹੈ ਸਵਾਬ ਦਾ ਮੀਤ ਭਾਈ
ਐਵੇਂ ਜਨਮ ਨ ਜਾਏ ਕਰਤਾਰ ਸਿੰਘਾ ਨਿੱਤ ਗਾ ਗੋਬਿੰਦ ਦੇ ਗੀਤ ਭਾਈ

ਵਾਕ ਕਵੀ ॥

ਜਦੋਂ ਖ਼ਬਰ ਸਢੌਰੇਦੀ ਸੁਣੀ ਲੋਕਾਂ ਦੇਸਵਿੱਚਆ ਬੰਦੇਦੀ ਧਾਂਗ ਪੈਗਈ
ਗ਼ਮਖ਼ਾਨਲੱਗੇਮੁਸਲਮਾਨਜ਼ਾਲਮਉੱਤੇਜ਼ਾਲਮਾਜ਼ੁਲਮਦੀਡਾਂਗ ਪੈਗਈ
ਜਿਹੜੇ ਨੇਕਉਹਬੇਪਰਵਾਹਫਿਰਦੇ ਘਰਜ਼ਾਲਮਾਂਦੇ ਚਾਂਗਾਚਾਂਗ ਪੈਗਈ
ਸੁਣਲੈਹ ਵਜ਼ੀਦਖ਼ਾਂ ਗਿਆਸੱਥਰ ਸੀਨੇ ਓਸਦੈਵਿੱਚਆਸਾਂਗ ਪੈਗਈ
ਪਿੱਛੇ ਬੰਦੇਦੇ ਦਲਾਂਦੇ ਦਲਲੱਗੇ ਜਿਵੇਂ ਵਿੱਚ ਦਰਯਾਵਾਂਦੇਕਾਂਗ ਪੈਗਈ
ਨਹੀਂਛੱਡਿਆ ਕੁਝ ਕਰਤਾਰਸਿੰਘਾ ਜਿਧਰ ਫ਼ੌਜ ਟਿਡੀ ਦਲ ਵਾਂਗ ਪੈਗਈ

ਹਿੰਦੂਆਂ ਲੋਕਾਂ ਦੀਆਂ ਖ਼ੁਸ਼ੀ ਦੇ ਵਿੱਚ ਗੱਲਾਂ ॥

ਵਿਚ ਦੇਸਪੰਜਾਬ ਪਿਆ ਰੌਲਾ ਸ਼ੋਰ ਮਚਿਆ ਜਿਵੇਂ ਤੂਫ਼ਾਨ ਆਇਆ

---

*ਨੋਟ-ਰਾਮਾਇਨ, ਮਹਾਂਭਾਰਥ, ਮੁਸਲਮਾਨੀ ਤਵਾਰੀਖਾਂ, ਹਜ਼ਰਤ ਸਾਹਿਬਾਂ ਦੇ ਜੀਵਨ ਚਰਿਤ੍ਰ ਪੜੀਏ ਤਾਂ ਇਹ ਗੱਲਾਂ ਉਨ੍ਹਾਂ ਦੇ ਮੁਕਾਬਲੇ ਵਿਚ ਤੁੱਛ ਮਾਲੂਮ ਹੁੰਦੀਆਂ ਹਨ ॥

ਘਰ ਘਰ ਦੇ ਵਿਚ ਇਹ ਹੋਣ ਗੱਲਾਂ ਗੁਰੂ ਬੰਦਾ ਬੜਾ ਬਲਵਾਨ ਆਇਆ
ਉਹਦੀ ਤਾਬਿਆ ਬੀਰ ਹਮੇਸ਼ ਰਹਿੰਦੇ ਕਰਾਮਾਤ ਦੀ ਹੈ ਉਹ ਕਾਨ ਆਇਆ
ਦੇਵ ਜਿੰਨ ਪਰੀ ਸੱਭੇ ਵੱਸ ਉਹਦੇ ਸਣੇ ਜ਼ਾਲਮਾਂ ਜ਼ੁਲਮ ਮਟਾਨ ਆਇਆ
ਕੋਈ ਆਖਦਾ ਵਧੇ ਸੀ ਪਾਪ ਬਹੁਤੇ ਦੂਰ ਕਰਨ ਨੂੰ ਆਪ ਭਗਵਾਨ ਆਇਆ
ਕੋਈ ਆਖਦਾ ਕ੍ਰਿਸ਼ਨ ਜੀ ਆਪ ਆਏ ਕੋਈ ਆਖਦਾ ਰਾਮ ਸੁਜਾਨ ਆਇਆ
ਕੋਈ ਆਖਦਾ ਸ਼ਿਵ ਅਵਤਾਰ ਹੈ ਇਹ ਵਿੱਚ ਜਗ ਭੰਡਾਰ ਵਰਤਾਨ ਆਇਆ
ਕੋਈ ਆਖਦਾ ਹੈ ਇਹ ਬਲੀ ਭੈਰੋਂ ਕੋਈ ਆਖਦਾ ਹੈ ਹਨੂਮਾਨ ਆਇਆ
ਕੋਈ ਆਖਦਾ ਹੈ ਨਿਹਕਲੰਕ ਇਹੋ ਕਲਜੁਗ ਦਾ ਰਾਜ ਕਮਾਨ ਆਇਆ
ਕੋਈ ਅਮਾਮ ਮਹਿਦੀ ਦਿਲੋਂ ਜਾਨ ਬੈਠਾ ਵੱਖੋ ਵੱਖ ਰਾ ਸਭ ਨੂੰ ਗਿਆਨ ਆਇਆ
ਕਈ ਦਿਲੋਂ ਦਲੀਲ ਦੁੜਾਨ ਲੱਗੇ ਈਸਾ ਛੱਡ ਕੇ ਫੇਰ ਅਸਮਾਨ ਆਇਆ
ਕੋਈ ਵਲੀ ਆਖੇ ਪੀਰ ਸਿੱਧ ਕੋਈ ਕੋਈ ਆਖਦਾ ਪਾਪ ਮੁਕਾਨ ਆਇਆ
ਕੋਈ ਆਖਦਾ ਇਨ੍ਹਾਂ ਚੁਗੱਤਿਆਂ ਦੀ ਏਸ ਜੱਗ ਤੋਂ ਸਫ਼ਾ ਉਠਾਨ ਆਇਆ
ਕੋਈ ਆਖਦਾ ਕਾਲ ਵਜ਼ੀਦ ਖਾਂ ਦਾ ਦੂਰੋਂ ਚੱਲ ਕੇ ਓਸ ਨੂੰ ਖਾਨ ਆਇਆ
ਪਾਪ ਪਾਪੀਆਂ ਦੇ ਸਣੇ ਨਾਸ ਕਰਕੇ ਧਰਮ ਜੱਗ ਤੇ ਫੇਰ ਚਲਾਨ ਆਇਆ
ਸਫ਼ਾ ਦੂਰ ਕਰਕੇ ਮੁੱਢੋਂ ਜ਼ਲਮਾਂ ਦੀ ਝੰਡੇ ਧਰਮ ਦੇ ਫੇਰ ਝੁਲਾਨ ਆਇਆ
ਵਖ਼ਤ ਪਿਆਸੀ ਹਿੰਦੂਆਂ ਆਜਜ਼ਾਂ ਨੂੰ ਤਰਸ ਖਾ ਭਗਵਾਨ ਛੁਡਾਨ ਆਇਆ
ਦੇਸ ਝੁੱਕ ਪਿਆ ਸਾਰਾ ਵੱਲ ਬੰਦੇ ਸ਼ਰਨ ਵਿਚ ਹਿੰਦੂ ਮੁਸਲਮਾਨ ਆਇਆ
ਵੱਡੇ ਦਲਾਂ ਦੇ ਦਲ ਹੋਗਏ ਕੱਠੇ ਹੋਰ ਜੰਗ ਦਾ ਬਹੁਤ ਸਾਮਾਨ ਆਇਆ
ਅੰਤ ਰਿਹਾ ਨ ਜ਼ਰ ਦਾ ਮੂਲ ਕੋਈ ਅੱਸਬਾਬ ਭੀ ਬਾਹਰ ਬਿਆਨ ਆਇਆ
ਮਾਰੂ ਵੱਜਦਾ ਝੂਲ ਦੇ ਜਾਨ ਝੰਡੇ ਜਿਵੇਂ ਬੜਾ ਕੋਈ ਸੁਲਤਾਨ ਆਇਆ
ਦੇਸ ਕਰਕੇ ਸਰ ਕਰਤਾਰ ਸਿੰਘਾ ਨੇੜੇ ਛੱਤ ਬਾਨੂੜ ਦੇ ਜਾਨ ਆਇਆ

ਛੱਤ ਬਾਨੂੜ ਨੂੰ ਮਾਰਨਾ ਬੰਦੇ ਬਹਾਦਰ ਨੇ ਤੇ ਬੰਦੋਬਸਤ ਕਰਨਾ ਫੌਜ ਦਾ ਕੰਮ ਵੰਡਨੇ ਸਰਦਾਰਾਂ ਨੂੰ ॥

ਇਕ ਦਿਨ ਬਾਨੂੜ ਦੇ ਬਾਹਮਣਾ ਨੇ ਕੀਤੀ ਹਾਲ ਪੁਕਾਰ ਸੋ ਆ ਬੇਲੀ
ਕਰਕੇ ਹਾਲ ਬੂਬੂ ਪੈਰੀਂ ਆਨ ਡਿੱਗੇ ਗਲ ਪੱਲੜੇ ਤੇ ਮੂੰਹ ਘਾ ਬੇਲੀ
ਜ਼ਾਰੋ ਜ਼ਾਰ ਰੋਂਦੇ ਡਾਢੇ ਦੁੱਖ ਭਰੇ ਰੋ ਰੋ ਦੇਂਵਦੇ ਹਾਲ ਸੁਨਾ ਬੇਲੀ

ਹਾਏ ਜ਼ਾਲਮਾਂ ਨੇ ਬੜਾ ਤੰਗ ਕੀਤਾ ਸਾਨੂੰ ਰਖਿਆ ਬੜਾ ਸਤਾ ਬੇਲੀ
ਬਹੂ ਬੇਟੀਆਂ ਸਾਡੀਆਂ ਛੱਡਦੇ ਨਹੀਂ ਨਹੀਂ ਛੱਡਦੇ ਸ਼ਰਮ ਹਯਾ ਬੇਲੀ
ਗਊਆਂ ਮਾਰਦੇ ਸਾਡਿਆਂ ਬੂਹਿਆਂ ਤੇ ਦੇਂਦੇ ਲਹੂ ਖੂਹਾਂ ਵਿਚ ਪਾ ਬੇਲੀ
ਘਰ ਹਿੰਦੂਆਂ ਗਊ ਬੀਮਾਰ ਹੋਵੇ ਨਾਲ ਆਣਕੇ ਕਾਰੇ ਕਜ਼ਾ ਬੇਲੀ
ਕਾਜ਼ੀ ਆਣ ਕੇ ਓਥੇ ਹੀ ਜ਼ਬਾ ਕਰਦੇ ਛੁਰੀ ਜ਼ੁਲਮ ਦੀ ਦੇਣ ਚਲਾ ਬੇਲੀ
ਸਾਨੂੰ ਰਾਮ ਦੇ ਵਾਸਤੇ ਰੱਖ ਲੈ ਤੂੰ ਕਰ ਰੱਖਯਾ ਧਰਮ ਰਖਾ ਬੇਲੀ
ਤੇਰੀ ਸ਼ਰਨ ਆਏ ਸ਼ਰਣ ਪਾਲਹੈਂ ਤੂੰ ਦੂਜੀ ਦਿਸਦੀ ਕੋਈ ਨ ਜਾ ਬੇਲੀ
ਓਸੇ ਵਕਤਹੀ ਫ਼ੌਜ ਨੂੰ ਹੁਕਮ ਕੀਤਾ ਹੱਲਾ ਕਰੋ ਰਣਜੀਤ ਵਜਾ ਬੇਲੀ
ਵਾਂਗ ਹੜ ਦਰਯਾ ਦੇ ਖ਼ਾਲਸਾ ਜੀ ਪਏ ਛੱਤ ਬਾਨੂੜ ਤੇ ਜਾ ਏਲੀ
ਅੱਗੋਂ ਕਿਸੇ ਨੂੰ ਖ਼ਬਰ ਨ ਮੂਲ ਹੋਈ ਦਿੱਤੀ ਜਾਂਦਿਆਂ ਲੁੱਟ ਮਚਾ ਬੇਲੀ
ਜਿਨ੍ਹਾਂ ਹੱਥ ਚੁੱਕੇ ਸਿੰਘਾਂ ਝੱਟ ਦਿੱਤੇ ਤੱਲਵਾਰ ਦੀ ਧਾਰ ਰੁੜਾ ਬੇਲੀ
ਨਾਲ ਹੋਕੇ ਬਾਣੀਆਂ ਬਾਹਮਣਾ ਨੇ ਦਿੱਤੇ ਖਾਨਾਂ ਦੇ ਘਰ ਦਖਾ ਬੇਲੀ
ਸੱਭੇ ਮਾਰਤਲਵਾਰ ਦੀ ਭੇਟ ਕੀਤੇ ਦਿੱਤੇ ਖਾਕ ਦੇ ਨਾਲ ਰਲਾ ਬੇਲੀ
ਹਿੰਦੂ ਦੇਖ ਜੰਞੂ ਬੋਦੀ ਛੱਡ ਦਿੱਤੇ ਬਾਕੀ ਮਾਰ ਕੇ ਦੇਣ ਮੁਕਾ ਬੇਲੀ
ਜਿਹਾ ਜ਼ੁਲਮ ਚਾਇਆ ਉਹਨਾਜ਼ਾਲਮਾਂਸੀ ਦਿੱਤਾਖਾਲਸੇਫਲਭੁਗਾਬੇਲੀ
ਤੁਰਕ ਹਿੰਦੂਆਂ ਦੀ ਪੈਰੀਂ ਆਨ ਡਿੱਗੇ ਗਊਆਂ ਜਾਣਕੇ ਲੌ ਬਚਾ ਬੇਲੀ
ਹਿੰਦੂ ਨਾਲ ਲੈਕੇ ਮੁਸਲਮਾਨ ਆਏ ਆਕੇ ਲੈਣ ਕਸੂਰ ਬਖ਼ਸ਼ਾ ਬੇਲੀ
ਬੰਦੇ ਆਖਿਆ ਜ਼ੁਲਮ ਥੋਂ ਕਰੋ ਤੋਬਾ ਨਾਲ ਨੱਕ ਲਕੀਰ ਕਢਾ ਬੇਲੀ
ਅਸੀਂ ਜ਼ੁਲਮ ਨ ਕਰਾਂਗੇ ਹਿੰਦੂਆਂ ਤੇ ਖ਼ਾਦੇ ਕਸਮ ਕੁਰਾਨ ਉਠਾ ਬੇਲੀ
ਬੰਦੇ ਲੁੱਟ ਥੋਂ ਫ਼ੌਜ ਨੂੰ ਬੰਦ ਕੀਤਾ ਪਿੱਛੇ ਹਟ ਦਿੱਤੇ ਡੇਰੇ ਲਾ ਬੇਲੀ
ਨਾਲ ਖੁਸ਼ੀ ਪ੍ਰਸ਼ਾਦ ਤਿਆਰ ਕੀਤਾ ਦਿੱਤਾ ਕੁੱਲ ਤਾਈਂ ਵਰਤਾ ਬੇਲੀ
ਦਿਨੋ ਦਿਨ ਆ ਸੈਂਕੜੇ ਸਿੰਘ ਸਜੇ ਹੋਇਆ ਪੰਥ ਦਾ ਬੜਾ ਵਧਾ ਬੇਲੀ
ਬਾਜਸਿੰਘ ਤੇ ਸਿੰਘ ਹਜ਼ੂਰ ਦੋਵੇਂ ਖੰਡੇ ਪਾਹੁਲ ਇਹ ਦੇਣ ਛਕਾ ਬੇਲੀ
ਵੱਡੇ ਕੰਮ ਸਰਦਾਰਾਂ ਦੇ ਕਰ ਜ਼ੁਮੇ ਸੱਭੇ ਕਰਨ ਲੱਗੇ ਨਾਲ ਚਾ ਬੇਲੀ
ਫ਼ਤੇ ਸਿੰਘ ਨੂੰ ਕਰ ਕਰਨੈਲ ਦਿੱਤਾ ਸਾਰੀ ਫ਼ੌਜ ਦਿੱਤੀ ਪਿੱਛੇ ਲਾ ਬੇਲੀ

ਬਾਜ ਸਿੰਘ ਖ਼ਜ਼ਾਨਚੀ ਕਰ ਦਿੱਤਾ ਜ਼ਰ ਦੇ ਕੇ ਬੇ ਬਹਾ ਬੇਲੀ
ਰਾਮਸਿੰਘ ਦੇ ਕੁੱਲ ਸਪੁਰਦ ਕੀਤਾ ਉਹ ਮਾਲ ਅਸਬਾਬ ਰਖਾ ਬੇਲੀ
ਕਾਹਨਸਿੰਘ ਤੇ ਸਿੰਘ ਬਿਨੋਦ ਬਾਵੇ ਦਿੱਤੇ ਸਿੰਘਾਂ ਦੇ ਲਾਟ ਬਨਾ ਬੇਲੀ
ਆਲੀ,ਮਾਲੀ,ਗਰਜਾ,ਬਿਜਾਸਿੰਘਸੂਰੇ ਬੰਦੋਬਸਤੁਰੱਖਨ ਕਰ ਕਰਾ ਬੇਲੀ
ਲੁੱਟ ਮਾਰਕੇ ਸਿੰਘ ਲਿਆਂਵਦੇ ਜੋ ਦੇਣ ਵਿਚ ਹਜ਼ੂਰ ਪੁਚਾ ਬੇਲੀ
ਕਿਸੇ ਚੀਜ਼ ਦਾ ਲੋਭ ਨ ਕਰੇ ਬੰਦਾ ਝੱਟ ਸਭਨੂੰ ਦੇਇ ਵਰਤਾ ਬੇਲੀ
ਤਲਵਾਰ ਬੰਦੂਕ ਕਟਾਰ ਜਮਧਰ ਗੋਲੀ ਸਿੱਕਾ ਨ ਕਿਤੇ ਸਮਾ ਬੇਲੀ
ਕਿਸੇ ਚੀਜ਼ਦੀ ਕਮੀ ਨ ਰਹੀ ਕੋਈਹੋਇਆ ਵਾਂਗ ਸ਼ਾਹਾਂ ਜਲ ਜਲਾ ਬੇਲੀ
ਲਸ਼ਕਰ ਵਾਂਗ ਸਕੰਦ੍ਰੀ ਜਮਾਂ ਹੋਇਆ ਜਿਵੇਂ ਆਂਵਦਾ ਹੜ ਦਰਯਾ ਬੇਲੀ
ਜਿੱਤ ਵੱਲ ਕਰੇ ਮੁਖ ਖਾਲਸਾ ਜੀ ਟਿੱਬੇ ਟੋਏ ਹੋ ਜਾਨ ਸਫ਼ਾ ਬੇਲੀ
ਉਤੇ ਖਾਲਸੇ ਦੇ ਹੁਕਮ ਯੱਕ ਕੀਤਾ ਬੰਦੇ ਪਾਇਆ ਦੱਬ ਦਬਾ ਬੇਲੀ
ਜੰਗੀ ਫ਼ੌਜਦਾ ਆਪ ਜਰਨੈਲ ਬਣਿਆਂ ਦਾਹਵਾ ਦਿਲੋਂ ਨ ਕੁਝ ਰਖਾ ਬੇਲੀ
ਨਾਲੇ ਸਿੰਘ ਭੀ ਓਸਤੋਂ ਖੌਫ਼ ਖਾਂਦੇ ਪੀਰ ਜ਼ਾਹਿਰਾ ਵਲੀ ਲਖਾ ਬੇਲੀ
ਰਹਿੰਦੇ ਹੁਕਮ ਦੀ ਤਾਬਿਆ ਨਿੱਤ ਹਾਜ਼ਰ ਅੱਗੋਂ ਕੋਈ ਨ ਦੇ ਪਰਤਾ ਬੇਲੀ
ਇੱਕ ਦੂਸਰੇ ਨਾਲ ਪਰੀਤ ਰੱਖਨ ਇੱਕੋ ਸੱਭ ਸਰਦਾਰਾਂ ਦੀ ਰਾ ਬੇਲੀ
ਕੋਈ ਕਿਸੇ ਦਾ ਦੁੱਖ ਨ ਮੂਲ ਕਰਦਾ ਖੁਸ਼ੀ ਹੋਂਵਦੇ ਖਾ ਖੁਲਾ ਬੇਲੀ
ਇਕ ਦੂਸਰਾ ਦੂਏ ਤੇ ਜਾਨ ਦੇਂਦਾ ਲੈਂਦੇ ਦੁੱਖ ਤੇ ਸੁਖ ਵੰਡਾ ਬੇਲੀ
ਦੂਜਾ ਦੂਜੇ ਨੂੰ ਵੇਖਕੇ ਜੀਉਂਦਾ ਸੀ ਸੱਕੇ ਹੋਂਵਦੇ ਜਿਵੇਂ ਭਰਾ ਬੇਲੀ
ਫੌਜ ਖ਼ਾਲਸਾ ਜਦੋਂ ਤਿਆਰ ਡਿੱਠੀ ਬੰਦਾ ਦੇਂਵਦਾ ਹੁਕਮ ਸੁਨਾ ਬੇਲੀ
ਦਿਨ ਅੱਠਵੇਂ ਮਾਰ ਸਰੰਦ ਲੈਣੀ ਆਖੇ ਗੱਜ ਕੇ ਕਸਮ ਉਠਾ ਬੇਲੀ
ਮਾਝੇ ਮਾਲਵੇ ਵਿਚ ਬੇਧੜਕ ਹੋਕੇ ਸਾਰੇ ਡੌਂਡੀਆਂ ਦੇ ਫਿਰਾ ਬੇਲੀ
ਜਿਨ੍ਹਾਂ ਲੁੱਟ ਸਰੰਦ ਦੀ ਲੁੱਟਣੀ ਏ ਮੇਰੇ ਪਾਸ ਜਾਓ ਝਟ ਆ ਬੇਲੀ
ਏਹ ਸੁਣ ਕੇ ਦੇਸ ਦੇ ਚੋਰ ਡਾਕੂ ਰਲੇ ਆਣ ਕੇ ਹੁੰਮ ਹੁਮਾ ਬੇਲੀ
ਚੜ੍ਹੇ ਵੱਲ ਸਰੰਦ ਕਰਤਾਰ ਸਿੰਘਾ ਰਣਜੀਤ ਨੂੰ ਚੋਬ ਲਗਾ ਬੇਲੀ

ਬੰਦੇ ਬਹਾਦਰ ਨੇ ਅਨੰਦਪੁਰੋਂ ਸੱਦਣਾਂ ਮਝੈਲਾਂ ਨੂੰ ਤੇ ਖਬਰ ਹੋਣੀ ਵਜ਼ੀਦ ਖਾਂ ਨੂੰ ਅਰ ਭੇਜਨਾ ਉਹਨਾਂ ਦੀ ਰੋਕ ਵਾਸਤੇ ਦਲਾਵਰ ਖਾਂ ਗੁੱਲ ਸ਼ੇਰ ਖਾਂ ਮਾਲੇਰੀਆਂ ਨੂੰ ਤੇ ਜੰਗ ਹੋਣਾ ਰੋਪੜ ਦਾ

ਆਪ ਚੱਲਿਆ ਚੜ੍ਹ ਸਰੰਦ ਵਲੇ ਚਿਠੀ ਵਲ ਮਝੈਲਾਂ ਦੇ ਪਾਂਵਦਾਏ
ਸਿੱਖ ਲੈਕੇ ਗਿਆ ਅਨੰਦ ਪੁਰੇ ਸਰਦਾਰਾਂ ਨੂੰ ਜਾਇ ਦਿਖਾਂਵਦਾਏ
ਉਹ ਅੱਗੇ ਹੀ ਪਏ ਉਡੀਕ ਦੇ ਸਨ ਬੰਦਾ ਅਸਾਂ ਨੂੰ ਕਦੋਂ ਬੁਲਾਂਵਦਾਏ
ਓਸੇ ਵਕਤ ਗਜਾ ਕੇ ਫ਼ਤ੍ਹਾ ਚੱਲੇ ਇਕ ਦੂਸਰੇ ਦੇ ਅੱਗੇ ਧਾਂਵਦਾਏ
ਓਧਰ ਖ਼ਬਰ ਹੋਗਈ ਵਜ਼ੀਦ ਖਾਂ ਨੂੰ ਮਾਝੇਵਾਲਿਆਂ ਦਾ ਦਲ ਆਂਵਦਾਏ
ਉਹ ਜਾਣਦਾ ਹੈਸੀ ਮਝੈਲੀਆਂ ਨੂੰ ਡਾਢਾ ਦਿਲ ਅੰਦ੍ਰ ਗ਼ਮ ਖਾਂਵਦਾਏ
ਮੁਕਤਸਰਦਾ ਹਾਲ ਸੀ ਯਾਦ ਉਹਨੂੰ ਹੱਥ ਕੰਨਾਂ ਨੂੰ ਤਦੋਂ ਦਾ ਲਾਂਵਦਾਏ
ਬੰਦੇ ਨਾਲ ਨ ਮਿਲਨ ਮਝੈਲ ਜਿਵੇਂ ਸੂਬਾ ਉਹ ਬਣੌਤ ਬਨਾਂਵਦਾਏ
ਜੇਉਹਆਨਮਿਲੇ ਫੇਰਛੱਡਦੇ ਨਹੀਂ ਟੰਗੋਂਫੜੇ ਕਾਂ ਵਾਂਗ ਕੁਰਲਾਂਵਦਾਏ
ਜਿਵੇਂ ਸ਼ੇਰ ਥੋਂ ਹਰਨ ਦੀ ਜਾਨ ਜਾਂਦੀ ਪਿਆ ਅੱਗੋਂ ਹੀ ਜੀ ਚੁਰਾਂਵਦਾਏ
ਫ਼ੌਜ ਦੇ ਕੇ ਖ਼ਾਨ ਮਾਲੇਰੀਆਂ ਨੂੰ ਅੱਗੋਂ ਰੋਕਨੇ ਲਈ ਦੁੜਾਂਵਦਾਏ
ਆਂਹਦਾ ਰੋਕ ਲੌ ਅਗਾਂ ਨ ਆਉਨ ਦਿਹੋ ਤੋਪਾਂ ਦੇਕੇ ਪੰਜ ਝੜ੍ਹਾਂਵਦਾਏ
ਖ਼ਵਾਜ਼ਾ ਖ਼ਿਜ਼ਰ ਨੂੰ ਮੱਦਦੀ ਨਾਲ ਕੀਤਾ ਜੰਗ ਰੋਪੜੋਂ ਲੰਘ ਮਚਾਂਵਦਾਏ
ਗੁਲ ਸ਼ੇਰ ਖ਼ਾਂ ਪੰਜ ਹਜ਼ਾਰ ਲੈਕੇ ਪਰਾ ਬੰਨ੍ਹਕੇ ਰਾਹ ਰੁਕਾਂਵਦਾਏ
ਅੱਗੇ ਮੋਰਚੇ ਤੋਪਾਂ ਦੇ ਡਾਹ ਦਿੱਤੇ ਗੋਲੇ ਮਾਰਕੇ ਤਬਕ ਹਲਾਂਵਦਾਏ
ਹੱਡ ਤੋੜ ਜੰਬੂਰਿਆਂ ਨਾਲ ਦਿੱਤੇ ਗੋਲਾ ਮੀਂਹ ਦੇ ਵਾਂਗ ਵਰ੍ਹਾਂਵਦਾਏ
ਡਾਢੇ ਆਨਕੇ ਸਿੰਘ ਲਾਚਾਰ ਹੋਏ ਜ਼ੋਰ ਕਿੱਧਰੇ ਪੇਸ਼ ਨ ਜਾਂਵਦਾਏ
ਅੱਗੇ ਤੋਪ ਦੇ ਵਾਹ ਨ ਕੋਈ ਚੱਲੇ ਮਾਰ ਮਾਰ ਕੇ ਸੁਰਤ ਭੁਲਾਂਵਦਾਏ
ਆਖ਼ਰ ਸਿੰਘ ਭੀ ਤੋੜ ਕੇ ਲੜੇ ਜਾਨਾਂ ਪਿਛਾਂ ਹੱਟਨਾ ਮੂਲ ਨ ਭਾਂਵਦਾਏ
ਦੋਹਾਂ ਪਾਸਿਆਂ ਤੋਂ ਕਟਾ ਵੱਢ ਹੋਈ ਕੋਈ ਫਰਕ ਨ ਜ਼ਰਾ ਰਖਾਂਵਦਾਏ
ਕੋਈ ਧੂਹ ਤਲਵਾਰ ਮਿਆਨ ਵਿਚੋਂ ਅੱਗੇ ਹੋਕੇ ਹੱਥ ਦਖਾਂਵਦਾਏ
ਕੋਈ ਮਾਰਕੇ ਤੀਰ ਅਖ਼ੀਰ ਕਰੇ ਸੁੱਕਾ ਵਿੱਚ ਦੀ ਪਾਰ ਲੰਘਾਂਵਦਾਏ
ਕੋਈ ਮਾਰਦਾ ਸਾਂਗ ਨਿਸ਼ੰਗ ਹੋਕੇ ਵਾਂਗ ਬੁਰਜ ਦ ਸੂਰਮੇ ਢਾਹੁੰਦਾਏ

ਨੇਜ਼ਾ ਮਾਰਦਾ ਕੋਈ ਉਲਾਰ ਕਰਕੇ ਹੱਡ ਤੋੜਦਾ ਪਾਰ ਨੂੰ ਜਾਂਵਦਾਏ
ਕਿਸੇ ਨਾਲ ਕਟਾਰ ਸਥਾਰ ਲਾਹੇ ਸਿਰ ਧੜਾਂ ਤੋਂ ਵੱਖ ਕਰਾਂਵਦਾਏ
ਵਾਂਗ ਪੇਂਜਿਆਂ ਕੋਈ ਬੇਦਰਦ ਹੋਕੇ ਤੂੰਬੇ ਲਾਹਕੇ ਮਾਸ ਉਡਾਂਵਦਾਏ
ਕੋਈ ਵਾਰ ਦੁਧਾਰ ਦਾ ਸਿਰੋਂ ਕਰਦਾ ਕੋਈ ਢਾਲ ਪਿਆ ਅੱਗੇ ਡਾਹੁਦਾਏ
ਕੋਈ ਸ਼ੇਰ ਦਲੇਰ ਦੇ ਵਾਂਗ ਗੱਜੇ ਪੈਰ ਅਗਾਂ ਹੀ ਅਗਾਂ ਵਧਾਂਵਦਾਏ
ਕੋਈ ਚਿਤ੍ਰੇ ਦੇ ਵਾਂਗ ਮਾਰ ਛਾਲਾਂ ਭੇਡਾਂ ਵਾਂਗ ਅੱਗੇ ਫ਼ੌਜ ਲਾਂਵਦਾਏ
ਕੋਈ ਸਾਹਮਣੇ ਹੋਇਕੇ ਮਰੇ ਮਾਰੇ ਕੋਈ ਭੱਜਕੇ ਜਾਨ ਬਚਾਂਵਦਾਏ
ਕੋਈ ਚੜ੍ਹ ਹਾਥੀ ਉਤੇ ਜੰਗ ਕਰਦਾ ਘੋੜੇ ਸਾਹਮਣੇ ਕੋਈ ਕੁਦਾਂਵਦਾਏ
ਕੋਈ ਮਾਰਕੇ ਤੇਗ਼ ਤਹਿਤੇਗ਼ ਕਰਦਾ ਘੋੜੇ ਸਣੇ ਜਵਾਨ ਗਰਾਂਵਦਾਏ
ਕੋਈ ਵਾਰ ਕਰੇ ਦਿਲੋਂ ਖਾਇ ਗੁੱਸਾ ਹਾਥੀ ਕੰਧ ਵਾਂਗੂੰ ਉਲਟਾਂਵਦਏ
ਘਾ ਖਾਇਕੇ ਸੂਰਮੇ ਹੋਣ ਤਿੱਖੇ ਰੋਹ ਵਿਚ ਨ ਮੂਲ ਸਮਾਂਵਦਾਏ
ਦੋਹਾਂ ਪਾਸਿਆਂ ਥੋਂ ਮਾਰੋ ਮਾਰ ਹੁੰਦੀ ਅਲੀ ਵਾਹਿਗੁਰੂ ਸ਼ਬਦ ਸੁਹਾਂਵਦਾਏ
ਦੀਨ ਮਜ਼੍ਹਬ ਦਾ ਆਨਕੇ ਜੰਗ ਡੱਠਾ ਪੈਰ ਕੋਈ ਨ ਪਿਛਾਂ ਹਟਾਂਵਦਾਏ
ਰਿਹਾਮਾਰਦਾਫ਼ਰਕ ਨ ਦੁਹੀਂਵੱਲੀਂ ਪੱਲਾਕੋਈ ਨ ਮੂੰਹ ਪਰਤਾਂਵਦਾਏ
ਪਾਸਾਕੋਈ ਨ ਹਾਰਦਾ ਨਜ਼ਰ ਆਯਾ ਦਿਨ ਲੜਦਿਆਂ ਨੂੰ ਗੁਜ਼ਰਜਾਂਵਦਾਏ
ਉੱਤੇ ਲੋਥਦੇ ਲੋਥ ਆ ਚੜ੍ਹਨ ਲੱਗੀ ਧੱਗ ਗਿੱਦੜਾਂ ਲੂਮੜਾਂਕਾਂਵਦਾਏ
ਮਚੇ ਲਹੂ ਦੇ ਘਾਨ ਮੈਦਾਨ ਅੰਦ੍ਰ ਜਿਵੇਂ ਮਾਸ਼ਕੀ ਮਸ਼ਕ ਰੁੜ੍ਹਾਂਵਦਾਏ
ਰੰਗੇ ਸੂਰਮੇ ਲਹੂ ਦੇ ਨਾਲ ਸਾਰੇ ਹੋਲੀ ਖੇਡ ਗੁਲਾਲ ਉਡਾਂਵਦਾਏ
ਲੱਗੇ ਘਾ ਫੱਟੇ ਹੋਏ ਅੰਗ ਸਾਰੇ ਪਰ ਸੀ ਨ ਕੋਈ ਸੁਨਾਂਵਦਾਏ
ਚੌਥੇਪਹਿਰਖ੍ਵਾਜਾਖ਼ਿਜ਼ਰ ਆਪਚੜ੍ਹਿਆ ਸਿਰੋਂਪੈਰਾਂਤੋੜੀ ਜਿਰਾਪਾਂਵਦਾਏ
ਗੁੱਸੇਨਾਲਹੋਯਾ ਚਿਹਰਾਲਾਲਖ਼ੂਨੀ ਲੋਹੇਨਾਲ ਮੜ੍ਹਿਆ ਨਿਗ੍ਹਾਆਂਵਦਾਏ
ਵਿਚ ਆਪਣੀ ਫ਼ੌਜਦੇ ਆਨ ਫਿਰਿਆ ਹੱਥ ਤੇਗ਼ ਨੰਗੀ ਚਮਕਾਂਵਦਾਏ
ਜਿੱਧਰ ਜਾਂਵਦਾਲਾਹੁੰਦਾ ਘਾਨ ਜਾਂਦਾ ਗੋਲੀ ਮੀਂਹ ਦੇ ਵਾਂਗ ਵਰ੍ਹਾਂਵਦਾਏ
ਫੜੋ ਮਾਰ ਲੌ ਕਾਫ਼ਰਾਂ ਮੂਜ਼ੀਆਂ ਨੂੰ ਹੱਲਾ ਸ਼ੇਰੀਆਂ ਦੇ ਲੜਾਂਵਦਾਏ
ਉੱਚੀ ਮਾਰ ਲਲਕਾਰ ਕਰਤਾਰ ਸਿੰਘਾ ਇੱਕੋ ਵਾਰ ਹੱਲਾ ਕਰਾਂਵਦਾਏ

ਹੱਲਾ ਤੋੜ ਦੇਣਾ ਸਿੰਘਾਂ ਨੇ ਮਾਰਿਆ ਜਾਨਾ ਖ਼ਵਾਜਾ ਖ਼ਿਜ਼ਰ ਤੇ ਦਲਾਵਰ ਖਾਂ ਸਿਪਾਹ ਸਾਲਾਰ ਨੇ ਤੇ ਜ਼ਖ਼ਮੀ ਹੋਣਾ ਸ਼ੇਰ ਮੁਹੰਮਦ ਖਾਂ ਵਾ ਫ਼ਤ੍ਹਾ ਹੋਣੀ ਖਾਲਸੇ ਦੀ ॥

ਤੇਗਾਂ ਮਾਰ ਹੱਲਾ ਸਿੰਘਾਂ ਤੋੜ ਦਿੱਤਾ ਹੱਟ ਫ਼ੌਜ ਪਿੱਛੇ ਇੱਕੋਵਾਰ ਹੋਈ
ਪੇਸ਼ ਤੁਰਕ ਦੀ ਜਾਨ ਨ ਮੂਲ ਦਿੱਤੀ ਸੈਨਾ ਮੁਗ਼ਲ ਦੀ ਸਭ ਲਾਚਾਰ ਹੋਈ
ਕੀਤੀ ਵਾਢ ਤਲਵਾਰ ਦੀ ਇਹੀ ਅੱਗੋਂ ਸਾਰੀ ਫੌਜਦੇ ਵਿਚਪੁਕਾਰਹੋਈ
ਹੋਸ਼ ਖ਼ਾਂ ਦੀ ਆਨ ਕੇ ਭੁੱਲ ਗਈ ਡਿੱਠੀ ਫ਼ੌਜ ਮੈਦਾਨ ਸਥਾਰ ਹੋਈ
ਸਿੰਘਾਂ ਆਨ ਸ਼ਹੀਦੀ ਤੇ ਲੱਕਬੱਧਾ ਮਰਨੇ ਮਾਰਨੇ ਸੈਨਾ ਤਿਆਰ ਹੋਈ
ਇੱਕੋ ਵਾਰ ਤੁਰਕਾਂ ਉੱਤੇ ਟੁੱਟ ਪਏ ਗੋਲੀ ਤੀਰ ਦੀ ਬੜੀ ਬੁਛਾੜ ਹੋਈ
ਗਿਆ ਮਾਰਿਆ ਖਾਂ ਦਲਾਵਰਾ ਜੀ ਜਿੰਦ ਜੰਗ ਦੇ ਵਿਚ ਸ਼ਕਾਰ ਹੋਈ
ਡਿੱਗਾ*ਸ਼ੇਰਮੁਹੰਮਦ ਜ਼ਖ਼ਮ ਖਾਕੇ ਜਾਨ ਪੀੜ ਦੇ ਨਾਲ ਲਾਚਾਰ ਹੋਈ
ਸਣੇ ਘੋੜਿਆਂ ਢਾਹ ਅਸਵਾਰ ਮਾਰੇ ਕਾਠੀ ਸੱਖਣੀ ਬੇਸ਼ੁਮਾਰ ਹੋਈ
ਤੇਗ਼ਾਂ ਮਾਰੀਆਂ ਵਿਚ ਅਮਾਰੀਆਂ ਦੇ ਫੌਜ ਖਾਂ ਦੀ ਬੇਕਰਾਰ ਹੋਈ
ਲਾਲੀ ਚਿਹਰਿਆਂਦੀ ਸਾਰੀਉੱਡਗਈ ਸੋਭਾਮੂੰਹਾਂਦੀ ਵਾਂਗ ਵਸਾਰ ਹੋਈ
ਸਿੰਘਾਂ ਮਾਰਕੇ ਫ਼ੌਜ ਦੇ ਆਹੂ ਲਾਹੇ ਪੈਰ ਉੱਖੜੇ ਨਹੀਂ ਖਲਾਰ ਹੋਈ
ਲਾਹ ਵਿਚ ਮੈਦਾਨ ਸਥਾਰ ਦਿੱਤੇ ਕੱਟੀ ਜਿਵੇਂ ਕਿਰਸਾਨ ਜਵਾਰ ਹੋਈ
ਤੂਤਾਂ ਪੱਕਿਆਂ ਦੇ ਵਾਂਗ ਝਾੜ ਸੁੱਟੇ ਏਹੀ ਆਨਕੇ ਗਰਮ ਤਲਵਾਰ ਹੋਈ
ਖ਼ਵਾਜਾ ਖ਼ਿਜ਼ਰ ਅਮਾਰੀ ਦੇਵਿਚ ਬੈਠਾ ਬੀਰਸਿੰਘ ਡਿੱਠਾ ਡਾਢੀ ਖਾਰਹੋਈ
ਗੋਲੀ ਤੱਕ ਕੇ ਮੱਥੇ ਦੇ ਵਿਚ ਮਾਰੀ ਭੰਨ ਖੋਪਰੀ ਸਿਰ ਥੀਂ ਪਾਰ ਹੋਈ
ਡਿੱਗਾ ਗਿਰਦਨੀ ਖਾ ਜ਼ਮੀਨ ਉੱਤੇ ਜਿੰਦ ਡਿਗਦਿਆਂ ਸਾਰ ਉਡਾਰ ਹੋਈ
ਲੋਥ ਚੁੱਕਨੇ ਓਸਦੇ †ਵੀਰ ਆਏ ਮਾਰ ਗੋਲੀਆਂ ਦੀ ਇਕ ਸਾਰ ਹੋਈ
ਬਾਕੀ ਫ਼ੌਜ ਨੱਠੀ ਪਿਛਾਂ ਭਾਂਜ ਖਾਕੇ ਬੁਰੀ ਆਨ ਤਲਵਾਰ ਦੀ ਮਾਰ ਹੋਈ
ਹੋਈ ਸਿੰਘਾਂ ਦੀ ਜੈ ਕਰਤਾਰਸਿੰਘਾ ਆਖਰ ਆਨ ਗ਼ਰੂਰ ਦੀ ਹਾਰ ਹੋਈ

ਮਝੈਲੀਆਂ ਨੇ ਫ਼ਤ੍ਹੇ ਪਾਕੇ ਲੁੱਟਣਾ ਰੋਪੜ ਨੂੰ ॥

ਸਿੰਘ ਵਿਚ ਮੈਦਾਨ ਦੇ ਫ਼ਤ੍ਹਾ ਪਾਕੇ ਪਏ ਸ਼ਹਿਰ ਨੂੰ ਸ਼ੋਰ ਮਚਾਇਓਨੇ

---

* ਸ਼ੇਰ ਮੁਹੰਮਦ ਮਾਲੇਰੀਆਂ ਦਾ ਸਰਦਾਰ ਸੀ, ਖ਼ਵਾਜਾ ਖਿਜਰ ਖਾਂ ਏਸਦਾ ਭਰਾ ਸੀ ।
† ਨਸਤਰ ਖਾਂ ਤੇ ਵਲੀ ਮੁਹੰਮਦ ਖਾਂ ਇਹ ਖ਼ਵਾਜ਼ਾਖ਼ਿਜ਼ਰ ਦੇ ਚਾਚੇਦੇ ਪੁਤਰ ਭਰਾ ਸਨ ॥

ਪਾਈ ਹਿਲਜੁਲੀ ਸੁੱਧ ਨ ਲੈਣ ਦਿੱਤੀ ਤਲਵਾਰ ਤੇ ਹੱਥ ਉਠਾਇਓਨੇ
ਕਤਲ ਆਮ ਕੀਤੀ ਉੱਤੇ ਜ਼ਾਲਮਾਂ ਦੇ ਤਾਕ ਤਾਕ ਦੇ ਨਾਲ ਖੜਕਾਇਓਨੇ
ਜਿਨ੍ਹਾਂ ਸਾਮ੍ਹਣੇ ਸਿੰਘਾਂ ਦੇ ਹੱਥ ਚੁੱਕੇ ਤਲਵਾਰ ਦੀ ਧਾਰ ਲੰਘਾਇਓਨੇ
ਜੇਹੜਾ ਹੱਥ ਆਯਾ ਜੀਉਂਦਾ ਛੱਡਿਆ ਨਾ ਫੜ ਬੱਕਰੇ ਵਾਂਗ ਕਤਲਾਇਓਨੇ
ਲੋਕ ਮਾਰਕੇ ਜੰਦਰੇ ਨੱਠਗਏ ਸਿੰਘਾਂ ਚਾਰ ਤਰਫ਼ੀਂ ਘੇਰਾ ਪਾਇਓਨੇ
ਦਿੱਤਾ ਜਾਨ ਨ ਭੁੱਜਿਆਂ ਜਾਂਦਿਆਂ ਨੂੰ ਨੇਜ਼ੇ ਮਾਰਕੇ ਥਾਂ ਰਖਾਇਓਨੇ
ਨਾਲ ਨੇਜ਼ਿਆਂ ਬਰਛੀਆਂ ਚੋਂਭੜਾਂ ਦੇ ਜੋ ਰੱਖਜ਼ਾ ਪੁੱਛ ਪੁਛਾਇਓਨੇ
ਮਾਰੇ ਚੁਣ ਕੇ ਖਾਨ ਪਠਾਨ ਸਾਰੇ ਘਰ ਤੁਰਕਨਾਂ ਪਿੱਟਣਾ ਪਾਇਓਨੇ
ਕੀਤੀ ਉਨ੍ਹਾਂਦੀ ਉਨ੍ਹਾਂਦੇ ਪੇਸ਼ਆਈ ਜਿਹਾ ਚਾਹੀਦਾਸੀ ਹੱਥ ਲਾਇਓਨੇ
ਧਨ ਲੁੱਟਕੇ ਸਿੰਘਾਂ ਨੂੰ ਖੁਸ਼ੀ ਹੋਈ ਫੇਰ ਪਿਛਾਂ ਨੂੰ ਮੂੰਹ ਪਰਤਾਇਓਨੇ
ਖੁੱਲ੍ਹਾ ਖ਼ਰਚ ਮਿਲਗਿਆ ਕਰਤਾਰਸਿੰਘਾ ਸਤਿਗੁਰੂ ਦਾ ਸ਼ੁਕ੍ਰ ਮਨਾਇਓਨੇ

### ਰੋਪੜ ਨੂੰ ਸਿੰਘਾਂ ਨੇ ਕਿਉਂ ਲੁਟਿਆ ॥

ਸੌਹਾਂ ਖਾ ਪਹਾੜੀਆਂ ਗੁਰੂ ਜੀ ਥੋਂ ਜਦੋਂ ਪੁਰ ਆਨੰਦ ਛੁਡਾਇਆ ਸੀ
ਕਿਲ੍ਹਾ ਛਡਦਿਆਂ ਸਾਰ ਹੀ ਬੇਈਮਾਨਾ ਸੌਹਾਂ ਤੋੜਕੇ ਜੰਗ ਮਚਾਇਆ ਸੀ
ਓਧਰ ਸਿੰਘ ਬੇਦਾਵਾ ਦੇ ਚਲੇਗਏ ਏਧਰ ਫ਼ੌਜ ਪਿੱਛੋਂ ਜ਼ੋਰ ਪਾਇਆ ਸੀ
ਅੱਗੋਂ ਹੜ੍ਹ ਆਵਿਚ ਦਰਯਾ ਪਿਆ ਪਿੱਛੋਂ ਗੋਲਿਆਂ ਨੇ ਝੜ ਲਾਇਆ ਸੀ
ਬੜੀ ਮੁਸ਼ਕਲਾਂ ਦੇ ਨਾਲ ਪਾਰ ਹੋਕੇ ਏਸ ਸ਼ਹਿਰ ਨੂੰ ਸਤਿਗੁਰੂ ਆਇਆ ਸੀ
ਇਹਨਾਂ ਕਿਲ੍ਹੇ ਦੇ ਵਿਚ ਨ ਵੜਨ ਦਿੱਤੇ ਬੁਰਾ ਭਲਾ ਭੀ ਆਖ ਸੁਣਾਇਆ ਸੀ
ਓਹ ਕਿੜ ਸਿੰਘਾਂ ਹੁਣ ਆਨ ਕੱਢੀ ਕਤਲ ਜ਼ਾਲਮਾਂ ਤਾਈਂ ਕਰਾਇਆ ਸੀ
ਲੁੱਟ ਮਾਰ ਰੋਪੜ ਕਰਤਾਰ ਸਿੰਘਾ ਵੱਲ ਬੰਦੇ ਦੇ ਕਦਮ ਉਠਾਇਆ ਸੀ

### ਮਾਝੇ ਦਿਆਂ ਸਿੰਘਾਂ ਨੇ ਆਨ ਕੇ ਬੰਦੇ ਬਹਾਦਰ ਨੂੰ ਮਿਲਨਾ ॥

ਸਿੰਘਾਂ ਵਿਚ ਮੈਦਾਨ ਦੇ ਫ਼ਤ੍ਹਾ ਪਾਈ ਤੁਰਕ ਖਾਕ ਦੇ ਨਾਲ ਸਫਾ ਮਿਲਗਏ
ਮਾਰ ਫ਼ੌਜ ਨਵਾਬਾਂ ਦੀ ਗਾਲ ਦਿੱਤੀ ਧੂੜ ਨਾਲ ਉਹ ਬੇ ਹਯਾ ਮਿਲ ਗਏ
ਘਰੋਂ ਆਏ ਸਨ ਸਿੰਘਾਂ ਦੇ ਰੋਕਣੇ ਨੂੰ ਅੱਗੋਂ ਉੱਠਕੇ ਸਿੰਘ ਬਲਾ ਮਿਲਗਏ
ਦੇ ਜੰਗ ਦਾ ਸੱਬ ਸਾਮਾਨ ਗਏ ਹੱਥਜਾਰ ਭੀ ਬੇ ਬਹਾ ਮਿਲ ਗਏ

ਧਾਈ ਕਰਕੇ ਬੰਦੇਦੇ ਵੱਲ ਚੱਲੇ ਰਸਤੇ ਵਿਚ ਦੋਵੇਂ ਦਲ ਆ ਮਿਲ ਗਏ
ਏਧਰਸਿੰਘਮਝੈਲਮਲਵਈਅੱਗੋਂ ਦੋਵੇਂਖੁਸ਼ੀਦੇ ਆਨ ਦਰਯਾਮਿਲਗਏ
ਸੱਤਿਸ੍ਰੀਅਕਾਲ ਅਕਾਲ ਕਹਿਕੇ ਸ੍ਰੀਵਾਹਿਗੁਰੂ ਫ਼ਤੇ ਗਜਾਮਿਲ ਗਏ
*ਇਕ ਦੂਸਰੇ ਨੂੰ ਦੇਖ ਖੁਸ਼ੀ ਹੋਏ ਜਿਵੇਂ ਵਿਛੜੇ ਆਨ ਭਰਾ ਮਿਲ ਗਏ
ਸੁੰਦ੍ਰ ਮੁਖਾਂਤੇ ਲਾਲੀਆਂਚੜ੍ਹਗਈਆਂਆਪੋ ਵਿਚ ਜਾਂ ਜੱਫੀਆਂ ਪਾ ਮਿਲਗਏ
ਜਿਵੇਂਬੇਲੀਆਂਦੇਨਾਲਮਿਲ੍ਹਬੇਲੀ ਤਿਵੇਂਸਿੰਘਸਿੰਘਾਂਗਲ ਲਾਮਿਲਗਏ
ਚੜ੍ਹੇਜਮਾਂਦੇਦਲ ਸਰੰਦਉੱਤੇ ਰਾਹਵਿਚ ਕਰ ਇਕ ਸਲਾਹ ਮਿਲਗਏ
ਜੀਵ ਆਤਮਾ ਜਿਵੇਂ ਕਰਤਾਰਸਿੰਘਾ ਵਿਚੋਂ ਦੂਈ ਦਾ ਭੇਦ ਮਟਾ ਮਿਲਗਏ

ਬੰਦੇ ਬਹਾਦਰ ਨੇ ਸਭਨਾਂ ਸਿੰਘਾਂ ਨੂੰ ਪੁਕਾਰਕੇ ਕਹਿਨਾ ॥

ਬੰਦੇ ਸੱਭ ਦਾਜਾਂਦਿਆਂ ਮਾਨ ਕੀਤਾ ਅੱਗੋਂ ਸਿੰਘ ਭੀ ਹੋਏ ਬਲਿਹਾਰਨਾ ਜੀ
ਦਿਲੋਂਜਾਨਿਆਂ ਗੁਰੂਦਾ ਰੂਪ ਬੰਦਾ ਤਨਮਨ ਕੀਤਾ ਉਹਤੋਂ ਵਾਰਨਾ ਜੀ
ਡੇਰੇਲਾਕੇ ਬੈਠਗਏ ਸਿੰਘ ਸਾਰੇ ਬਾਣੀ ਪੜ੍ਹਨ ਲੱਗੇ ਸੋਹਣੀ ਧਾਰਨਾ ਜੀ
ਹੋਈ ਦੇਗ ਤਿਆਰ ਪਰਸ਼ਾਦ ਕੀਤਾ ਝੱਟ ਮਾਂਦਗੀ ਤਾਈਂ ਉਤਾਰਨਾ ਜੀ
ਬੰਦੇ ਕਰਕੇ ਸਬ ਸਰਦਾਰ ਕੱਠੇ ਕੀਤਾ ਸਭਾ ਦੇ ਵਿਚ ਉਚਾਰਨਾ ਜੀ
ਸੁਣੋ ਖ਼ਾਲਸਾ ਸਭ ਧਿਆਨ ਧਰਕੇ ਇਕ ਬੇਨਤੀ ਅਰਜ਼ ਗੁਜ਼ਾਰਨਾ ਜੀ
ਦਿੱਤੀਆਗਿਆ ਗੁਰਾਂ ਜੋ ਤੁਸਾਂ ਤਾਈਂ ਹੁਣ ਓਸਨੂੰ ਚਾਹੀਏ ਪਾਰਨਾ ਜੀ
ਬਾਕੀਰਹਿੰਦਿਆਂਦੀਪਿੱਛੋਂਖਬਰਲੈਣੀ ਪੈਹਲਾਂਚੜ੍ਹਵਜ਼ੀਦੇਨੂੰਮਾਰਨਾ ਜੀ
ਨਾਲ ਇੱਟ ਦੇ ਇੱਟ ਖੜਕਾ ਦੇਣੀ ਅੱਗ ਲਾ ਸਰੰਦ ਨੂੰ ਸਾੜਨਾ ਜੀ
ਫੜ ਕਾਜ਼ੀਆਂ ਸੱਯਦਾਂ ਬੁੱਚੜਾਂ ਨੂੰ ਲੁੱਟ ਪੁੱਟਕੇ ਖੂਬ ਉਜਾੜਨਾ ਜੀ
ਫ਼ੇਰ ਚੱਲ ਪਹਾੜ ਦੇ ਰਾਜਿਆਂ ਤੇ ਖੰਡਾ ਖਿੱਚ ਕੇ ਹੱਥ ਉਲਾਰਨਾ ਜੀ
ਮਾਰ ਜ਼ਾਲਮਾਂ ਪੰਮਿਆਂ ਦਗ਼ੇ ਬਾਜ਼ਾਂ ਫ਼ਰਜ਼ ਗੁਰਾਂ ਦਾ ਸਿਰੋਂ ਉਤਾਰਨਾ ਜੀ
ਆਕੀ ਵਿਚ ਪੰਜਾਬ ਨਾ ਰਹਿਨਦੇਨਾ ਝੰਡਾਖਾਲਸੇਜੀਦਾ ਝੁਲਾਰਨਾਜੀ
ਜੜ੍ਹ ਪਾਪਦੀ ਪੁੱਟ ਕੇ ਦੂਰ ਕਰਨੀ ਫੇਰ ਜੱਗ ਤੇ ਧਰਮ ਖਲਾਰਨਾ ਜੀ

---

*ਹੇ ਵਾਹਿਗੁਰੂ ਕਦੇ ਉਹ ਦਿਨ ਸਨ ਹੁਣ ਇਹ ਦਿਨ ਹਨ ਕਿ ਦਰਯਾਵਾਂ ਤੇ ਜ਼ਿਲਿਆਂ ਦੇ ਧੜੇ ਬਝਦੇ ਨੇ ਪਏ,ਤੂੰ ਕ੍ਰਿਪਾ ਕਰ ਤੇ ਫ਼ੇਰ ਸ੍ਰੀ ਗੁਰੂ ਗੋਬਿੰਦ ਸਿੰਘਜੀ ਦੀ ਉਲਾਦ ਨੂੰ ਆਪਸ ਵਿਚ ਪਿਆਰ ਦੀ ਸੰਥਾ ਦੇਹ ॥

ਗਊਘਾਤਦਾਨਾਮ ਨ ਰਹਿਨ ਦੇਨਾ ਫੜ ਘਾਤੀਆਂ ਬੀਜ ਉਖਾੜਨਾ ਜੀ
ਰਾਜਖ਼ਾਲਸਾ ਕਰੇ ਕਰਤਾਰਸਿੰਘਾ ਦੇਖੋ ਇਹ ਅਕਾਲਦਾ ਕਾਰਨਾ ਜੀ

ਵਾਕ ਕਵੀ ॥

ਆ ਸਾਕੀਆ ਦੇਹ ਸ਼ਰਾਬ ਮੈਨੂੰ ਗ਼ਮੀ ਦੂਰ ਹੋ ਚਿੱਤ ਆਨੰਦ ਹੋਵੇ
ਔਣਦਿਲਥੋਂ ਸ਼ੇਅਰ ਉਬਾਲ ਖਾਕੇ ਕਲਮ ਲਿਖਦਿਆਂ ਮੂਲ ਨ ਬੰਦਹੋਵੇ
ਹੋਵੇ ਸ਼ੇਅਰ ਦੇ ਵਿਚ ਤਾਸੀਰਕੋਈ ਪੜ੍ਹਨ ਵਾਲਿਆਂ ਚਿੱਤ ਪਸੰਦ ਹੋਵੇ
ਲੋਕ ਪੜ੍ਹਦਿਆਂ ਸਾਰ ਹੋਜਾਨ ਖੁਸ਼ੀ ਜਿਵੇਂ ਬਾਲਖਾਕੇ ਖੁਸ਼ੀ ਕੰਦ ਹੋਵੇ
ਦਿਲਜਾਨ ਖਿੱਚੇ ਪੜ੍ਹਨ ਵਾਲਿਆਂਦੇ ਵਿਚ ਏਹੀ ਪਰੇਮ ਦੀ ਤੰਦ ਹੋਵੇ
ਹੋਵੇ ਸ਼ੇਅਰ ਮਸ਼ਹੂਰ ਜਹਾਨ ਅੰਦ੍ਰ ਜਿਵੇਂ ਵਿਚ ਅਕਾਸ਼ ਦੇ ਚੰਦ ਹੋਵੇ
ਪੜ੍ਹ ਸੂਰਮੇ ਏਸਨੂੰ ਖੁਸ਼ੀ ਹੋਵਨ ਜਿਵੇਂ ਸਿਕਦਿਆਂ ਘਰ ਫ਼ਰਜ਼ੰਦ ਹੋਵੇ
ਸਾਰਾਲਿੱਖ ਅਹਿਵਾਲ ਕਰਤਾਰਸਿੰਘਾ ਅੱਗੇਜਿਸਤਰਾਂ ਨਾਲ ਸਰੰਦਹੋਵੇ

ਸਿੰਘਾਂ ਨੇ ਸਰੰਦ ਉੱਤੇ ਚੜ੍ਹਨ ਲੱਗਿਆਂ ਅਕਾਲ ਪੁਰਖ ਅੱਗੇ ਬੇਨਤੀ ਕਰਨੀ ॥

ਦੀਨਾਨਾਥ ਕਰੀਂ ਦਯਾਮਿਹਰ ਸਾਥੇ ਉੱਤੇ ਪੰਥਦੇ ਨਿੱਤ ਦਯਾਲ ਰਹਿਨਾ
ਤੇਰੀ ਸ਼ਰਨਡਿੱਗੇਤੂੰਹੀਂ ਪਾਲਨਾਈਂ ਨਿੱਤਸੇਵਕਾਂ ਦਾ ਰੱਛਪਾਲ ਰਹਿਨਾ
ਤੇਰੇਬਾਝ ਨ ਆਸਰਾ ਕੋਈਸਾਡਾ ਸਾਡੀ ਪੁਸ਼ਤ ਪਨਾਹ ਗੋਪਾਲ ਰਹਿਨਾ
ਵਾਟ ਘਾਟ ਸਦਾ ਕਰੀਂ ਰੱਖਯਾ ਤੂੰ ਅੰਗ ਸੰਗ ਸਦਾ ਸਾਡੇ ਨਾਲ ਰਹਿਨਾ
ਤੂੰਹੀਪਿਤਾਸਾਡਾ ਸਾਡਾਫ਼ਿਕਰ ਤੈਨੂੰ ਨਿਗ੍ਹਾਬਾਨਸਾਨੂੰ ਜਾਨਬਾਲ ਰਹਿਨਾ
ਦੇਖੀ ਦੁਸ਼ਮਨਾਂਦਾ ਮਾਰ ਨਾਸ ਕਰੀਂ ਹਰਵਕਤ ਸਾਡਾ ਰੱਖਵਾਲ ਰਹਿਨਾ
ਇਹੋ ਮੰਗਦਾ ਖਾਲਸਾ ਤੁਧ ਪਾਸੋਂ ਤੇਰਾ ਪੰਥ ਤੇ ਨਿੱਤ ਖਿਆਲ ਰਹਿਨਾ
ਲੱਗੇ ਚੋਟ ਨ ਅਸਾਂ ਨੂੰ ਦੁਸ਼ਮਨਾਂ ਦੀ ਸਾਡੇ ਸਿਰ ਉਤੇ ਹੋਕੇ ਢਾਲ ਰਹਿਨਾ
ਸਾਡੀ ਫ਼ਤ੍ਹਾ ਰਹੇ ਹਰ ਮੈਦਾਨਅੰਦ੍ਰ ਚਿੱਤੋਂ ਮੰਗਦੇ ਨਿੱਤ ਖੁਸ਼ਹਾਲ ਰਹਿਨਾ
ਦਿਨੋਂ ਦਿਨ ਵਧੇ ਪਰਤਾਪ ਸਾਡਾ ਹਾਲ ਜ਼ਾਲਮਾ ਨਿੱਤ ਜ਼ਵਾਲ ਰਹਿਨਾ
ਚੇਹਰੇਜ਼ਾਲਮਾਂਦੇਪੀਲੇ ਜ਼ਰਦਹੋਵਨ ਮੁੱਖਸਿੰਘਾਂਦਾ ਖੁਸ਼ੀਤੇ ਲਾਲ ਰਹਿਨਾ
ਝੰਡਾਧਰਮਵਾਲਾਝੁੱਲੇਦੇਸਅੰਦ੍ਰ ਚਾਹੀਏਜ਼ੁਲਮਦਾ ਬੁਰਜਪਾਮਾਲਰਹਿਨਾ
ਸੂਰਜਵਾਂਗਚਮਕਾਰਪਏਖਾਲਸੇਦਾ ਤੁਰਕਬੁੱਝਿਆ ਵਾਂਗਮਸਾਲਰਹਿਨਾ

ਵਿੱਚ ਜੰਗ ਦੇ ਪੰਥ ਦੀ ਜੈ ਹੋਵੇ ਸਿਰ ਵੈਰੀਆਂ ਗੱਜਿਆ ਕਾਲ ਰਹਿਨਾ
ਤੇਰਾਪੰਥਤੂੰ ਬਿਰਦਦੀਲਾਜਰੱਖੀਂ ਰਾਖਾ ਪੰਥਦਾ ਨਿੱਤ ਅਕਾਲ ਰਹਿਨਾ
ਨਿੱਤਧਰਮਦੀ ਜੈ ਕਰਤਾਰਸਿੰਘਾ ਸਦਾਜ਼ਾਲਮਾਂਦਾ ਮੰਦਾ ਹਾਲ ਰਹਿਨਾ

ਤਬਾ ॥

ਕਿਸੇ ਹੋਰਦਾ ਆਸਰਾ ਨਹੀਂ ਸਾਨੂੰ ਸਾਡੇ ਸਿਰ ਤੇ ਹੱਥ ਭਗਵਾਨਰੱਖੀਂ
ਪਿਤਾਵਾਂਗ ਕਰੀਂ ਸਾਡੀ ਪਾਲਨਾ ਤੂੰ ਸਾਨੂੰਜਾਨਕੇ ਬਾਲ ਅੰਞਾਨ ਰੱਖੀਂ
ਤੇਰਾ ਆਸਰਾ ਇੱਕ ਜਹਾਨ ਅੰਦ੍ਰ ਜੈ ਖਾਲਸੇ ਦੀ ਹਰ ਮੈਦਾਨ ਰੱਖੀਂ
ਰੱਖੀਂ ਦੁਸ਼ਮਣਾਂਦੇ ਉਤੇ ਪਿਆ ਦਾਬਾ ਝੰਡੇ ਝੂਲਦੇ ਲਾਲ ਨਸ਼ਾਨ ਰੱਖੀਂ
ਬਾਗ਼ ਪੰਥਦਾ ਰਹੇ ਹਮੇਸ਼ ਖਿੜਿਆ ਵਾੜੀ ਵੈਰੀਆਂ ਸਦਾ ਵੈਰਾਨ ਰੱਖੀਂ
ਸੋਗ ਜ਼ਾਲਮਾਂ ਦੇ ਘਰ ਪਿਆ ਰਹੇ ਝੁੱਗੇ ਖਾਲਸੇ ਦੇ ਅਵਾਦਾਨ ਰੱਖੀਂ
ਦੇਗ਼ ਤੇਗ਼ ਰਹੇ ਹੱਥ ਖਾਲਸੇ ਦੇ ਜ਼ਾਲਮ ਜ਼ੋਰ ਸਦਾ ਪਸ਼ੇਮਾਨ ਰੱਖੀਂ
ਰੰਗ ਰਾਗ ਬਖ਼ਸ਼ੀਂ ਸਦਾ ਧਰਮੀਆਂਨੂੰ ਘਰਪਾਪੀਆਂਦੇ ਸੁਨਸਾਨਰੱਖੀਂ
ਕੌੜੀ ਵੇਲ ਵਾਂਗੂੰ ਵਧੇ ਖਾਲਸਾ ਜੀ ਸਦਾ ਜ਼ਾਲਮਾਂ ਬੇਨਸ਼ਾਨ ਰੱਖੀਂ
ਹੋਵੇ ਧਰਮਦਾ ਫੇਰ ਜੈਕਾਰ ਸਾਰੇ ਨੌਬਤ ਵੱਜਦੀ ਵਿਚ ਜਹਾਨ ਰੱਖੀਂ
ਜੋਧੇ ਬੀਰ ਬਲੀ ਰਹਿਨ ਪੰਥ ਅੰਦ੍ਰ ਸੂਰੇ ਗੱਜਦੇ ਸਦਾ ਜਵਾਨ ਰੱਖੀਂ
ਕੋਈ ਸਾਮ੍ਹਣੇ ਹੋ ਨ ਦਮ ਮਾਰੇ ਧਾਂਗ ਵਿਚ ਪਈ ਹਿੰਦੁਸਤਾਨ ਰੱਖੀਂ
ਰੱਖੀਂ ਖ਼ਾਲਸੇ ਦਾ ਏਕਾ ਜਥਾਬੰਦੀ ਹਿਤ ਸੱਕਿਆਂ ਵੀਰਾਂ ਸਮਾਨ ਰੱਖੀਂ
ਇਕ ਦੂਸਰੇ ਨੂੰ ਵੇਖ ਵੇਖ ਜੀਵੇ ਉੱਤੇ ਆਜਜ਼ਾਂ ਦੇ ਦਯਾਵਾਨ ਰੱਖੀਂ
ਸਿੱਖੀਸਿਦਕਨਿਬਾਹੀਏ ਨਾਲਸਾਸਾਂ ਹੁੰਦੇਧਰਮ ਤੇ ਨਿੱਤ ਕੁਰਬਾਨਰੱਖੀਂ
ਮੂਜ਼ੀ ਗਿੱਦੜਾਂ ਵਾਂਗ ਨ ਦਿਲ ਦਈਂ ਵਿੱਚਬੀਰਤਾ ਸਦਾ ਮਸਤਾਨ ਰੱਖੀਂ
ਪਿੱਠ ਦੇ ਨ ਨੱਠੀਏ ਜੰਗ ਵਿਚੋਂ ਮੱਥਾ ਸਾਮ੍ਹਣਾ ਹੇਠ ਕਿਰਪਾਨ ਰੱਖੀਂ
ਸਿੰਘਧਰਮਤੇ ਸਦਾ ਸ਼ਹੀਦ ਹੋਵਨ ਸਾਡਾਫ਼ਖ਼ਰ ਇਹਬੜਾਗੁਮਾਨਰੱਖੀਂ
ਤਖ਼ਤ ਤਾਜ ਬਖ਼ਸ਼ੀਂ ਸਿਰ ਖਾਲਸੇ ਦੇ ਸਾਰੇ ਦੇਸ ਉਤੇ ਹੁਕਮਰਾਨ ਰੱਖੀਂ
ਕਿਲ੍ਹੇ ਕੋਟਸਾਰੇਸਾਡੀ ਤਾਬਿਆਕਰ ਆਕੀਕੋਈ ਨ ਮੁਗ਼ਲ ਪਠਾਨਰੱਖੀਂ
ਆਪੋਵਿਚ ਪਿਆਰਦੇ ਨਾਲ ਰਹੀਏ ਇਕ ਦੂਜੇ ਉੱਤੇ ਦੇਂਦੇ ਜਾਨ ਰੱਖੀਂ

ਰਹੇ ਵਾਂਗ ਭਰਾਵਾਂ ਦੇ ਹਿਤ ਸਾਡਾ ਦੁੱਖ ਸੁੱਖ ਦੀ ਸਾਂਝ ਪਛਾਨ ਰੱਖੀਂ
ਬੇ ਮੁੱਖ ਨ ਹੋਵੀਏ ਗੁਰਾਂ ਵੱਲੋਂ ਸਾਡੇ ਚਿੱਤ ਭਰੋਸੇ ਦਾ ਤਾਨ ਰੱਖੀਂ
ਗੁਰਬਾਣੀਦੇ ਨਾਲ ਰਹੇਜੋੜ ਜੁੜਿਆ ਨਿੱਤਆਜਜ਼ਾਂਨੂੰ ਦੇਂਦੇ ਦਾਨ ਰੱਖੀਂ
ਮਨਮੁੱਖ ਪ੍ਰਹਾਰ ਗੁਰਮੁੱਖ ਮੇਲੀਂ ਭਾਨਾ ਮੰਨਨੇ ਵਿਚ ਗ਼ਲਤਾਨ ਰੱਖੀਂ
ਪਰਲੇਕਾਲਤੀਕਰ ਜੱਸਖਾਲਸੇਦਾ ਚੰਦਚਮਕਦਾ ਵਿਚਅਸਮਾਨ ਰੱਖੀਂ
ਤੇਰੀ ਆਸ ਤੇ ਮਾਰ ਸਰੰਦ ਲੈਣੀ ਸਾਡੇ ਵੱਲਕਰਤਾਰ ਧਿਆਨਰੱਖੀਂ
ਮਦਦ ਗੁਰਾਂਦੀ ਮੰਗ ਕਰਤਾਰਸਿੰਘਾ ਬੁੱਧਆਪਣੀ ਤੇ ਨ ਤੂੰ ਮਾਨਰੱਖੀਂ

ਖਾਲਸੇ ਨੇ ਬੇਨਤੀ ਕਰਨੀ ਸਤਿਗੁਰਾਂ ਅੱਗੇ ॥

ਹੱਥਜੋੜ ਸਿੰਘਾਂ ਅਰਦਾਸਕੀਤੀ ਕਲਗੀਵਾਲਿਆ ਪੰਥਦਾ ਅੰਗ ਰੱਖੀਂ
ਤੇਰੇ ਆਸਰੇ ਤੇ ਅਸਾਂ ਲੱਕ ਬੱਧਾ ਸਾਡੀ ਰੱਖਜ਼ਾ ਵਿਚ ਤੂੰ ਜੰਗ ਰੱਖੀਂ
ਤੇਰੇਬਾਝਨਹੀਓਂ ਕੁਝਕਰਨਜੋਗੇ ਸਾਡੇ ਸਿਰਤੇ ਸਾਇਆ ਨਿਸੰਗਰੱਖੀਂ
ਹੋਵੇ ਪੰਥ ਦੀ ਜੈ ਮੈਦਾਨ ਅੰਦ੍ਰ ਬਲੀ ਗੱਜ ਦੇ ਸਿੰਘ ਨਿਹੰਗ ਰੱਖੀਂ
ਤੂੰ ਪਿਤਾ ਅਸੀਂ ਤੇਰੇ ਬਾਲ ਬੱਚੇ ਸਾਨੂੰ ਬੱਚਿਆਂ ਵਾਂਗ ਉਛੰਗ ਰੱਖੀਂ
ਤੇਰਾ ਖ਼ਾਲਸਾ ਹਰ ਮੈਦਾਨ ਗੱਜੇ ਨਿੱਤ ਚੱਲਦੇ ਤੀਰ ਤੁਫ਼ੰਗ ਰੱਖੀਂ
ਜਤੀ ਸਤੀ ਬਲੀ ਤੇਰਾ ਪੰਥ ਹੋਵੇ ਛਾਲਾਂ ਮਾਰਦੇ ਵਾਂਗ ਕੁਰੰਗ ਰੱਖੀਂ
ਲਾ ਜ਼ਾਲਮਾਂ ਨੂੰ ਅੱਗੇ ਵਾਂਗ ਹਰਨਾਂ ਸਿੰਘ ਕੁੱਦਦੇ ਵਾਂਗ ਪਲੰਗ ਰੱਖੀਂ
ਤੇਰਾ ਖਾਲਸਾ ਨਿੱਤ ਖੁਸ਼ਹਾਲ ਰਹੇ ਦਿਲ ਜ਼ਾਲਮਾਂਦੇ ਸਦਾ ਤੰਗਰੱਖੀਂ
ਰਿੱਧਸਿੱਧ ਬਖ਼ਸ਼ੀਂ ਘਰ ਸੇਵਕਾਂ ਦੇ ਘਰ ਪਾਪੀਆਂ ਭੁੱਜਦੀ ਭੰਗ ਰੱਖੀਂ
ਰਹੇ ਗੱਜਦਾ ਖਾਲਸਾ ਦੁਸ਼ਮਨਾਂ ਤੇ ਚੜ੍ਹੀ ਵਿਚ ਅਕਾਸ਼ ਪਤੰਗ ਰੱਖੀਂ
ਹਾਥੀਝੂਲਦੇ ਰਹਿਨ ਦਵਾਰਿਆਂਤੇ ਤਾਜ਼ੀਹਿਣਕਦੇ ਨਿੱਤ ਤੁਰੰਗ ਰੱਖੀਂ
ਦੇਗ਼ ਤੇਗ਼ ਰਹੇ ਫਤ੍ਹੇ ਖਾਲਸੇਦੀ ਪਰਲੇ ਕਾਲ ਤੋੜੀ ਇਹੋ ਰੰਗ ਰੱਖੀਂ
ਲੜਨ ਮਰਨਤੋਂ ਡਰੇ ਨ ਸਿੰਘ ਤੇਰਾ ਪੰਥ ਖਾਲਸਾ ਸਦਾ ਮਲੰਗਰੱਖੀਂ
ਬੀਰ ਰਸ ਬਖਸ਼ੀਂ ਪੰਥ ਆਪਣੇ ਨੂੰ ਚਿੱਤਜੰਗਦੀ ਨਿੱਤ ਉਮੰਗ ਰੱਖੀਂ
ਚੇਹਰੇਸਿੰਘਾਂਦੇਚਮਕਦੇ ਲਾਲਦਿੱਸਨਅਤੇ ਦੁਸ਼ਮਨਾਂ ਤਾਪ ਤੇ ਖੰਘਰੱਖੀਂ
ਅਸੀਂ ਧਰਮਦੇ ਜੰਗਤੇ ਚੜ੍ਹਨਲੱਗੇ ਸੱਚੇਪਾਤਸ਼ਾਹ ਤੂੰ ਸਾਡਾ ਸੰਗਰੱਖੀਂ

ਮਾਰੇ ਖਾਲਸਾ ਚੁੰਗੀਆਂ ਸ਼ੇਰਵਾਂਗੂ ਪਾਪੀ ਜ਼ਾਲਮਾਂਦੀ ਭੱਨੀ ਟੰਗ ਰੱਖੀਂ
ਐਸਾ ਧਰਮ ਦਾ ਆਨਕੇ ਯੁੱਧ ਹੋਵੇ ਦੇਖ ਕੁੱਲ ਜਹਾਨ ਨੂੰ ਦੰਗ ਰੱਖੀਂ
ਸਿੰਘਲੈਣ ਉਡਾਰੀਆਂ ਵਾਂਗਬਾਜਾਂ ਫੌਜ ਤੁਰਕਦੀ ਵਾਂਗ ਕੁਲੰਗ ਰੱਖੀਂ
ਮੱਥਾਬਾਦਸ਼ਾਹੀ ਨਾਲ ਡਾਹੁਣਲੱਗੇ ਸੱਚੇਪਾਤਸ਼ਾਹ ਆਪਣਾਲੰਗਰੱਖੀਂ
ਹੱਥਜੋੜਲੈਮੰਗ ਕਰਤਾਰਸਿੰਘਾ ਮੇਰੀਸ਼ਾਇਰੀ ਦਾ ਸੋਹਣਾ ਢੰਗ ਰੱਖੀਂ

ਬੰਦੇ ਬਹਾਦਰ ਦੀ ਚੜ੍ਹਾਈ ਸਰੰਦ ਉਤੇ ॥

ਸਿੰਘਸੋਧ ਅਰਦਾਸ ਤਿਆਰਹੋਏ ਆਸ ਰੱਖ ਲਈ ਇਕ ਭਗਵਾਨ ਉੱਤੇ
ਕਮਰਾਂਕੱਸੀਆਂਨਾਮ ਲੈ ਸਤਿਗੁਰਾਂਦਾ ਜ਼ੋਰਪਾਇਆ ਫ਼ਤ੍ਹਾ ਗਜਾਨ ਉੱਤੇ
"ਹਮਰੇ ਦੁਸ਼ਟ ਸਭੀ ਤੁਮ ਘਾਵੋ" ਇਹ ਸੱਭਦੀ ਸ਼ਬਦ ਜ਼ਬਾਨ ਉੱਤੇ
ਵੱਜੀ ਚੋਬ ਨਗਾਰੇ ਤੇ ਆਨ ਦੂਹਰੀ ਚੱਲੇ ਚੜ੍ਹਕੇ ਜੰਗ ਮੈਦਾਨ ਉੱਤੇ
ਵੱਖੋ ਵੱਖ ਚੱਲੇ ਜੱਥੇ ਦੋ ਹੋਕੇ ਨਾਲ ਖੁਸ਼ੀ ਦੇ ਯੁੱਧ ਮਚਾਨ ਉੱਤੇ
ਪਰ੍ਹਾ ਬੰਨ੍ਹਿਆ ਇਕ ਮਲਵਈਆਂਨੇ ਦੂਜੀ ਤਰਫ਼ ਮਝੈਲ ਸੁਜਾਨਉੱਤੇ
ਧਰਮਜੰਗਦਾ ਸਬਨੂੰ ਚਾ ਚੜ੍ਹਿਆ ਭਖਨ ਲਾਲੀਆਂ ਹਰ ਜਵਾਨ ਉੱਤੇ
ਨਾਲ ਖ਼ੁਸ਼ੀ ਦੇ ਮਾਰਦੇ ਸਿੰਘ ਛਾਲਾਂ ਚਲੇ ਚਿਤ੍ਰੇ ਜਿਵੇਂ ਮ੍ਰਿਗਾਨ ਉੱਤੇ
ਸੋਹਣੇ ਸੂਰਮੇਂ ਮਾਵਾਂ ਦੇ ਪੁੱਤ ਬਾਂਕੇ ਅੱਗੇ ਲੱਗਪਏ ਹੱਥ ਦਖਾਨ ਉੱਤੇ
ਚੜ੍ਹੇ ਲਾਡਲੇ ਦਸਵੇਂ ਪਾਤਸ਼ਾਹ ਦੇ ਇਕ ਧਰਮ ਦੀ ਜੈ ਬੁਲਾਨ ਉੱਤੇ
ਚੋਰ ਧਾੜਵੀ ਦੇਸਦੇ ਆਨ ਰਲੇ ਲੁੱਟਾਂ ਲੁੱਟ ਕੇ ਘਰੀਂ ਲੈ ਜਾਨ ਉੱਤੇ
ਰਿਹਾ ਫ਼ੌਜਦਾ ਅੰਤ ਸ਼ੁਮਾਰਨਾਹੀਂ ਧੂੜਾਂਚੱਲੀਆਂ ਉੱਡ ਅਸਮਾਨ ਉੱਤੇ
ਬੰਦਾਚੱਲਿਆਜਿਉਂ ਰਾਮਚੰਦ ਚੜ੍ਹਿਆ ਲੰਕਾਵਾਂਗ ਸਰੰਦ ਲੁਟਾਨਉੱਤੇ
ਕੈਰੋਂ ਪਾਂਡਵਾਂ ਦਾ ਯੁੱਧਹੋਣ ਲੱਗਾ ਹੋਈ ਖ਼ਬਰ ਮਸ਼ਹੂਰ ਜਹਾਨ ਉੱਤੇ
ਤੋਪਾਂ ਰਹਿਕਲੇ ਜੋੜ ਜੰਬੂਰਿਆਂ ਦੇ ਜਾਂਦੇ ਝੂਲਦੇ ਲਾਲ ਨਸ਼ਾਨ ਉੱਤੇ
ਚੱਲੇ ਸਿੰਘ ਸਰੰਦ ਤੇ ਕਾਲਵਾਂਗੂ ਜਿਵੇਂ ਪਿਆ ਨਾਦਰ ਹਿੰਦੁਸਤਾਨਉੱਤੇ
ਚੱਲੀ ਫ਼ੌਜ ਸਕੰਦ੍ਰੀ ਮਾਰ ਧੌਂਸਾ ਗੁੱਸਾ ਖਾ ਦਾਰਾ ਸੁਲਤਾਨ ਉੱਤੇ
ਹੋਈਆਂ ਖਬਰਾਂ ਜਾ ਵਜ਼ੀਦਖਾਂ ਨੂੰ ਕਹਿਰ ਵਰਤਿਆ ਓਸਦੀ ਜਾਨ ਉੱਤੇ
ਪਈ ਘਾਟਕਲੇਜੇਨੂੰ ਸੁਣਦਿਆਂਈਂ ਲਾਲੀ ਰਹੀ ਨ ਜ਼ਰਾਭੀ ਖ਼ਾਨਉੱਤੇ

ਉਹਨੂੰ ਸੁੱਝਗਈ ਹੁਣ ਛੱਡਦੇ ਨਹੀਂ ਸਿੰਘ ਚੜ੍ਹੇ ਨੇ ਮਰਨ ਮਰਾਨ ਉੱਤੇ
ਏਹਨਾਂ ਭੱਜਿਆਂ ਭੀ ਨਹੀਂ ਜਾਨ ਦੇਣਾ ਸੁੱਕੇ ਹੋਠਤੇ ਫੇਰੇ ਜ਼ਬਾਨ ਉੱਤੇ
ਭੱਜ ਜਾਨ ਨੂੰ ਰਾਹ ਨ ਕੋਈ ਲੱਭੇ ਨਾ ਦਿਲ ਪਏ ਤੇਗ਼ ਉਠਾਨ ਉੱਤੇ
ਕੋਈ ਨਾ ਹਮਾਇਤੀ ਨਜ਼ਰ ਆਵੇ ਬਾਦਸ਼ਾਹ ਰੁੱਝਾ ਦੱਖਨਾਨ ਉੱਤੇ
ਕਦੇ ਆਖਦਾ ਭੱਜ ਜਾਂ ਜਾਨ ਲੈਕੇ ਕਦੇ ਸੱਟਦਾ ਹੱਥ ਮਯਾਨ ਉੱਤੇ
ਕਦੇ ਸ਼ੇਰ ਬਣੇ ਕਦੇ ਬਣੇ ਗਿੱਦੜ ਕਦੇ ਕੁੱਦਦਾ ਜੰਗ ਮਚਾਨ ਉੱਤੇ
ਕਦੇ ਆਖਦਾ ਸਿੱਖ ਇਹ ਚੀਜ਼ ਕੀਨੇ ਮਾਨ ਆਉਂਦਾ ਦੇਖ ਸਾਮਾਨਉੱਤੇ
ਮੁਕਤਸਰ ਦੇ ਜੰਗ ਨੂੰ ਯਾਦ ਕਰਕੇ ਪੱਕਾ ਹੋ ਜਾਂਦਾ ਭੱਜ ਜਾਨ ਉੱਤੇ
ਬਣੀ ਸੱਪ ਚਹੂੰਧ ਦੀ ਗੱਲ ਆਕੇ ਸੂਬਾ ਝੂਰਦਾ ਪਾਪ ਕਮਾਨ ਉੱਤੇ
ਜਹੀਕਰੇਕੋਈਭਰੇਕਰਤਾਰਸਿੰਘਾ ਇਹ ਮਿਸਲ ਮਸ਼ਹੂਰ ਜਹਾਨ ਉੱਤੇ

ਸਿੰਘਾਂ ਦੀ ਝੜ੍ਹਾਈ ਦੀ ਖਬਰ ਸੁਣਕੇ ਘਬਰਾਨਾ ਸਰੰਦ ਦੇ ਲੋਕਾਂ ਨੇ ॥

ਜਦੋਂ ਵਿਚ ਸਰੰਦ ਦੇ ਖ਼ਬਰ ਹੋਈ ਲੋਗ ਸੁਣਦਿਆਂਸਾਰ ਘਬਰਾਨ ਲੱਗੇ
ਆਪੋਆਪਣਾ ਸੱਬਨੂੰ ਫਿਕਰ ਪਿਆ ਬਹਿਬਹਿ ਦਲੀਲ ਦੁੜਾਨ ਲੱਗੇ
ਬੱਚੇ ਪਿੱਟਦੇ ਲੋਕ ਵਜ਼ੀਦ ਖ਼ਾਂ ਦੇ ਮੂੰਹ ਆਉਂਦੀ ਗਾਲ ਸੁਨਾਨ ਲੱਗੇ
ਰੱਬਾਜੜ੍ਹਪੁੱਟੀਂ ਇਹਦੀ ਜੱਗਉੱਤੋਂ ਕੀਤੇ ਪਾਪ ਇਹਦੇ ਸਾਨੂੰ ਆਨਲੱਗੇ
ਏਸ ਪਾਪਕੀਤਾ ਪਾਪੀ ਹੱਤਿਆਰੇ ਇਹਦੇ ਪਾਪ ਸਾਨੂੰ ਮਰਵਾਨ ਲੱਗੇ
ਖ਼ਬਰੇ ਕੀ ਹੁਣ ਬਣੇਗੀ ਭਾ ਸਾਡੇ ਵਿਚ ਟੱਬਰਾਂ ਬਹਿ ਪਛੋਤਾਨ ਲੱਗੇ
ਬੇੜਾਡੋਬ ਸਰੰਦ ਦਾ ਦੇਣਗੇਹੁਣ ਜਿਹੜੇ ਸਿੰਘਾਂਦੇ ਚੜ੍ਹਨ ਤੂਫ਼ਾਨ ਲੱਗੇ
ਸੁਚਾਨੰਦ ਨੂੰ ਦੇਵੰਦੇ ਸਭ ਗਾਲੀਂ ਬੋਲਨ ਬੁਰੀਥੋਂ ਬੁਰੀ ਜ਼ਬਾਨ ਲੱਗੇ
ਵੇਲੇ ਬੀਤ ਗਏ ਨੂੰ ਪਏ ਝੂਰਦੇਨੇ ਸੁੱਕੇ ਲਹੂ ਤੇ ਹੋਣ ਹੈਰਾਨ ਲੱਗੇ
ਧਨ ਦੇ ਛੁਡਾਏ ਨ ਸਾਹਬਜ਼ਾਦੇ ਉਹੋ ਧਨ ਐਵੇਂ ਹੁਣ ਜਾਨ ਲੱਗੇ
ਝੂਠੇਨੰਦ ਪਾਪੀ ਸਾਨੂੰ ਰੋਕਿਆਸੀ ਬੇਟੇ ਗੁਰੂ ਦੇ ਜਦੋਂ ਛੁਡਾਨ ਲੱਗੇ
ਜੇਤਾਂ ਪਤਾ ਹੁੰਦਾ ਭਲਾ ਖੱਟਲੈਂਦੇ ਵੇਲਾਬੀਤਿਆਂ ਹੁਨ ਨ ਤਾਨ ਲੱਗੇ
ਧਨ ਭਲੇ ਤੇ ਲਾ ਨ ਭਲਾ ਕੀਤਾ ਹੁਣ ਮੁਫ਼ਤ ਦੇ ਵਿਚ ਗਵਾਨ ਲੱਗੇ
ਵਿਚੇ ਵਿੱਚ ਲੱਗੇ ਝੂਰਨ ਧਨਾ ਵਾਲੇ ਜਾਨ ਗ਼ਮ ਦੇ ਨਾਲ ਪਰਾਨ ਲੱਗੇ

ਸ਼ਾਹੂਕਾਰਾਂ ਨੂੰ ਗ਼ਸ਼ਤੇ ਗ਼ਸ਼ ਪੈਂਦੇ ਅੱਗੋਂ ਡਰਦਿਆਂ ਨੂੰ ਦਸਤ ਆਨ ਲੱਗੇ
ਹੋਣ ਸ਼ੈਹਰ ਦੇ ਵਿੱਚ ਹੜਤਾਲ ਲੱਗੀ ਬੰਦ ਖੱਤ੍ਰੀ ਕਰਨ ਦੁਕਾਨ ਲੱਗੇ
ਜ਼ਰਾਂ ਵਾਲਿਆਂਨੂੰ ਫਿਕਰਜ਼ਰਾਂਦੇਪਏ ਜ਼ਰ ਜ਼ਿਮੀਂ ਦੇ ਵਿੱਚ ਦਬਾਨ ਲੱਗੇ
ਗਹਿਣੇ ਕੱਪੜੇ ਕੀਮਤੀ ਸਭ ਚੀਜ਼ਾਂ ਕੱਢ ਕੱਢਕੇ ਲੋਕ ਛਪਾਨ ਲੱਗੇ
ਬੰਦ ਕਰ ਬੈਠੇ ਕਾਰੋਬਾਰ ਸਾਰੇ ਭੱਜ ਜਾਨ ਦੇ ਕਰਨ ਸਾਮਾਨ ਲੱਗੇ
ਸਾਕਾਂ ਅੰਗਾਂ ਦੇ ਭਾਜੜਾਂ ਕਰ ਚੱਲੇ ਘਰਾਂ ਸੁੰਞਿਆਂ ਨੂੰ ਜੰਦੇ ਲਾਨ ਲੱਗੇ
ਲੱਗੀ ਜਿਨ੍ਹਾਂਦੀ ਵਾਹ ਉਹ ਨੱਠ ਚੱਲੇ ਜਿਹੜੇਰਹੇਸੋ ਉਹਗੋਤੇਖਾਨ ਲੱਗੇ
ਵੱਡੇ ਵੱਡੇ ਨ ਘਰਾਂ ਨੂੰ ਛੱਡ ਸੱਕੇ ਹੀਲੇ ਬਚਨ ਦੇ ਉਹ ਬਨਾਨ ਲੱਗੇ
ਪਿਆਸੋਗ ਆ ਸੱਯਦਾਂਕਾਜ਼ੀਆਂਨੂੰ ਸਾਰੇ ਰੋਣ ਬਹਿਕੇ ਮੁਸਲਮਾਨ ਲੱਗੇ
ਕੀਤਾ ਆਪਣਾ ਸੁੱਝਦਾ ਸਾਰਿਆਂਨੂੰ ਪਾਪ ਦਿਲਾਂਨੂੰ ਆਨ ਕੰਬਾਨ ਲੱਗੇ
ਰੰਨਾਂਵਿੱਚਗਲੀਆਂਬਹਿਬਹਿਕਰਨਗੱਲਾਂਸਿਰਸੱਭਦੇਪੈਨਮਸਾਨ ਲੱਗੇ
ਥਾਂ ਥਾਂ ਝੇੜੇ ਇਹੋ ਵਿੱਚ ਮਰਦਾਂ ਨਾਲ ਕੰਨ ਦੇ ਕੰਨ ਲਗਾਨ ਲੱਗੇ
ਭਾਈ ਕੀ ਕਰੀਏ ਕਿੱਥੇ ਭੱਜ ਜਾਈਏ ਸਿੰਘਆਨਢੁੱਕੇ ਘੇਰਾ ਪਾਨ ਲੱਗੇ
ਚੜ੍ਹੇ ਹੜ ਦਰਯਾ ਦੇ ਵਾਂਗ ਆਉਂਦੇ ਢਾਹ ਲਾ ਸਰੰਦ ਰੁੜ੍ਹਾਨ ਲੱਗੇ
ਦੁੱਖ ਸਿੰਘਾਂਨੂੰ ਹੈ ਸਾਹਿਬਜ਼ਾਦਿਆਂਦਾ ਏਸੇ ਦੁੱਖਥੋਂ ਜੰਗ ਮਚਾਨ ਲੱਗੇ
ਲੱਗੀ ਉਨ੍ਹਾਂ ਨੂੰ ਅੱਗ ਚਰੋਕਣੀ ਸੀ ਸਾਡੇ ਲਹੂਦੇ ਨਾਲ ਬੁਝਾਨ ਲੱਗੇ
ਭੱਜ ਚੱਲੀਏ ਲੈ ਕੇ ਬਾਲ ਬੱਚੇ ਸੱਭੋ ਇਹ ਸਲਾਹ ਪਕਾਨ ਲੱਗੇ
ਨਾਲੇ ਰੋਣ ਵਜ਼ੀਦੇ ਦੇ ਬੱਚਿਆਂ ਨੂੰ ਭੱਜ ਜਾਨਦੇ ਕਰਨ ਸਮਜ਼ਾਨ ਲੱਗੇ
ਏਧਰ ਪਿਆ ਸਰੰਦ ਦੇ ਵਿੱਚ ਰੌਲਾ ਆਪੋ ਆਪਣੇ ਲੋਕ ਧਿਆਨ ਲੱਗੇ
ਓਧਰ ਸਿੰਘ ਵਡਾਲੀ ਦੇ ਨੇੜ ਢੁੱਕੇ ਝੰਡੇ ਆਨ ਕੇ ਵਿੱਚ ਮੈਦਾਨ ਲੱਗੇ
ਮਾਹ ਜੇਠ ਸਤਾਰਾਂ ਸੌ ਪੈਂਠ ਬਿਕ੍ਰਮ ਪਾ ਜੱਲ੍ਹੀਆਂ ਧੂੜ ਧੁਮਾਨ ਲੱਗੇ
ਕੀਤੇ ਮੋਰਚੇ ਕਾਇਮ ਕਰਤਾਰਸਿੰਘਾ ਤੋਪਾਂਬੀੜ ਸਰੰਦਨੂੰ ਢਾਹਨ ਲੱਗੇ

ਵਜ਼ੀਦ ਖਾਂ ਨੇ ਸਲਾਹ ਕਰਨੀ ਨਾਲ ਵਜ਼ੀਰਾਂ ਦੇ ॥

ਸੂਬੇ ਸੱਦ ਲਏ ਸਲ੍ਹਾਕਾਰ ਸਾਰੇ ਕਹਿੰਦਾ ਬੈਠਕੇ ਸੋਚ ਸਲਾਹ ਦੱਸੋ
ਸਿੰਘ ਆਉਂਦੇ ਹੈਨ ਵਹੀਰ ਘੱਤੀ ਹੁਣ ਕੀ ਕਰੀਏ ਹੈ ਦਨਾ ਦੱਸੋ

ਬੜੀ ਗੱਲ ਔਖੀ ਆਨ ਪਈ ਏਥੇ ਏਸ ਗੱਲ ਦਾ ਤੁਸੀਂ ਉਪਾ ਦੱਸੋ
ਪੈਂਦਾ ਹੌਸਲਾ ਨਹੀਂ ਮੇਰਾ ਨਾਲ ਸਿੰਘਾਂ ਬੀੜਾ ਜੰਗਦਾ ਲੜਾਂ ਉਠਾ ਦੱਸੋ
ਇਹ ਕੌਮ ਹੈ ਲੜਨ ਦੇ ਹੱਕ ਡਾਢੀ ਮੇਰਾ ਦਿਲ ਰਿਹਾ ਖ਼ੌਫ਼ ਖਾ ਦੱਸੋ
ਖਿਦ੍ਰਾਣੇ ਵਖਤ ਪਾਯਾ ਇਨ੍ਹਾਂ ਚਾਲ੍ਹੀਆਂ ਸੀ ਚੜ੍ਹ ਦਲ ਗਏ ਹੁਣ ਆ ਦੱਸੋ
ਕੋਈ ਸੂਰਮਾ ਦਿੱਸਦਾ ਨਹੀਂ ਮੈਨੂੰ ਲੜੇ ਸਾਮ੍ਹਣੇ ਸਿੰਘਾਂ ਦੇ ਜਾ ਦੱਸੋ
ਮੈਨੂੰ ਕਿਸੇ ਤੇ ਨਹੀਂ ਉਮੈਦ ਪੈਂਦੀ ਕੋਈ ਸੂਰਮਾਂ ਹੈ ਸੁਨਾ ਦੱਸੋ
ਪਾਸਾ ਦਿੱਸਦਾ ਕੋਈ ਨ ਮੂਲ ਮੈਨੂੰ ਜਿਨੂੰ ਲਾਂ ਹਮਾਇਤ ਬੁਲਾ ਦੱਸੋ
ਬਾਦਸ਼ਾਹ ਰੁੱਝਾ ਮਰਹੱਟਿਆਂ ਤੇ ਫ਼ੌਜਾਂ ਸਭ ਗਈਆਂ ਨਾਲ ਧਾ ਦੱਸੋ
ਰੌਲਾ ਪੈ ਰਿਹਾ ਬਾਦਸ਼ਾਹੀ ਅੰਦ੍ਰ ਗ਼ਦ੍ਰ ਮੱਚਿਆ ਹੈ ਹਰ ਜਾ ਦੱਸੋ
ਮੇਰਾ ਚਿੱਤ ਚਾਹੁੰਦਾ ਭੱਜ ਜਾਂ ਦਿੱਲੀ ਲਵਾਂ ਸਿੰਘਾਂ ਤੋਂ ਜਾਨ ਬਚਾ ਦੱਸੋ
ਮੇਰੀ ਜਾਨ ਦੇ ਆਏ ਨੇ ਇਹ ਮਾਰੂ ਕੌਨ ਇਨ੍ਹਾਂ ਨੂੰ ਦੇ ਪ੍ਰਤਾ ਦੱਸੋ
ਸਾਹਿਬਜ਼ਾਦਿਆਂ ਦੇ ਵੈਰ ਲਏ ਬਾਝੋਂ ਪਿਛਾਂ ਹਟਨ ਨ ਕਦੇ ਹਟਾ ਦੱਸੋ
ਵੈਰ ਲੈਨ ਮੈਥੋਂ ਆਇਆ ਚੱਲ ਬੰਦਾ ਜਿੱਨੂੰ ਘੱਲਿਆ ਗੁਰੂ ਸਖਾ ਦੱਸੋ
ਕਦੋਂ ਓਸਨੇ ਖੈਰ ਗੁਜ਼ਾਰਨੀਏਂ ਉਹ ਤਾਂ ਸੁਣੀਦਾ ਬੁਰੀ ਬਲਾ ਦੱਸੋ
ਉਹਦੀ ਤਾਬਿਆ ਬੀਰ ਹਮੇਸ਼ ਰਹਿੰਦੇ ਮਿੱਟੀ ਦੇ ਗਾ ਮੇਰੀ ਉਡਾ ਦੱਸੋ
ਕਰਾਮਾਤ ਦੇ ਵਿਚ ਉਹ ਵਲੀ ਪੂਰਾ ਉਹਦੇ ਦੇਨਗੇ ਬੀਰ ਮੁਕਾ ਦੱਸੋ
ਉਹਦੇ ਡਰ ਥੋਂ ਕੰਬਦੇ ਲੋਕ ਸਾਰੇ ਸੁੱਤੇ ਪਏ ਭੀ ਰਹੇ ਬੜਾ ਦੱਸੋ
ਕੰਨੀਂ ਸੁਣਦਾ ਤੇ ਅੱਖੀਂ ਵੇਖਦਾ ਮੈਂ ਵਿਚ ਸ਼ਹਿਰ ਦੇ ਪਈ ਕਹਾ ਦੱਸੋ
ਪੀਲੇ ਸੱਬ ਦੇ ਰੰਗ ਹੋ ਗਏ ਅੱਗੋਂ ਸਾਰੀ ਫ਼ੌਜ ਰਹੀ ਗ਼ਮ ਖਾ ਦੱਸੋ
ਕੌਣ ਲੜੇਗਾ ਵਿਚ ਮੈਦਾਨ ਜਾਕੇ ਏਸ ਗੱਲ ਉੱਤੇ ਤੁਸੀਂ ਰਾ ਦੱਸੋ
ਮੇਰਾ ਚਿੱਤ ਅਗੇਤਰਾ ਡਿੱਗ ਪਿਆ ਕਰਾਂ ਕੀ ਮੈਂ ਹੁਣ ਭਰਾ ਦੱਸੋ
ਏਸ ਹੱਲਿਓਂ ਬਚਾਂ ਕਰਤਾਰ ਸਿੰਘਾ ਮੈਨੂੰ ਉਹ ਸਲਾਹ ਬਨਾ ਦੱਸੋ

ਜਵਾਬ ਦੇਣਾ ਵਜ਼ੀਰਾਂ ਨੇ ਵਜ਼ੀਦ ਖ਼ਾਂ ਨੂੰ ॥

ਸਲ੍ਹਾਕਾਰ ਸਾਰੇ ਓਸੇ ਵਕਤ ਬੋਲੇ ਸਾਡੀ ਸੁਣ ਤੂੰ ਇਹ ਸਲਾਹ ਸੂਬੇ
ਵਿਚੋਂ ਜਾਨ ਭੀ ਕੰਬਦੀ ਸਾਰਿਆਂ ਦੀ ਉੱਤੋਂ ਆਖਦੇ ਗ਼ਮ ਨ ਖਾ ਸੂਬੇ

ਤੇਰੇ ਅੱਗੇ ਇਹਸਿੰਘ ਨੇ ਗੱਲਕਿਹੜੀ ਤੂੰ ਐਵੇਂ ਨ ਪਿਆ ਘਬਰਾ ਸੂਬੇ
ਤੇਰਾ ਕੀ ਬਿਗਾੜ ਇਹ ਸੱਕਦੇ ਨੇ ਹੋਇਆ ਕੀ ਜੇ ਗਏ ਨੇ ਆ ਸੂਬੇ
ਅਸੀਂ ਲੜਾਂਗੇ ਜੰਗ ਮੈਦਾਨ ਅੰਦ੍ਰ ਹਾਂ ਆਖਦੇ ਕਸਮ ਉਠਾ ਸੂਬੇ
ਸਿਖ ਵਾਂਗ ਚਿੜੀਆਂ ਹੋਏ ਆਣ ਕੱਠੇ ਝੱਟ ਦੇਵਾਂਗੇ ਮਾਰ ਉਡਾ ਸੂਬੇ
ਅਸੀਂ ਸ਼ੇਰ ਉਹ ਜੱਟ ਗਵਾਰ ਗਿੱਦੜ ਕਰ ਸੱਕਦੇ ਕੀ ਰੌਲਾ ਪਾ ਸੂਬੇ
ਹੱਲਾ ਇਕ ਭੀ ਨਹੀਂ ਉਹ ਜਰਨ ਜੋਗੇ ਸੱਚਆਖਦੇ ਅਸੀਂ ਸੁਨਾ ਸੂਬੇ
ਸਾਡੇ ਪਾਸ ਸਾਮਾਨ ਨੇ ਬਾਦਸ਼ਾਹੀ ਦਾਰੂ ਸਿੱਕਾ ਹੈ ਬੇ ਬਹਾ ਸੂਬੇ
ਤੋਪਾਂਮਾਰ ਅਸੀਂ ਨਾਲ ਗੋਲਿਆਂ ਦੇ ਉਹ ਦੇਵਾਂਗੇ ਧਰਤ ਉਲਟਾ ਸੂਬੇ
ਤੁਸਾ, ਨਾਲ ਗੁਰੂ ਕਈ ਜੰਗ ਕੀਤੇ ਇਹ ਸਿੱਖ ਕੀ ਹੈਨ ਬਲਾ ਸੂਬੇ
ਬਾਦਸ਼ਾਹ ਦੇ ਨਾਲ ਕੰਗਾਲ ਰੱਯਤ ਮੱਥਾ ਸੱਕਦੀ ਹੈ ਕੀ ਡਾਹ ਸੂਬੇ
ਨਾਲ ਹਾਥੀਆਂ ਜੰਗ ਕੀ ਕੀੜੀਆਂਦਾ ਸ਼ੇਰਾਂ ਨਾਲ ਕੀ ਗਿੱਦੜਾਂ ਚਾ ਸੂਬੇ
ਬਾਜਾਂ ਨਾਲ ਬਟੇਰਿਆਂ ਕੀ ਲੜਨਾ ਨੱਠ ਜਾਣਗੇ ਮਾਰ ਨੂੰ ਖਾ ਸੂਬੇ
ਐਵੇਂ ਚਲਕੇ ਵਿਚ ਤੂੰ ਖੜਾ ਹੋ ਜਾ ਸਾਡੇ ਹੱਥ ਦੇਖੀਂ ਓਥੇ ਸ਼ਾਹ ਸੂਬੇ
ਰਾਹ ਉਹਨਾਂ ਨੂੰ ਭਜਦਿਆਂ ਲੱਭਨਾ ਨਹੀਂ ਜਦੋਂ ਖਾ ਗੁੱਸਾ ਪਏ ਜਾ ਸੂਬੇ
ਦੇਹ ਫ਼ੌਜ ਨੂੰ ਹੁਕਮ ਤਿਆਰ ਹੋਵੇ ਐਵੇਂ ਦੀਨ ਨੂੰ ਲਾਜ ਨ ਲਾ ਸੂਬੇ
ਦਾਵੇ ਝੂਠ ਨ ਬੰਨ੍ਹ ਕਰਤਾਰ ਸਿੰਘਾ ਹੋਣੀ ਸੋ ਜੋ ਕਰੇ ਖ਼ੁਦਾ ਸੂਬੇ

ਵਜ਼ੀਦ ਖ਼ਾਂ ਨੇ ਸਰੰਦ ਵਿਚੋਂ ਫ਼ੌਜ ਲੈਕੇ ਨਿਕਲਨਾ ॥

ਓਸੇਵਕਤਸੂਬਾ ਅਸਵਾਰਹੋਇਆ ਬੱਜੇਢੋਲਤੇ ਬਾਹਰ ਨਸ਼ਾਨ ਨਿਕਲੇ
ਆਪੋ ਆਪਣੀ ਫ਼ੌਜਨੂੰ ਨਾਲ ਲੈਕੇ ਸੱਜ ਧਜਦੇ ਨਾਲ ਪਠਾਨ ਨਿਕਲੇ
ਜਿਰਾ ਪਹਿਨਕੇ ਪਾ ਹੱਥਯਾਰ ਸਾਰੇ ਨਾਲਆਕੜਾਂ ਬਾਹਰ ਜਵਾਨ ਨਿਕਲੇ
ਦੁੰਬੇ ਖ਼ਾ ਕੇ ਹੋਏ ਜੋ ਖੂਬ ਮੋਟੇ ਤਾ ਮਛਾਂ ਨੂੰ ਦੇਂਵਦੇ ਖਾਨ ਨਿਕਲੇ
ਦੀਨਮਜ਼੍ਹਬਦੇਜੰਗਦਾਚਾ ਚੜ੍ਹਿਆ ਐਲੀਰ ਕਹਿੰਦੇ ਮੁਸਲਮਾਨਨਿਕਲੇ
ਭਰੇ ਹੋਏ ਜੋ ਮਾਨ ਗ਼ਰੂਰ ਅੰਦ੍ਰ ਖ਼ੂਬ ਝੂਲਦੇ ਉਹ ਪਹਿਲਵਾਨਨਿਕਲੇ
ਪਲੇ ਨਾਨ ਕਬਾਬ ਤੇ ਖਾ ਕੁਲਚੇ ਸਿੰਘਾਂਨਾਲ ਉਹ ਜ਼ੋਰਅਜ਼ਮਾਨਨਿਕਲੇ
ਵਾਂਗਕੀਂਗੜਾਂਮੁੱਛਾਂਨੂੰ ਵੱਟਚਾੜ੍ਹੇ ਉਹਭੀ ਆਪਣਾਆਪ ਦਿਖਾਨਨਿਕਲੇ

ਤੇੜ ਪਾ ਤੰਬੇ ਸਿਰੀਂ ਪਹਿਨ ਕੁੱਲੇ ਚੜ੍ਹੀ ਜੰਵ ਜਿਵੇਂ ਨਾਲ ਸ਼ਾਨ ਨਿਕਲੇ
ਸੱਯਦ ਮੁਗ਼ਲਪਠਾਨਤੇਨਾਲਕਾਜ਼ੀ ਮਸਲੇ ਜੰਗਦੇਵਿੱਚ ਸੁਨਾਨ ਨਿਕਲੇ
ਇਕਧਰ ਹਾਥੀਆਂ ਦੇ ਪਰ੍ਹੇ ਬੱਝ ਗਏ ਝੱਟ ਪੱਟ ਲੈਕੇ ਫ਼ੀਲਬਾਨ ਨਿਕਲੇ
ਦੂਜੀ ਤਰਫ਼ ਖੜੇ ਅੱਸਵਾਰ ਮੱਲੀ ਪੈਦਲ ਸਭਅੱਗੇ ਨਾਲਮਾਨ ਨਿਕਲੇ
ਰਿਹਾ ਅੰਤ ਨ ਤੋਪ ਜੰਬੂਰਿਆਂ ਦਾ ਗੱਡੇ ਭਰੇ ਹੋਏ ਤੀਰ ਕਮਾਨ ਨਿਕਲੇ
ਲਏ ਰਹਿਕਲੇ ਨਾਲ ਜੰਜੈਲਿਆਂਦੇ ਗੋਲੀਦਾਰੂਸਿੱਕਾਸਭਸਾਮਾਨ ਨਿਕਲੇ
ਸਾਰੀ ਮੁਸਲਮਾਨੀ ਕੱਠੀ ਆਨ ਹੋਈ ਦੀਨ ਮਜ਼੍ਹਬੀ ਜੰਗ ਮਚਾਨ ਨਿਕਲੇ
ਝੰਡੇ ਦੀਨ ਥੱਲੇ ਕੱਠਾ ਦੇਸ ਹੋਇਆ ਲੇਖਾ ਖਾਲਸੇ ਨਾਲ ਮੁਕਾਨ ਨਿਕਲੇ
ਫ਼ੌਜ ਹੜ ਦਰਯਾ ਦੇ ਵਾਂਗ ਚੱਲੀ ਬੁੱਲੇ ਧੂੜ ਦੇ ਵੱਲ ਅਸਮਾਨ ਨਿਕਲੇ
ਮਾਰੂ ਵੱਜਦਾ ਗੱਜਦਾ ਜਿਵੇਂ ਬੱਦਲ ਜੋਧੇ ਸੂਰਮੇ ਵੱਲ ਮੈਦਾਨ ਨਿਕਲੇ
ਤਿੰਨ ਕੋਹ ਸਰੰਦ ਥੋਂ ਹੋ ਅੱਗੇ ਬੱਧੇ ਮੋਰਚੇ ਜੰਗ ਮਚਾਨ ਨਿਕਲੇ
ਖਾ ਖਾਕੇ ਪਲੇ ਕਰਤਾਰਸਿੰਘਾ ਦੁੰਬੇ ਈਦ ਦੇ ਹੋਣ ਕੁਰਬਾਨ ਨਿਕਲੇ

ਬੰਦੇ ਬਹਾਦ੍ਰ ਦੀ ਫ਼ੌਜ ਦੇ ਸਰਦਾਰਾਂ ਦੇ ਨਾਮ ॥

ਡਟੇ ਤੁਰਕ ਜਾ ਜੰਗ ਮੈਦਾਨ ਅੰਦ੍ਰ ਲਹੂ ਸਿੰਘਾਂ ਦਾ ਭੀ ਜੋਸ਼ਮਾਰ ਆਯਾ
ਏਧਰ ਖ਼ਾਲਸੇ ਨਾਲ ਲੁਟੇਰਿਆਂ ਦਾ ਦਲ ਰਲਕੇ ਬੇਸ਼ੁਮਾਰ ਆਯਾ
ਵੱਖੋ ਵਖ ਲੈ ਆਪਣੇ ਜਥੇ ਤਾਈਂ ਉੱਤੇ ਮੋਰਚੇ ਝੱਟ ਸਰਦਾਰ ਆਯਾ
ਫ਼ਤ੍ਹਾਸਿੰਘ ਰਲਕੇ ਬਾਜਸਿੰਘ ਆਏ ਰਾਮਸਿੰਘ ਲੈ ਹੱਥ ਤਲਵਾਰ ਆ...
ਕੀਤੇਮੋਰਚੇ ਸਿੰਘਾਂਨ੍ਹੇਝੱਟ ਕਾਇਮ ਸ਼ਾਮਸਿੰਘ ਹੋ ਬੜਾ ਹੁਸ਼ਿਆਰ ਆਯਾ
ਖ਼ੁਸ਼ੀ ਨਾਲ ਬਿਨੋਦਸਿੰਘ ਬੀਰਵੱਡਾ ਨਾਮ ਵਾਹਿਗੁਰੂ ਚਿੱਤਚਤਾਰ ਆਯਾ
ਆਲੀ,ਮਾਲੀ ਹਰੀ ਵੱਡੇ ਸੂਰਮੇ ਜੋ ਵਿਚ ਜਿਨ੍ਹਾਸੀ ਬੜਾਬਲਕਾਰਆਯਾ
ਰਾਮਸਿੰਘ,ਤਲੋਕੇਦੇਨਾਲ ਆਇਆ ਜਥਾ ਨਾਲ ਮਰ੍ਹਾਝੀਆਂਕਾਰ ਆਯਾ
ਰੂਪਚੰਦ ਦੇ ਪੋਤ੍ਰੇ ਸਿਦਕ ਵਾਲੇ ਗੁਰੂ ਘਰ ਤੇ ਜਿਨ੍ਹਾ ਇਤਬਾਰ ਆਯਾ
ਧਰਮਸਿੰਘ ਲੈ ਨਾਲ ਭਰਾ ਚੜ੍ਹਿਆ ਜਥਾ ਜਿਨ੍ਹਾਂਦੇ ਨਾਲ ਜੱਰਾਰ ਆਯਾ
ਚੂੜ੍ਹਸਿੰਘ,ਨਗਾਹੀਆ ਬੀਰਬਾਂਕੇ ਖ਼ਾਲੀ ਜਿਨ੍ਹਾਂਦੇ ਕਦੇ ਨਾ ਵਾਰ ਆਯਾ
ਧਾੜੀ ਵਾਲ ਤੇ ਸੇਮਿਆਂ,ਦੁੱਲਟਾਂ ਦਾ ਗੋਤ ਗਰੇਵਾਲਾਂ ਨਾਹੀਂ ਪਾਰ ਆਯਾ

ਪਰ੍ਹਾ ਬੱਨਬੈਰਾੜੀਏ ਆਨ ਖਲੇ ਅੱਗੇ ਇੱਕ ਥੋਂ ਇੱਕ ਲਲਕਾਰ ਆਯਾ
ਹੋਏ ਕਾਇਮ ਮਝੈਲੀਏ ਮੋਰਚੇ ਤੇ ਖਾ ਸ਼ੇਰ ਗ਼ੁਸਾ ਉੱਤੇ ਮਾਰ ਆਯਾ
ਪੁੱਠੋਹਾਰ, ਧੱਨੀਘੇਪ, ਦੜਪ ਵਿੱਚੋਂ ਹਰ ਇੱਕ ਸੀ ਹੋਨ ਨਸਾਰ ਆਯਾ
ਦੀਨਮਜ਼੍ਹਬਦਾ ਜੰਗ ਕਰਤਾਰਸਿੰਘਾ ਡੱਠਾਵਿੱਚ ਅਸਮਾਨ ਗੁਬਾਰ ਆਯਾ

ਲੜਾਈ ਸ਼ੁਰੂ ॥

ਦੋਹਾਂ ਦਲਾਂ ਦੇ ਆਨ ਕੇ ਮੂੰਹ ਜੁੱਟੇ ਬੱਨ੍ਹ ਮੋਰਚੇ ਸੱਬ ਤੱਯਾਰ ਹੋਏ
ਮਾਰੂ ਵੱਜਿਆ ਜੰਗ ਦਾ ਜਿਸ ਵੇਲੇ ਦੋਹਾਂ ਪਾਸਿਆਂ ਤੋਂ ਝੱਟ ਵਾਰ ਹੋਏ
ਤੋਪ ਦਗਨ ਲੱਗੀ ਹੱਲੀ ਧਰਤ ਸਾਰੀ ਗੂੰਜਾਂ ਘੱਤੀਆਂ ਧੂੰਦ ਗ਼ੁਬਾਰ ਹੋਏ
ਗੜਾ ਗਾੜ ਗੜੱਮ ਗੜੱਮ ਹੋਈ ਰੌਲਾ ਮੱਚਿਆ ਤੇ ਧੂੰਦੂਕਾਰ ਹੋਏ
ਦੜਾ ਦਾੜ ਅਸਵਾਰ ਮੈਦਾਨ ਡਿੱਗੇ ਹੱਡ ਭੱਨ ਗੋਲੇ ਵਿੱਚੋਂ ਪਾਰ ਹੋਏ
ਗੋਲੇ ਜਾਨ ਮੈਦਾਨ ਸਫ਼ਾ ਕਰਦੇ ਭਾਵੇਂ ਕਹੀ ਪਕੀ ਅਗੇ ਆੜ ਹੋਏ
ਸਣੇ ਘੋੜਿਆਂ ਮਾਰ ਅਸਵਾਰ ਢਾਹੇ ਪੈਦਲ ਆਨਕੇ ਬੜੇ ਲਾਚਾਰ ਹੋਏ
ਤੋਪਾਂ ਚਲੀਆਂ ਵਾਂਗ ਹਨੇਰੀਆਂ ਦੇ ਅਗੇ ਕੇਲਿਆਂ ਵਾਂਗ ਸਥਾਰ ਹੋਏ
ਜਿਵੇਂ ਵਾ ਵਰੋਲਿਆਂ ਵਿਚ ਪਤੇ ਅਗੇ ਗੋਲਿਆਂ ਜਾਨ ਉਡਾਰ ਹੋਏ
ਵਿਚ ਭੌਣਅਕਾਸ਼ ਭੰਬੀਰੀਆਂ ਜਿਉਂ ਅੰਗ ਜੋਧਿਆਂ ਦੇ ਓਸੇ ਤਾਰ ਹੋਏ
ਤੋਪਾਂ ਮਾਰਕੇ ਤਬਕ ਉਡਾ ਦਿਤਾ ਘਤੀ ਬਦਲਾਂ ਜਿਵੇਂ ਘੂੰਮਘਾਰ ਹੋਏ
ਬੇੜੇ ਤੋਪਦੇ ਚੜ੍ਹ ਕਰਤਾਰਸਿੰਘਾ ਪਹਿਲੇ ਪੂਰ ਕਈ ਸੈਂਕੜੇ ਪਾਰ ਹੋਏ

ਤੁਰਕਾਂ ਨੇ ਤੋਪਾਂ ਮਾਰ ਕੇ ਸਿੰਘਾਂ ਦੇ ਮੋਰਚੇ ਤੋੜ ਦੇਣੇ ॥

ਝੱਲੀ ਤੋਪ ਦੀ ਝਾਲ ਨ ਮੂਲਜਾਂਦੀ ਦੁਹਾਂ ਪਾਸਿਆਂ ਦੇ ਕੰਬ ਦਲਗਏ
ਸਿੰਘਾਂਪਾਸਸੀ ਜਮ੍ਹਾ ਬਾਰੂਦਥੋੜ੍ਹਾ ਗੋਲੇਸਾਨਜਿਹੜੇ ਉਹਭੀ ਚੱਲ ਗਏ
ਉਹਨਾਂ ਸੈਂਕੜੇ ਬੀੜੀਆਂ ਆਨ ਤੋਪਾਂ ਲੱਗ ਗੋਲੇ ਬਾਰੂਦ ਦੇ ਤੱਲ ਗਏ
ਮੀਂਹ ਵਾਂਗ ਆਕੇ ਗੋਲਾ ਵਰ੍ਹਨ ਲੱਗਾ ਟੁੱਟ ਖ਼ਾਲਸੇ ਦੇ ਸਾਰੇ ਬੱਲ ਗਏ
ਜੇਹੜੀ ਮਾਂਗਵੀਂ ਧਾੜਸੀ ਹੋਈਕੱਠੀ ਸਾਰੇ ਜਾਨ ਬਚਾ ਅੱਗੋਂ ਟੱਲ ਗਏ
ਛਪੇ ਝਾੜੀਆਂਦੇ ਵਿਚ ਸਿਰਦੇਕੇ ਜਾਂਦੇ ਲੱਭੇ ਨ ਉਹ ਕਿਹੜੀ ਵੱਲ ਗਏ
ਜੇਹੜੇ ਸਾਨ ਕੜਾਹਦੇ ਯਾਰਬਣੇ ਯਾਰੀ ਤੋੜ ਉਹ ਭੀ ਵਿਚ ਪੱਲ ਗਏ

ਜੇਹੜੇ ਫੋਕੀਆਂਜੱਲ੍ਹੀਆਂ ਪਾਂਵਦੇ ਸਨ ਆਪੋਆਪਣੇ ਰਾਹ ਉਹ ਮੱਲਗਏ
ਤੱਤ ਖ਼ਾਲਸਾ ਸਾਮ੍ਹਣੇ ਖੜਾ ਰਿਹਾ ਬਾਕੀ ਭੰਜ ਖਾਕੇ ਖੱਟ ਭੱਲ ਗਏ
ਨੱਠੇ ਮੋਰਚੇ ਛੱਡ ਕਰਤਾਰ ਸਿੰਘਾ ਪੈਰ ਸਿੰਘਾਂ ਦੇ ਆਨਕੇ ਹੱਲ ਗਏ

ਸਰਦਾਰਾਂ ਨੇ ਫੇਰ ਵੰਗਾਰਕੇ ਲਿਆਉਣਾ ਸਿੰਘਾਂ ਨੂੰ ॥

ਡਿੱਠਾਇਹ ਸਰਦਾਰਾਂਨੇ ਹਾਲਜਦੋਂ ਅੱਗੋਂ ਵਲਣ ਸਿੰਘਾਂ ਤਾਈਂ ਝੱਟਗਏ
ਕਹਿੰਦੇਖ਼ਾਲਸਾਜੀਕਾਹਨੂੰ ਹਰਨਹੋਏ ਮਰੋਸਾਮਣੇ ਕਿਉਂ ਪਿੱਛੇਹੱਟਗਏ
ਸ਼ੁਮਆਂਵਦੀਨਹੀਂ ਭੱਜੇਜਾਂਦਿਆਂਨੂੰ ਤੁਸੀਂਪਿਛਲਿਆਂਦੀ ਲੀਹਪੱਟਗਏ
ਹੱਥ ਫੇਰਕੇ ਮੂੰਹਾਂ ਤੇ ਜ਼ਰਾ ਦੇਖੋ ਹੈਨ ਸਾਰਿਆਂ ਦੇ ਨੱਕ ਕੱਟ ਗਏ
ਬਣੋਮਰਦ ਤੇ ਸਾਮ੍ਹਣੇ ਮਰੋਮਾਰੋ ਰੰਨਾਂ ਵਾਂਗ ਕਾਹਨੂੰ ਦਿਲ ਘੱਟਗਏ
ਵਾਂਗ ਔਰਤਾਂ ਮੂੰਹ ਛਪਾ ਚੱਲੇ ਪੱਗ ਮਰਦਮੀ ਦੀ ਲਾਹਕੇ ਸੱਟ ਗਏ
ਲਾਓਨਾਮਨੂੰ ਲਾਜ ਨ ਮਰਦ ਹੋਕੇ ਹੋਕੇਸਿੰਘ ਕਿਉਂ ਗਿੱਦੜੋਂ ਲੱਟਗਏ
ਗਈਆਂ ਘੁਸੜ ਤੁਸਾਡੀਆਂ ਸ਼ੇਖ਼ੀਆਂ ਉਹਭੱਜ ਪਾਜ ਤੁਸਾਡੇਦੇ ਮੱਟਗਏ
ਬਦਲੇ ਲੈਣਦੀਆਂ ਰੀਝਾਂ ਉਡ ਗਈਆਂ ਵੱਡੇ ਹੋਪਾਜ਼ੀ ਦੜ ਵੱਟਗਏ
ਸੌਹਾਂ ਖਾਧੀਆਂ ਲੁੱਟ ਸਰੰਦ ਲੈਣੀ ਥੁੱਕ ਤਲੀ ਉੱਤੇ ਸੱਭੇ ਚੱਟ ਗਏ
ਗੱਲਾਂ ਸਿੰਘਾਂ ਨੂੰ ਲੱਗੀਆਂ ਤੀਰ ਵਾਂਙੂ ਪੈ ਕਾਲਜੇ ਦੇ ਉੱਤੇ ਫੱਟ ਗਏ
ਗ਼ੁੱਸਾ ਖਾਕੇ ਮੁੜੇ ਕਰਤਾਰ ਸਿੰਘਾ ਫੇਰ ਆਕੇ ਸਾਹਮਣੇ ਡੱਟ ਗਏ

ਸਰਦਾਰਾਂ ਨੇ ਤਾਨ੍ਹਾਂ ਮਾਰਨਾ ਲੁਟੇਰੀ ਧਾੜ ਨੂੰ ॥

ਤਾਨ੍ਹਾਮਾਰਿਆਸਿੰਘਾਂ ਲੁਟੇਰਿਆਂਨੂੰ ਤੁਹਾਡੇਲਡ਼ਨਦਾਸਾਨੂੰ ਇਤਬਾਰਕੀਸੀ
ਰੰਨਾਕਦੋਂਮੈਦਾਨਦੇਵਿਚਲੜੀਆਂਬਾਜਾਂਨਾਲਰਲਣੀਚਿੜੀਆਂਡਾਰਕੀਸੀ
ਕਦੋਂਪਾਜ਼ੀਆਂ ਰਣ ਤਲਵਾਰਮਾਰੀ ਬੰਬਪਾਵਨਾ ਵੱਜ ਘੁੰਮਘਾਰਕੀਸੀ
ਨਾਲ ਤਾਜ਼ੀਆਂਖੋਤਿਆਂ ਸੰਗ ਕਾਧਾ ਪਿੱਛੇ ਭੇਡ ਲੱਗ ਹੋਵਨਾ ਪਾਰ ਕੀਸੀ
ਸੋਨੇਵਿਰਤਾਂਬਾ ਏਵੇਂ ਆਨਰਲਿਆ ਪੈਣਾ ਓਸਦਾ ਕਦਰਬਾਜ਼ਾਰਕੀਸੀ
ਸ਼ੇਰਾਂ ਨਾਲ ਕੀ ਸੰਗ ਸੀ ਗਿੱਦੜਾਂਦਾ ਪਾਜ਼ੀ ਸੂਰਮੇ ਨਾਲ ਪਿਆਰ ਕੀਸੀ
ਤੁਸੀਂ ਸਾਓ ਕੜਾਹ ਦੇ ਯਾਰ ਬਣੇ ਰਣ ਚੱਕਣੀ ਤੁਸਾਂ ਤਲਵਾਰ ਕੀਸੀ
ਐਵੇਂ ਸਿੰਘਾਂਦੇ ਨਾਮਨੂੰ ਲਾਜਲਾਈ ਤੁਸਾਂ ਝੱਲਣਾ ਤੁਰਕਦਾ ਵਾਰਕੀਸੀ

ਤੁਸਾਂ ਆਖਿਆ ਲੁੱਟਾਂ ਸੁਖਾਲੀਆਂਨੇ ਏਸਮਾਰਦੀ ਤੁਸਾਂਨੂੰ ਸਾਰ ਕੀਸੀ
ਪਿਛਾਂ ਨੱਠ ਮਰਾਸੀਆਂ ਵਾਂਗ ਚੱਲੇ ਭੈੜੇ ਕੰਮੀਆਂਦੇ ਤਾਈਂ ਖ਼ਾਰ ਕੀਸੀ
ਸੱਚੇਸਿੰਘ ਹੁੰਦੇ ਟੋਟੇ ਹੋਮਰਦੇ ਤੁਸਾਂ ਨਕਲੀਆਂਦੇ ਤਾਈਂ ਆਰ ਕੀਸੀ
ਜੱਟ ਰਾਠ ਹੋਕੇ ਜੰਗੋਂ ਭੱਜ ਚੱਲੇ ਆਈ ਮੂਰਖੋ ਚਿੱਤ ਵਿਚਾਰ ਕੀਸੀ
ਰੰਨਾਂਬਣਦਿਓ ਪਾਕੇ ਬਾਹੀਂ ਚੂੜੇ ਐਵੇਂ ਪਹਿਨਣੇ ਅੰਗ ਹਥਯਾਰਕੀਸੀ
ਘੁੰਡਕੱਢਕੇ ਬਹਿੰਦਿਓ ਡਾਹਪੀੜ੍ਹੇ ਫੇਰ ਬੰਨ੍ਹਣੀ ਸਿਰ ਦਸਤਾਰ ਕੀਸੀ
ਮਾਵਾਂਰਹਿੰਦੀਆਂਬਾਂਝਨਜਮਦਿਓਓਏ ਉਨਾਂਚਕਣਾ ਗੁਭਦਾਭਾਰਕੀਸੀ
ਬੋਲੀਕੱਟਗਈਜਿਗਰ ਕਰਤਾਰਸਿੰਘਾ ਕੱਸਮਾਰਨੀਕਿਸੇਕਟਾਰਕੀਸੀ

ਸਿੰਘਾਂ ਨੇ ਹੱਲਾ ਕਰਕੇ ਪੈਣਾ ਤੇ ਕੰਬਾ ਦੇਣੀ ਫ਼ੌਜ ਤੁਰਕ ਦੀ ॥

ਗੁੱਸਾ ਖਾ ਕੇ ਪਰਤੀਆਂ ਫੇਰ ਫੌਜਾਂ ਆਨ ਸੂਰਮੇ ਜੰਗ ਮੈਦਾਨ ਲੱਥੇ
ਭੁੱਖੇ ਬਾਜ ਹੁੰਦੇ ਜਿਵੇਂ ਮੁੱਦਤਾਂ ਦੇ ਇਕ ਵਾਰ ਸ਼ਕਾਰ ਤੇ ਆਨ ਲੱਥੇ
ਝੁੰਡ ਹਾਥੀਆਂਦਾ ਪਿਆ ਨਜ਼ਰ ਸ਼ੇਰਾਂ ਡਾਢੇ ਗੱਜਕੇ ਮਾਰ ਮੁਕਾਨ ਲੱਥੇ
ਪਏ ਚਿੱਤ੍ਰੇ ਆਣਕੇ ਮਾਰ ਉਤੇ ਭੁੱਖੇ ਲੱਭ ਸ਼ਕਾਰ ਨੂੰ ਖਾਨ ਲੱਥੇ
ਭੜਥੂ ਪਾਕੇ ਜੱਲ੍ਹੀਆਂ ਪਾਨਲੱਗੇ ਜਿਵੇਂਛਿੰਜ ਉਤੇ ਪਹਿਲਵਾਨ ਲੱਥੇ
ਤੀਰ ਮੀਂਹਦੇ ਵਾਂਗ ਵਰ੍ਹਾਉਣ ਲੱਗੇ ਨੀਵੇਂ ਬੱਦਲਾਂ ਵਾਂਗ ਜਵਾਨਲੱਥੇ
ਬਾੜਾਂ ਝਾੜੀਆਂ ਵਾਲੀਆਂ ਮਾਰਿਓਨੇ ਵਿਚ ਜਾ ਕਲੇਜਿਆਂ ਬਾਨ ਲੱਥੇ
ਮਾਰ ਮਾਰਕੇਛਾਨਣੀ ਕਰਦਿੱਤੇ ਉਲਟ ਘੋੜਿਆਂਥੋਂ ਮੁਸਲਮਾਨ ਲੱਥੇ
ਫੜ ਸਿੰਘਾਂ ਤੁਰਕਾਂਤਾਈਂ ਹੂੰਣ ਦਿੱਤਾ ਤੂਤਾਂਪੱਕਿਆਂਵਾਂਗ ਜਵਾਨ ਲੱਥੇ
ਖ਼ਾਲੀ ਕਰ ਦਿੱਤੇ ਹੌਦੇ ਖ਼ਾਲਸੇ ਨੇ ਹਾਥੀ ਛੱਡ ਹੇਠਾਂ ਕਈ ਖ਼ਾਨ ਲੱਥੇ
ਮਾਰ ਫੌਜ ਦੇ ਪੈਰ ਹਲਾ ਦਿੱਤੇ ਦੇਖ ਤੁਰਕ ਦੇ ਦਿਲੋਂ ਗੁਮਾਨ ਲੱਥੇ
ਚੜ੍ਹੀ ਲੋਥ ਤੇ ਲੋਥ ਕਰਤਾਰਸਿੰਘਾ ਵਿੱਚਘੜੀ ਦੇ ਆਣਕੇ ਘਾਨ ਲੱਥੇ

ਤੁਰਕਾਂ ਨੇ ਤੋਪਾਂ ਦੇ ਫੈਲ ਕਰਨੇ ਤੇ ਘਬਰਾ ਜਾਨਾ ਸਿੰਘਾਂ ਨੇ ॥

ਤੋਪਾਂ ਰੱਖਕੇ ਮਾਰੀਆਂ ਫੇਰ ਤੁਰਕਾਂ ਗੋਲੇ ਭੰਨਕੇ ਸਿੰਘਾਂ ਦੇ ਹੱਡ ਗਏ
ਸਣੇਘੋੜਿਆਂ ਪੈਦਲਾਂ ਹਾਥੀਆਂ ਦੇ ਅੱਸਵਾਰ ਕਿਧਰੇ ਉੱਡ ਅੱਡ ਗਏ
ਉੱਡੇ ਜਾਣ ਹਨੇਰੀਦੇ ਵਾਂਗਕੱਖਾਂ ਅੰਗ ਸੈਇਆਂ ਦੇ ਹੋ ਅੱਡ ਅੱਡ ਗਏ

ਅੱਗੇਤੋਪਦੇ ਖਾਲਸਾ ਭਰਲ ਹੋਇਆ ਪਿੱਠਾਂ ਦਿੱਤੀਆਂ ਮੋਰਚੇ ਛੱਡਗਏ
ਪਿੱਛੋਂ ਧਰ ਉਹਨਾਂ ਗੋਲੇ ਮਾਰ ਕੀਤੀ ਅੱਗੋਂ ਉੱਡ ਤਰੱਡਾਂ ਤਰੱਡ ਗਏ
ਹਾਰੇ ਵਾਂਗ ਜੁਲਾਹਿਆਂਦੇ ਕੁੱਕੜਾਂਦੇ ਦਿਲ ਛੱਡਕੇ ਬੋਦੀਆਂ ਕੱਢ ਗਏ
ਤੱਤਖ਼ਾਲਸਾ ਫੇਰ ਭੀ ਰਿਹਾ ਕਾਇਮ ਥੰਮ੍ਹਾਂ ਵਾਂਗ ਖੜੇ ਪੈਰ ਗੱਡ ਗਏ
ਖੰਡੇਪਾਹੁਲਦੀਸ਼ਕਤ ਕਰਤਾਰਸਿੰਘਾ ਦਬੜੂਘੁਸੜੂਨੱਠੇ ਵਾਂਗ ਡੱਡਗਏ

ਤੁਰਕਾਂ ਦਾ ਜ਼ੋਰ ਦੇਖਕੇ ਸਿੰਘਾਂ ਨੇ ਬੰਦੇ ਬਹਾਦਰ ਅੱਗੇ ਬੇਨਤੀ ਕਰਨੀ ॥

ਜ਼ੋਰਘੱਤਿਆ ਤੁਰਕਦੀ ਫੌਜਨੇ ਜਾਂ ਪੈਰ ਹੱਲਗਏ ਸਿੰਘਾਂ ਵਿਚਾਰਿਆਂਦੇ
ਵਾਂਗ ਬੱਦਲਾਂ ਤੋਪਾਂ ਨੇ ਗੂੰਜਪਾਈ ਦਿਲਕੰਬ ਉੱਠੇ ਦਿਲਾਂ ਹਾਰਿਆਂਦੇ
ਬਾਜਸਿੰਘ,ਆਲੀਸਿੰਘ ਪਾਸਬੰਦੇ ਓਸੇਵਕੁ ਗਏ ਵਾਂਗ ਹੱਲਕਾਰਿਆਂਦੇ
ਹੱਥ ਜੋੜਕੇ ਬੇਨਤੀ ਆਖੀਓ ਨੇ ਦੱਸੇ ਜ਼ੋਰ ਸਾਰੇ ਹੱਤਿਆਰਿਆਂ ਦੇ
ਚੱਲੋਜੰਗਮੈਦਾਨਦਾ ਹਾਲਦੇਖੋ ਲੱਥੇਘਾਨ ਪਏਸਾਡਿਆਂ ਪਿਆਰਿਆਂਦੇ
ਉਹਨਾਂਮਾਰ ਤੋਪਾਂ ਸਾਡੇਗੁਮਰਤੋੜੇ ਜੁਆਨ ਟੁੱਟਦੇ ਵਾਂਗ ਮੁਨਾਰਿਆਂਦੇ
ਦਿਲ ਛੱਡ ਬੈਠੇ ਸੱਭੇ ਲੜਨ ਵੱਲੋਂ ਖੱਟੇ ਦੰਦ ਹੋ ਗਏ ਨੇ ਸਾਰਿਆਂ ਦੇ
ਗੁਰਾਂਭੇਜਿਆਂਤੁਸਾਂਨੂੰ ਨਾਲਸਾਡੇ ਸਿਰਫ਼ ਵਾਸਤੇ ਏਹਨਾਂਹੀ ਕਾਰਿਆਂਦੇ
ਉੱਠੋ ਸ਼ੇਰਹੋਵੋ ਮਾਲਾਪਾਓਖੀਸੇ ਇਹਵਕਤ ਨਹੀਂਜੇ ਜਪਾਂ ਭਾਰਿਆਂਦੇ
ਚੱਲ ਵਿਚ ਮੈਦਾਨਦੇ ਖੜੇ ਹੋਵੋ ਫੇਰ ਰੰਗ ਦੇਖੋ ਘੱਲੂ ਘਾਰਿਆਂ ਦੇ
ਬਾਦਸ਼ਾਹਦੇਬਿਨਾਂਨ ਫ਼ੌਜਲੜਦੀ ਜੰਞਾਂਸੋਂਹਦੀਆਂਨਾ ਬਿਨਾਂਲਾੜਿਆਂਦੇ
ਸੋਂਹਦੀਰਾਤ ਨ ਜਿਵੇਂ ਕਰਤਾਰ ਸਿੰਘਾ ਹੋਵੇਚੰਦ ਨ ਜੇ ਵਿਚ ਤਾਰਿਆਂ ਦੇ

ਜਵਾਬ ਬੰਦੇ ਬਹਾਦਰ ਦਾ ਨਾਲ ਸਿੰਘਾਂ ਦੇ ॥

ਬੰਦੇਆਖਿਆਦਿਲ ਕਿਉਂਛੱਡਿਆਜੇ ਬਣੋਸ਼ੇਰਕਿਉਂ ਬਣੇਹੋਕੈਰ ਸਿੰਘੋ
ਗੁਰੂ ਆਪਣੇਦੀ ਤੁਸੀਂ ਲਾਜ ਰੱਖੋ ਲੜੋ ਅੱਗੇ ਹੋ ਹਟੋ ਨ ਪੈਰ ਸਿੰਘੋ
ਤੁਹਾਡੀ ਪੁਸ਼ਤ ਪਨਾਹਹੈ ਪੀਰ ਪੀਰਾਂ ਮੰਗੋ ਓਸ ਪਾਸੋਂਨਿੱਤਖੈਰਸਿੰਘੋ
ਮਾਰੋਮਰੋਸਫਾਗਾਲੋ ਤੁਰਕ ਵਾਲੀ ਸਾਹਬਜ਼ਾਦਿਆਂਦੇ ਲਵੋ ਵੈਰ ਸਿੰਘੋ
ਅਰਜਨਭੀਮਵਾਂਗੂ ਕਰੋ ਯੁੱਧਜਾਕੇ ਅੱਜਖੂਨਦੀ ਵੱਗਜਾਏ ਨਹਿਰਸਿੰਘੋ
ਜੜ੍ਹਾਂ ਪੁੱਟ ਵਜ਼ੀਦਖਾਂ ਸੁੱਟ ਦਿਹੋ ਵਿਚ ਖਾਰੇ ਸਮੁੰਦ ਦੀ ਲਹਿਰ ਸਿੰਘੋ

ਗੰਗਾ ਵਾਂਗ ਤਲਵਾਰਦੀ ਨਦੀ ਨ੍ਹਾਕੇ ਜਾਓ ਏਸ ਸੰਸਾਰਨੂੰ ਤੈਰ ਸਿੰਘੋ
ਬੇੜਾ ਤੁਰਕਦਾ ਡੁੱਬਦਾ ਅੱਜ ਲੱਭੇ ਪਿਆ ਵਿਚ ਆਕਾਸ਼ਦੇ ਘੈਰ ਸਿੰਘੋ
ਤੁਹਾਡੇਦਿਲਾਂਤੇਪਏਨੇਦਾਗਕਾਲੇ ਜੇੜ੍ਹਾਕੀਤਾਸੀ ਇਨਾਂਨੇ ਕਹਿਰ ਸਿੰਘੋ
ਲਹੂਇਨਾਂਦੇ ਨਾਲ ਉਹਦਾਗ਼ਧੋਲੌ ਪਿੱਛੇਰਹੇਨ ਜ਼ਰਾ ਭੀ ਗਹਿਰ ਸਿੰਘੋ
ਗਾਨੇ ਬੰਨ੍ਹਕੇ ਲੜੋ ਸ਼ਹੀਦੀਆਂ ਦੇ ਕਰੋ ਜੰਗ ਮੈਦਾਨ ਦੀ ਸੈਰ ਸਿੰਘੋ
ਫ਼ਤ੍ਹਾ ਪਾਓਗੇ ਤੁਸੀਂ ਕਰਤਾਰਸਿੰਘਾ ਕਰੋਜੰਗਜਾਕੇ ਇਕ ਪਹਿਰਸਿੰਘੋ

ਜਵਾਬ ਸਿੰਘਾਂ ॥

ਹੱਥ ਜੋੜਕੇ ਆਖਿਆ ਫੇਰ ਸਿੰਘਾਂ ਉੱਠ ਕਾਸਨੂੰ ਬੱਧੀਆਅੜੀ ਬਾਬਾ
ਓਧਰ ਫ਼ੌਜਦੇ ਘਾਨਲਾਹ ਤੁਰਕ ਦਿੱਤੇ ਤੂੰ ਪਾ ਬੈਠੋਂ ਕੇਹੀ ਫੜ੍ਹੀ ਬਾਬਾ
ਤੋਪਾਂਮਾਰਕੇ ਸਿੰਘਾਂਨੂੰ ਭੁਨਦਿੱਤਾ ਉਹਨਾ ਕੀਤਾ ਮੈਦਾਨ ਹੈ ਰੜੀ ਬਾਬਾ
ਸਾਰੀ ਨੱਠ ਗਈ ਫੌਜ ਲੁਟੇਰਿਆਂਦੀ ਅੱਗੇ ਹੋਕੇ ਮੂਲ ਨ ਲੜੀ ਬਾਬਾ
ਨਵੇਂ ਸਿੰਘ ਤੇਰੇ ਸਾਰੇ ਹਰਨ ਹੋਏ ਜਦੋਂ ਲਾਈ ਤੋਪਾਂ ਧੜਾਧੜੀ ਬਾਬਾ
ਸਾਡੀਪੇਸ਼ਨਹੀਂਜਾਂਵਦੀ ਕੋਈਓਥੇ ਉਨਾਂਗੋਲਿਆਂਦੀ ਲਾਈ ਝੜੀਬਾਬਾ
ਕੋਈਸ਼ਕਤ ਦਖਾਲਕਰ ਬੰਦ ਤੋਪਾਂ ਸ਼ਰਨ ਖਾਲਸੇਨੇਤੇਰੀ ਫੜੀਬਾਬਾ
ਸਾਡੀਬਾਂਹਫੜਾਈਹੈ ਗੁਰੂਤੈਨੂੰ ਹੁਕਮਨਾਮਿਆਂ ਤੇ ਮੋਹਰ ਜੜੀ ਬਾਬਾ
ਕਰ ਰੱਖਯ਼ ਚੱਲ ਮੈਦਾਨ ਅੰਦ੍ਰ ਔਖੀ ਸਿੰਘਾਂ ਨੂੰ ਬਣੀ ਹੈ ਬੜੀ ਬਾਬਾ
ਤੂੰਆਖਦਾਪਹਿਰ ਕਰਤਾਰਸਿੰਘਾ ਸਾਥੋਂਲੜੀਦਾਨਹੀਂ ਹੁਣ ਘੜੀਬਾਬਾ

ਬੰਦੇ ਬਹਾਦਰ ਨੂੰ ਪਛਾਨਕੇ ਤੁਰਕਾਂ ਤੋਪਾਂ ਮਾਰਨੀਆਂ ॥

ਉੱਚੇਥਾਂਤੇ ਦੇਖਿਆ ਕੱਠ ਤੁਰਕਾਂ ਝੱਟ ਓਧਰੇ ਸ਼ਿਸਤ ਲਗਾਨ ਲੱਗੇ
ਬੰਦਾ ਨਾਲ ਸਿੰਘਾਂ ਬੈਠਾਕਰੇ ਗੱਲਾਂ ਗੋਲੇ ਮੀਂਹਦੇ ਵਾਂਗ ਵਰ੍ਹਾਨ ਲੱਗੇ
ਤੋਪਾਂ ਚੱਲੀਆਂਕੰਬ ਅਸਮਾਨਗਿਆ ਮਾਰਜ਼ਿਮੀਦਾ ਤਬਕ ਉਡਾਨਲੱਗੇ
ਗੜਾਗਾੜ ਗੋਲੇ ਆਨ ਪੈਨਲੱਗੇ ਬੰਦੇ ਦੇਖਿਆ ਸਿੰਘ ਘਬਰਾਨ ਲੱਗੇ
ਕਰਾਮਾਤ ਇਹ ਜ਼ਾਹਰ ਦਖਾਲੀਓਸੂ ਅੱਗੇ ਹੋਕੇ *ਬੀਰ ਬਚਾਨ ਲੱਗੇ
ਕਰੇ ਹੁਕਮ ਜਿੱਧਰ ਹੱਥ ਨਾਲ ਬੈਠਾ ਓਸੇਤਰਫ਼ ਗੋਲੇ ਸੱਭੇਜਾਨ ਲੱਗੇ
ਗੋਲਾਇਕਭੀ ਫੇਰ ਨਾ ਅਗਾਂ ਆਇਆ ਬੀਰ ਫੜਕੇ ਪਿਛਾਂ ਵਗਾਨਲੱਗੇ

*ਪੰਥ ਪ੍ਰਕਾਸ਼ ਭਾਈ ਗਿਆਨ ਸਿੰਘ ਜੀ ਗਿਆਨੀ ॥

ਕਰਾਮਾਤ ਇਹ ਦੇਖ ਕਰਤਾਰਸਿੰਘਾ ਤੁਰਕਹੋਣ ਡਾਢੇ ਪਸ਼ੇਮਾਨ ਲੱਗੇ

ਵਜ਼ੀਦ ਖਾਂ ਦੇ ਛਲੀਏ ਨੇ ਸਿੰਘਾਂ ਨਾਲ ਛਲ ਕਰਨਾ ॥

ਬੰਦੇ ਜਦੋਂ ਸਢੌਰੇ ਨੂੰ ਮਾਰਿਆ ਸੀ ਦੁੱਖ ਖ਼ਾਨ ਵਜ਼ੀਦ ਸੀ ਪਾਨ ਲੱਗਾ
ਗ਼ਮ ਖਾਕੇ ਬੰਦੇ ਦੇ ਮਾਰਨੇ ਨੂੰ ਦਿਲ ਵਿਚ ਦਲੀਲ ਦੁੜਾਨ ਲੱਗਾ
ਛਲ ਨਾਲ ਬੰਦਾ ਜੇਹੜਾ ਮਾਰਆਵੇ ਮੈਂ ਦਿਆਂ ਜਾਗੀਰ ਸੁਨਾਨਲੱਗਾ
ਤਦੋਂ ਇੱਕ ਨੇ ਚੁੱਕਿਆ ਸੀ ਬੀੜਾ ਬੇਈਮਾਨ ਨੂੰ ਆਨ ਸ਼ੈਤਾਨ ਲੱਗਾ
ਨਾਲਆਪਣੇ ਸੌ ਅਸਵਾਰ ਲੈਕੇ ਬੰਦੇ ਪਾਸ ਆ ਮਕਰ ਜਗਾਨ ਲੱਗਾ
ਮੈਂ ਖ਼ਾਂ ਵਜ਼ੀਦ ਦਾ ਹਾਂ ਵੈਰੀ ਗੱਲਾਂ ਹੋਰ ਭੀ ਕਈ ਬਨਾਨ ਲੱਗਾ
ਮੈਨੂੰ ਆਪਣੇ ਪਾਸ ਜੇ ਰੱਖ ਲਵੋ ਹੱਥ ਜੋੜ ਕੇ ਵਾਸਤੇ ਪਾਨ ਲੱਗਾ
ਲਵਾਂ ਵੈਰ ਮੈਂ ਖ਼ਾਨ ਵਜ਼ੀਦ ਪਾਸੋਂ ਇਹ ਮੌਕਿਆਹੈ ਚੰਗਾ ਆਨਲੱਗਾ
ਬੰਦਾ ਜਾਣਦਾ ਤਾਂ ਸੱਭੇ ਭੇਦ ਹੈਸੀ ਪਰ ਸਿੰਘਾਂ ਨੂੰ ਮੱਤ ਸਖਾਨ ਲੱਗਾ
ਕਦੇ ਤੁਰਕਦਾ ਨਹੀਂ ਵਸਾਹ ਖਾਣਾ ਰਾਜਨੀਤ ਦਾ ਭੇਦ ਜਤਾਨ ਲੱਗਾ
ਵੇਲਾਤੱਕਦਾਸੀ ਸੱਟ ਕਰਨਦਾ ਉਹ ਵਿਚ ਜੰਗਦੇ ਚੋਟ ਚਲਾਨ ਲੱਗਾ
ਜਦੋਂਜ਼ੋਰਆਪਿਆ ਤੁਰਕਾਨੀਆਂਦਾ ਨਿਮਕਖਾਕੇ ਹੋਣਬਈਮਾਨ ਲੱਗਾ
ਵਿਚਸਿੰਘਾਂਦੇ ਆਪੇਹੀ ਭਾਂਜਪਾਕੇ ਪੈਰ ਆਪਣੇ ਪਿਛਾਂ ਖਸਕਾਨ ਲੱਗਾ
ਪਰ ਸਿੰਘਾਂ ਦੇ ਪੈਰ ਨ ਮੂਲ ਹਿੱਲੇ ਗੁਰੂ ਮਾਰਿਆ ਦੋਜ਼ਖੀਂ ਜਾਨ ਲੱਗਾ
ਡਿੱਗਾ ਭੱਜਦਾ ਘੋੜੇ ਥੋਂ ਪਿਆ ਥੱਲੇ ਫਲ ਬੀਜਿਆ ਆਪਨਾ ਖਾਨ ਲੱਗਾ
ਦਲ ਘੱਤਿਆ ਹੇਠ ਕਰਤਾਰ ਸਿੰਘਾ ਕੁੱਸ ਕੁੱਸ ਕੇ ਜਾਨ ਗਵਾਨ ਲੱਗਾ

ਬੰਦੇ ਬਹਾਦਰ ਨੇ ਸਿੰਘਾਂ ਦਾ ਦਲ ਕਮਜ਼ੋਰ ਹੁੰਦਾ ਦੇਖਕੇ ਤੀਰ ਚਲਾਨੇ।

ਬੰਦੇ ਦੇਖਿਆ ਤੁਰਕਨੇ ਜ਼ੋਰ ਦਿੱਤਾ ਓਸੇ ਵਕਤ ਘੋੜੇ ਅੱਸਵਾਰ ਹੋਇਆ
ਜਾਕੇ ਸ਼ੇਰਦੇ ਵਾਂਗਲੱਲਕਾਰਪਿਆਸਿੰਘਾਂਭਜਦਿਆਂਦਾਮਦਦਗਾਰ ਹੋਯਾ
ਦੇਖ ਸਿੰਘਭੀ ਸਿੰਘਦੇ ਵਾਂਗ ਗੱਜੇ ਚਿੱਤ ਸੱਭਦਾ ਆਨ ਹੁਸ਼ਿਆਰ ਹੋਇਆ
ਚੜ੍ਹ ਲਾਲੀਆ ਮੂੰਹਾਂਤੇ ਫ਼ੇਰ ਗੱਈਆਂ ਡਿੱਗਾਢੱਠਾਸੱਭੋ ਖ਼ਬਰਦਾਰ ਹੋਯਾ
ਸਿੰਘ ਵਧ ਕੇ ਹੱਥ ਦਖਾਨ ਲੱਗੇ ਅੱਗੇ ਇੱਕਦੇ ਇੱਕ ਸਰਦਾਰ ਹੋਇਆ
ਤੀਰ ਗੋਲੀਆਂ ਮੀਂਹਦੇ ਵਾਂਗ ਵੱਸੇ ਲੱਥੇ ਘਾਨ ਤੇ ਸ਼ੋਰ ਕੱਕਾਰ ਹੋਇਆ

ਬੰਦਾ ਜਾ ਖੜਾ ਉੱਚੀ ਦੇਖ ਜਾਗਾ ਗੁੱਸੇ ਨਾਲ ਚਿਹਰਾ ਅੰਗਿਆਰ ਹੋਯਾ
ਤੱਕ ਤੱਕਕੇ ਤੀਰ ਚਲਾਨ ਲੱਗਾ ਜਿੰਨ੍ਹੂੰ ਮਾਰਿਆ ਵਿੰਨ੍ਹਕੇ ਪਾਰ ਹੋਇਆ
ਓਥੇ ਮਾਰਦਾ ਤੀਰ ਪਛਾਨ ਕਰਕੇ ਜਿੱਥੇ ਖ਼ਾਨ ਕੋਈ ਨਮੂਦਾਰ ਹੋਇਆ
ਚੁਣ ਚੁਣਕੇ ਮਾਰ ਸਰਦਾਰ ਦਿੱਤੇ ਖਾਲੀ ਗਿਆ ਨ ਜਿਸਤੇ ਵਾਰ ਹੋਯਾ
ਮਾਰ ਚੋਣਵੇਂ ਦੋ ਕੂ ਸੌ ਸੁੱਟੇ ਹਾਲ ਦੇਖ ਸੂਬਾ ਬੇ ਕਰਾਰ ਹੋਇਆ
ਸਿੰਘ ਇੱਕਥੋਂ ਫੁੱਲਕੇ ਚਾਰ ਹੋਏ ਫ਼ਤ੍ਹਾ ਪਾਉਨਦਾ ਕੁੱਝ ਇਤਬਾਰ ਹੋਇਆ
ਫ਼ਤ੍ਹਾ ਗੱਜਕੇ ਸਿੰਘ ਗਜਾਨ ਲੱਗੇ ਦਲ ਤੁਰਕਦਾ ਆਨ ਲਾਚਾਰ ਹੋਇਆ
ਸਿੰਘਾਂ ਘੱਤਿਆ ਜ਼ੋਰ ਕਰਤਾਰ ਸਿੰਘਾ ਰੰਗ ਦੁਸ਼ਮਣਾ ਵਾਂਗ ਵਸਾਰ ਹੋਇਆ

ਗੁਰਾਂ ਦਾ ਬਖ਼ਸ਼ਿਆ ਹੋਇਆ ਤੀਰ ਬੰਦੇ ਬਹਾਦਰ ਨੇ ਚਲਾਨਾ ॥

ਬਖ਼ਸ਼ੇ ਤੀਰ ਜੋ ਸਤ ਗੁਰਾਂ ਪੰਜ ਸੀਗੇ ਇੱਕ ਵਾਹਿਗੁਰੂ ਆਖ ਚਲਾ ਦਿੱਤਾ
ਮਾਨੋ ਕ਼ਾਲ ਆਇਆ ਫੌਜ ਤੁਰਕਦੀ ਦਾ ਇੱਕ ਵਾਰ ਤੂਫ਼ਾਨ ਉਠਾ ਦਿੱਤਾ
ਗ਼ੁੱਸੇ ਨਾਲ ਜਿਉਂ ਸਗਰ ਦੇ ਬੇਟਿਆਂ ਤੇ ਕਪਲ ਦੇਵ ਸਰਾਪ ਸੁਨਾ ਦਿੱਤਾ
ਹਨੂਮਾਨ ਨੇ ਲੰਕ ਦੇ ਫੂਕਣੇ ਨੂੰ ਰਾਮ ਰਾਮ ਕਹਿਕੇ ਲੰਬੂ ਲਾ ਦਿੱਤਾ
ਮੇਘਨਾਦ ਵਾਂਙੂ ਨਾਗ ਫਾਸ ਮਾਰੀ ਦਲ ਸੁੱਸਰੀ ਵਾਂਗ ਸੁਲਾ ਦਿੱਤਾ
ਬਰਛੀ ਰਾਵਨੇ ਜਿਵੇਂ ਚਲਾ ਦਿੱਤੀ ਠਾਰਾਂ ਪਦਮ ਨੂੰ ਧਰਤ ਲਟਾ ਦਿੱਤਾ
ਉੱਡੀ ਧੂੜ ਪਿਆ ਧੁੰਦੂਕਾਰ ਭਾਰਾ ਆਂਧੀ ਚਲੀ ਹਨੇਰ ਚੜ੍ਹਾ ਦਿੱਤਾ
ਲੱਗਾ ਵਰ੍ਹਨ ਗੜਾ ਗੋਲਾ ਤੁਰਕ ਉੱਤੇ ਘੱਟਾ ਅੱਖੀਆਂ ਦੇ ਵਿਚ ਪਾ ਦਿੱਤਾ
ਇਕ ਦੂਜੇ ਦੀ ਰਹੀ ਪਛਾਨ ਕੋਈ ਨ ਭਾਣਾ ਆਨ ਕਰਤਾਰ ਵਰਤਾ ਦਿੱਤਾ
ਗਈ ਖ਼ਾਨ ਦੀ ਫ਼ੌਜ ਦੀ ਮੱਤ ਮਾਰੀ ਆਪੋ ਵਿਚ ਹੀ ਜੰਗ ਮਚਾ ਦਿੱਤਾ
ਇਕ ਦੂਸਰੇ ਨੂੰ ਕੱਟ ਵੱਢ ਮੋਏ ਓਥੇ ਖੂਨ ਦਾ ਹੜ ਵਗਾ ਦਿੱਤਾ
ਪਿਓ ਪੁਤ੍ਰਾਂ ਤੇ ਭਾਈ ਭਾਈਆਂ ਨੂੰ ਸਿੰਘ ਸਮਝਕੇ ਮਾਰ ਮੁਕਾ ਦਿੱਤਾ
ਹਿੱਲ ਜੁੱਲ ਪੈ ਗਈ ਸਾਰੀ ਫ਼ੌਜ ਅੰਦ੍ਰ ਤੁਰਕਾਂ ਆਪਣਾ ਆਪ ਖਪਾ ਦਿੱਤਾ
ਬੰਦੇ ਮੌਕਿਆ ਦੇਖ ਕਰਤਾਰ ਸਿੰਘਾ ਇਕੋ ਵਾਰ ਹੱਲਾ ਕਰਵਾ ਦਿੱਤਾ

ਹੱਲਾ ਕਰਨਾ ਬੰਦੇ ਬਹਾਦਰ ਦੀ ਫ਼ੌਜ ਨੇ ॥

ਕੁੱਝ ਲੜ ਮੋਏ ਆਪੋ ਵਿਚ ਪਾਜ਼ੀ ਬਾਕੀ ਅੱਧ ਪਚੱਧ ਜੋ ਰਹਿ ਗਏ

ਸਿੰਘਾਂ ਵਾਢ ਤਲਵਾਰ ਦੀ ਪਾ ਦਿੱਤੀ ਸ਼ੇਰਾਂਵਾਂਗ ਸ਼ਕਾਰ ਤੇ ਪੈਇ ਗਏ
ਦੁਹਾਂ ਪਾਸਿਆਂ ਤੋਂ ਏਹੀ ਮਾਰਮੱਚੀ ਵਹਿਣ ਖ਼ੂਨ ਦੇ ਆਣਕੇ ਵਹਿ ਗਏ
ਘੋੜੇ ਵਿਚ ਮੈਦਾਨ ਦੇ ਫਿਰਨ ਖਾਲੀ ਬਾਂਕੇ ਸੂਰਮੇ ਉਪਰੋਂ ਲਹਿ ਗਏ
ਸਿੰਘਾਂ ਮਾਰਕੇ ਘੱਤ ਹਨੇਰਦਿੱਤਾ ਪਲ ਵਿਚ ਕਰ ਤੁਰਕਦੀ ਖੇਹਿਗਏ
ਪੈਨਤੀਰ ਤੇ ਗੋਲੀਆਂ ਮੀਂਹ ਵਾਂਗੂ ਬੁਰਜਾਂਵਾਂਗ ਜਵਾਨ ਕਈ ਢੈਹਿਗਏ
ਮਾਰ ਬਰਛੀਆਂ ਨੇ ਅੰਗ ਭੰਗ ਕੀਤੇ ਨੇਜ਼ੇ ਕਾਲਜੇ ਕੱਢਕੇ ਲੈਹਿਗਏ
ਕਈ ਮਾਰਦੇ ਮਾਰਦੇ ਹਾਰ ਹੋਗਏ ਕਈ ਸੱਟ ਹੱਥਜ਼ਾਰਾਂ ਨੂੰ ਬਹਿ ਗਏ
ਕਈ ਤੜਫ਼ਦੇ ਨੇ ਵਾਂਗ ਮੱਛੀਆਂ ਦੇ ਕਈ ਵੱਟ ਚੀਸਾਂ ਦੁੱਖ ਸਹਿ ਗਏ
ਕਈ ਲੇਟਦੇ ਘਾਇਲ ਜ਼ਮੀਨ ਉੱਤੇ ਕਈ ਮੌਤ ਦੀ ਪੀ ਕੇ ਮੈ ਗਏ
ਰੀਝਾਂ ਨਾਲ ਵੰਗਾਰਕੇ ਲੜੇ ਕਈ ਆਪੋ ਵਿਚ ਮੱਲਾਂ ਵਾਂਗੂ ਖਹਿ ਗਏ
ਮੋਏ ਹੋ ਸ਼ਹੀਦ ਕਰਤਾਰ ਸਿੰਘਾ ਰਾਹ ਜ਼ਿੰਦਗੀ ਦਾ ਕਰ ਤੈਹ ਗਏ

ਵਜ਼ੀਦ ਖ਼ਾਂ ਨੇ ਫ਼ੌਜ ਨੂੰ ਵੰਗਾਰਕੇ ਹੱਲਾ ਕਰਾਨਾ ॥

ਸੂਬਾ ਨਾਲ ਲੈ ਚੋਣਵੀਂ ਫ਼ੌਜ ਜੰਗੀ ਪਿੱਛੇ ਦੇਖਦਾ ਸੀ ਖੜਾ ਹਾਲ ਯਾਰੋ
ਇਕ ਪਾਸਿਓਂ ਹੋਕੇ ਆਣ ਪਿਆ ਤੋਪਾਂ ਲੈਕੇ ਆਪਣੇ ਨਾਲ ਯਾਰੋ
ਫੂਕ ਸੁੱਟਿਆ ਸਿੰਘਾਂਦੀ ਫ਼ੌਜ ਤਾਈਂ ਮਾਰ ਮਾਰ ਗੋਲੇ ਦਿੱਤੀ ਗਾਲ ਯਾਰੋ
ਘੇਰਾ ਘੱਤ ਚੁਫ਼ੇਰਿਓਂ ਤੁਰਕ ਪੈਗਏ ਆਯਾ ਸਿੰਘਾਂਦੇਭਾਦਾ ਕਾਲ ਯਾਰੋ
ਹੱਥ ਪੈਰ ਪੈਗਏ ਆਣ ਖ਼ਾਲਸੇ ਨੂੰ ਕੋਈ ਸੁੱਝਦੀ ਮੂਲ ਨ ਚਾਲ ਯਾਰੋ
ਪਿਛਾਂਹਟਣਨੂੰਰਾਹ ਨ ਕੋਈਲੱਭੇ ਗ੍ਰਿਦਾਗਿਰਦਬੱਧੀ ਤੁਰਕਪਾਲਯਾਰੋ
ਪੁੱਤ ਮਾਵਾਂ ਦੇ ਸੈ ਸ਼ਹੀਦ ਹੋਏ ਗਏ ਧਰਮ ਤੇ ਘਾਲਨਾ ਘਾਲ ਯਾਰੋ
ਕਈਆਂਸੋਹਣਿਆਂਸੂਰਿਆਂਬਾਂਕਿਆਂਦੇ ਵਿਚਘੱਟਿਆਂਦੇਰੁਲੇਵਾਲਯਾਰੋ
ਟੋਟੇ ਹੋਕੇ ਕਈਆਂ ਨੇ ਜਾਨ ਦਿੱਤੀ ਹਟੇ ਪੈਰ ਨ ਪਿਛਾਂ ਰਵਾਲ ਯਾਰੋ
ਇਕਇਕ ਕਈਆਂਤਾਈਂਮਾਰਮੋਏ ਸਿੰਘਨਾਮਨੂੰ ਦੱਸਿਆ ਪਾਲ ਯਾਰੋ
ਲੱਗੇ ਫੱਟ ਸਰੀਰ ਦੇ ਅੰਗ ਵੱਢੇ ਲਹੂ ਨਾਲ ਹੋਏ ਲਾਲੋ ਲਾਲ ਯਾਰੋ
ਮੱਥੇ ਸਾਮ੍ਹਣੇ ਮਰਨ ਕਰਤਾਰਸਿੰਘਾ ਜਿਹੜੀ ਖ਼ਾਲਸੇਦੀ ਮੁਢੋਂਚਾਲਯਾਰੋ

---

ਬੰਦੇ ਬਹਾਦਰ ਨੇ ਹੱਲਾ ਕਰਕੇ ਪੈਣਾ ਤੁਰਕਾਂ ਉੱਤੇ ॥

ਏਧਰ ਦੇਖਿਆ ਬੰਦੇ ਨੇ ਸਿੰਘ ਰੁਕੇ ਲਈ ਧੂਹ ਤਲਵਾਰ ਮਿਆਨ ਵਿਚੋਂ
ਝੱਟ ਮਾਰਦਾ ਗਿਆ ਲੱਲਕਾਰਿਆਂ ਨੂੰ ਜਿਵੇਂ ਬਾਜ ਆ ਪਿਆ ਅਸਮਾਨ ਵਿਚੋਂ
ਸਿਰ ਕੱਦੂਆਂ ਦੇ ਵਾਂਗ ਲਾਹ ਸੁੱਟੇ ਚੁਣ ਚੁਣ ਮਾਰੇ ਵੱਡੇ ਖ਼ਾਨ ਵਿਚੋਂ
ਭੇਡਾਂ ਵਾਂਗ ਬੰਦੇ ਅੱਗੇ ਤੁਰਕ ਲਾਏ ਚਲੇ ਖ਼ੌਫ਼ ਖਾ ਭੱਜ ਮੈਦਾਨ ਵਿਚੋਂ
ਜਿੱਧਰ ਜਾਂਵਦਾ ਪੈ ਕਹਾ ਜਾਂਦੀ ਜਿਵੇਂ ਸ਼ੇਰ ਪੈਂਦਾ ਬੀਆਬਾਨ ਵਿਚੋਂ
ਅਹੀ ਬਿੱਜਲੀ ਦੇ ਵਾਂਗ ਤੇਗ਼ ਮਾਰੇ ਸੁੱਕੀ ਕੱਢਦਾ ਪਾਰ ਜਵਾਨ ਵਿਚੋਂ
ਲਾਹ ਘੜੀ ਦੇ ਵਿਚ ਸੱਥਾਰ ਦਿਤੇ ਦੇਖ ਕੰਬ ਗਏ ਮੁਸਲਮਾਨ ਵਿਚੋਂ
ਜਿਹੜਾ ਸਾਮ੍ਹਣੇ ਆਇਆ ਸੋ ਪਾਰ ਹੋਯਾ ਗਿਆ ਸਦਾ ਦੇ ਲਈ ਜਹਾਨ ਵਿਚੋਂ
ਜਿਨੂੰ ਇਕ ਤਲਵਾਰ ਦਾ ਵਾਰ ਕੀਤਾ ਪਾਣੀ ਮੰਗਿਆ ਨਹੀਂ ਜ਼ਬਾਨ ਵਿਚੋਂ
ਉਤੇ ਜਿੱਸਦੇ ਹੱਥ ਉਲਾਰਿਆ ਸੂ ਹੋਈ ਪਾਰ ਅਸਵਾਰ ਕਕਾਨ ਵਿਚੋਂ
ਲਹੂ ਮਿਝ ਦਾ ਆਣ ਕੇ ਹੋਇਆ ਚਿੱਕੜ ਪੈਰ ਨਿਕਲੇ ਨ ਖੁੱਭਾ ਘਾਨ ਵਿਚੋਂ
ਚੜ੍ਹ ਮੁਰਦਿਆਂ ਦੇ ਉਤੇ ਗਏ ਮੁਰਦੇ ਲਹੂ ਚਲਿਆ ਵਗ ਉਚਾਨ ਵਿਚੋਂ
ਕਈ ਹੋਏ ਟੋਟੇ ਪਏ ਵਿਚ ਪੈਰਾਂ ਕਈ ਤੜਫ਼ਦੇ ਜਾਨ ਗਵਾਨ ਵਿਚੋਂ
ਕਈ ਘੋੜਿਆਂ ਦੇ ਹੇਠ ਦਲ ਘੱਤੇ ਪਏ ਸਹਿਕਦੇ ਦੁਖੀ ਪਛਤਾਨ ਵਿਚੋਂ
ਕਈਆਂ ਨਾਰੀਆਂ ਦੇ ਲਾੜੇ ਗਏ ਮਾਰੇ ਰਿਹਾ ਘਰ ਦੇ ਵਲ ਧਿਆਨ ਵਿਚੋਂ
ਕਈ ਲੋਟਦੇ ਵਾਂਗ ਕਬੂਤ੍ਰਾਂ ਦੇ ਭੈੜੀ ਨਿਕਲੇ ਨ ਤੱਤੀ ਜਾਨ ਵਿਚੋਂ
ਲੁੱਟਾਂ ਲੈਣ ਆਏ ਕਈ ਗਏ ਲੁਟੇ ਪਈਆਂ ਅਖੀਆਂ ਨੀਰ ਵਹਾਨ ਵਿਚੋਂ
ਬੰਦੇ ਵਾਢ ਬੇਦਰਦ ਹੋ ਅਹੀ ਘੱਤੀ ਲਗਾ ਤੁਰਕ ਦੀ ਜੜ੍ਹ ਮੁਕਾਨ ਵਿਚੋਂ
ਜਾਨਾਂ ਤੋੜ ਕੇ ਸਿੰਘ ਭੀ ਲੜੇ ਯਾਰੋ ਸਾਰਾ ਜ਼ੋਰ ... ਹੁਆਂ ਤਾਈਂ ਲਾਨ ਵਿਚੋਂ
ਸਾਹਿਬਜ਼ਾਦਿਆਂ ਦਾ ਹਾਲ ਯਾਦ ਕਰਕੇ ਪਿਆ ਮਾਰਦਾ ਜੋਸ਼ ਤੂਫ਼ਾਨ ਵਿਚੋਂ
ਆ ਜਾਏ ਵਜ਼ੀਦ ਖ਼ਾਂ ਹੱਥ ਕਿਵੇਂ ਪਏ ਸਿੰਘ ਕਚੀਚੀਆਂ ਖਾਨ ਵਿਚੋਂ
ਆਣ ਖ਼ਾਲਸੇ ਦਾ ਪੈਰ ਵਧਨ ਲੱਗਾ ਤੁਰਕ ਲਗ ਪਏ ਪੈਰ ਹਟਾਨ ਵਿਚੋਂ
ਹੱਲੇ ਹੱਲੇ ਉੱਤੇ ਹੱਲਾ ਹੋਣ ਲਗਾ ਮਾਰੇ ਚੁਣ ਕੇ ਮੁਗਲ ਪਠਾਨ ਵਿਚੋਂ
ਕੌਣ ਚਾਹੁੰਦਾ ਹਾਰ ਕਰਤਾਰ ਸਿੰਘਾ ਉਹ ਭੀ ਲੜਨ ਵਡਾ ਲਾ ਕੇ ਤਾਨ ਵਿਚੋਂ

ਬੰਦੇ ਬਹਾਦਰ ਨੇ ਵਜ਼ੀਦ ਖਾਂ ਨੂੰ ਵੰਗਾਰਕੇ ਆਖਣਾ ॥

ਬੰਦੇ ਵਿਚ ਮੈਦਾਨਦੇ ਗਜ ਉੱਚੀ ਕਹਿਆ ਖੜਾ ਕਿਉਂ ਮੂੰਹ ਛਪਾ ਪਾਜ਼ੀ
ਰੰਨਾਂਵਾਂਗਕਾਨੂੰਨੀਵੀਂਘੱਤੀਆਈ ਪਿੱਛੇ ਛਪਿਆਕਿਉਂ ਅੱਗੇਆ ਪਾਜ਼ੀ
ਪਿੱਛੇ ਹੱਟਣਾ ਮਰਦ ਦਾ ਕੰਮ ਨਾਹੀਂ ਅੱਗੇ ਆਕੇ ਮੂੰਹ ਦਖਾ ਪਾਜ਼ੀ
ਮੋਟੀ ਧੌਣ ਹੋਈ ਤੇਰੀ ਖਾ ਦੁੰਬੇ ਤੈਨੂੰ ਯਾਦ ਨ ਰਿਹਾ ਖ਼ੁਦਾ ਪਾਜ਼ੀ
ਜ਼ਰਾ ਆਇਕੇ ਜੰਗ ਮੈਦਾਨ ਅੰਦਰ ਮੈਨੂੰ ਆਪਣਾ ਜ਼ੋਰ ਵਖਾ ਪਾਜ਼ੀ
ਤੇਰੇ ਮੇਰੇ ਹੋ ਜਾਣ ਦੋ ਹੱਥ ਏਥੇ ਕਾਨੂੰ ਫ਼ੌਜ ਨੂੰ ਰਿਹੋਂ ਮਰਵਾ ਪਾਜ਼ੀ
ਐਵੇਂ ਖ਼ਲਕ ਖ਼ੁਦਾ ਮਰਵਾ ਨਾਹੀਂ ਆ ਸਾਮ੍ਹਣੇ ਤੇਗ਼ ਉਠਾ ਪਾਜ਼ੀ
ਤੇਰੇ ਵਾਸਤੇ ਕੱਟਕੇ ਮਨਜ਼ਲਾਂ ਮੈਂ ਆਇਆ ਹਾਂ ਨਦੇੜ ਥੋਂ ਧਾ ਪਾਜ਼ੀ
ਰਹੂ ਮਨਦੇ ਵਿਚ ਨ ਗੁਮਰ ਕੋਈ ਜਿੰਨਾ ਟਿਲ ਹਈ ਅੱਜ ਲਾ ਪਾਜ਼ੀ
ਜਿਨੂੰ ਸੱਦਨਾਈਂ ਹੁਣ ਸੱਦਲੈ ਤੂੰ ਜਿਹੜੀ ਹਈ ਮਦਦ ਮੰਗਵਾ ਪਾਜ਼ੀ
ਤੈਨੂੰ ਸਣੇ ਹਮੈਤੀਆਂ ਮਾਰਕੇ ਓਏ ਜੜ੍ਹਾਂ ਤੇਰੀਆਂ ਦਿਆਂ ਪੁਟਾ ਪਾਜ਼ੀ
ਤੇਰੇ ਮਾਰਕੇ ਖ਼ਾਨ ਵਜ਼ੀਰ ਸਾਰੇ ਅੱਜ ਦਿਆਂਗਾ ਖ਼ਾਕ ਰੁਲਾ ਪਾਜ਼ੀ
ਰਹਿਣ ਦਿਆਂ ਨ ਜੱਗ ਤੇ ਨਾਮ ਤੇਰਾ ਬੇੜਾ ਦਿਆਂ ਸਮੁੰਦ ਰੁੜ੍ਹਾ ਪਾਜ਼ੀ
ਤੇਰਾ ਬਾਲ ਬੱਚਾ ਵਿਚ ਪੀੜ ਕੋਲ੍ਹੂ ਤੇਰੀ ਜੱਦ ਨੂੰ ਦਿਆਂ ਖਪਾ ਪਾਜ਼ੀ
ਹੱਥੀਂ ਆਪਣੀ ਲਾਹਵਾਂਗਾ ਖਲ ਤੇਰੀ ਮਾਸ ਕੁਤਿਆਂਨੂੰ ਦਿਆਂ ਪਾ ਪਾਜ਼ੀ
ਚੜਵੇ ਲਾਹ ਤੇਰੇ ਦਰੀਂ ਟੰਗਣੇ ਮੈਂ ਭੋ ਖੱਲਦੇ ਵਿਚ ਭਰਵਾ ਪਾਜ਼ੀ
ਸਾਹਬਜ਼ਾਦਿਆਂ ਦਾ ਲਵਾਂ ਵੈਰ ਤੈਥੋਂ ਤੇਰੀ ਸਾਮ੍ਹਣੇ ਜੱਦ ਕੁਹਾ ਪਾਜ਼ੀ
ਜਿਵੇਂ ਉਨ੍ਹਾਂ ਬਿਦੋਸਾਂ ਨੂੰ ਮਾਰਿਓਈ ਤਿਵੇਂ ਪਾ ਖਾਂ ਹੁਣ ਸਜ਼ਾ ਪਾਜ਼ੀ
ਮੇਰਾ ਜੀ ਕਰੇ ਤੇਰਾ ਲਹੂ ਪੀਕੇ ਲਾਂ ਦਿਲ ਦੀ ਅੱਗ ਬੁਝਾ ਪਾਜ਼ੀ
ਤੇਰੇ ਸਾਹਮਣੇ ਵੇਖ ਸਰੰਦ ਤੇਰੀ ਦਿਆਂ ਇਟ ਤੇ ਇਟ ਖੜਕਾ ਪਾਜ਼ੀ
ਬਰਦਾਰ ਹੋ ਸਾਹਮਣੇ ਆ ਮੇਰੇ ਇਕ ਵਾਰ ਤਲਵਾਰ ਦਾ ਖਾਹ ਪਾਜ਼ੀ
ਜਾ ਜਾਣ ਨ ਦਿਆਂ ਕਰਤਾਰਸਿੰਘਾ ਮਰਦ ਬਣਕੇ ਜੰਗ ਮਚਾ ਪਾਜ਼ੀ

ਵਾਕ ਕਵੀ ॥

ਦੁਹਾਂ ਪਾਸਿਆਂ ਥੋਂ ਹੱਲਾ ਫੇਰ ਹੋਇਆ ਸੂਬਾ ਘੇਰਕੇ ਫ਼ੌਜਨੂੰ ਡਾਹੁੰਦਾਏ

ਏਧਰਸਿੰਘਾਂਦੇ ਸਿਰ ਸਰਦਾਰ ਬੰਦਾ ਉੱਤੇ ਹੱਲੇਦੇ ਹੱਲਾ ਕਰਾਂਵਦਾਏ
ਸਿੰਘਆਖਦੇ ਅਸਾਂਦੀ ਫ਼ਤੇ ਹੋਵੇ ਸਾਹਿਬਜ਼ਾਦਿਆਂ ਦਾ ਦੁੱਖ ਖਾਂਵਦਾਏ
ਮੁਸਲਮਾਨ ਚਾਹੁੰਦੇ ਸਾਡੀ ਜਿਤ ਹੋਵੇ ਘਟਜ਼ੋਰ ਨ ਕੋਈ ਭੀ ਲਾਂਵਦਾਏ
ਪਿਆਰਾ ਸਭਨੂੰ ਆਪਣਾ ਧੜਾ ਹੁੰਦਾ ਕੋਈ ਪੈਰ ਨ ਪਿਛਾਂ ਹਟਾਂਵਦਾਏ
ਪਾਜ਼ੀ ਛਪਕੇ ਜਾਨ ਬਚਾ ਜਾਂਦੇ ਮਰਦ ਸਾਮ੍ਹਣੇ ਪੈਰ ਵਧਾਂਵਦਾਏ
ਭੈੜੇ ਕੀ ਨਾਮਰਦ ਦਾ ਨਾਮ ਲੈਣਾ ਜਿਹੜਾ ਭੱਜਦਾ ਪਿੱਠ ਵਢਾਂਵਦਾਏ
ਮਰਦ ਗਾਵੀਏਂ ਵਿਚ ਅਖਾੜਿਆਂ ਦੇ ਹੋਕੇ ਸਾਮ੍ਹਣੇ ਜੋ ਸੱਟਾਂ ਖਾਂਵਦਾਏ
ਅਰਜਨਭੀਮ ਤੇ ਕ੍ਰੂਨਦਾ ਨਾਮ ਰੋਸ਼ਨ ਬਿੱਕ੍ਰਮਜੀਤ ਨੂੰ ਕੌਨ ਭੁਲਾਂਵਦਾਏ
ਰਾਜਪੂਤ ਹੋਏ ਫ਼ਤੇ ਚੰਦ ਜੈਮਲ ਵਾਰਾਂ ਅੱਜ ਤੋੜੀ ਜਗ ਗਾਂਵਦਾਏ
ਦੁੱਲਾਭੱਟੀਮਸ਼ਹੂਰ ਜਹਾਨ ਉੱਤੇ ਅਕਬਰ ਨਾਲ ਜੋ ਜੰਗ ਮਚਾਂਵਦਾਏ
ਮੀਰਦਾਦ ਚੁਹਾਨ ਦਾ ਨਾਮ ਯਾਰੋ ਅੱਜ ਤਕ ਪਿਆ ਚਲਾ ਆਂਵਦਾਏ
ਏਧਰ ਵਾਂਗ ਸ਼ੇਰਾਂ ਸਿੰਘ ਗੱਜਦੇ ਨੇ ਬੰਦਾ ਵਧਕੇ ਹੱਥ ਦਖਾਂਵਦਾਏ
ਓਧਰ ਚੜ੍ਹਹਾਥੀ ਉੱਤੇ ਆਪ ਸੂਬਾ ਦੀਨ ਮਜ਼੍ਹਬਦਾ ਜੰਗ ਕਰਾਂਵਦਾਏ
ਦੁਹਾਂਦਲਾਂਦੀਸਾਰ ਤੇ ਸਾਰਖੜਕੀ ਭਾਂਡੇ ਜਿਵੇਂ ਠਠਿਆਰ ਬਨਾਂਵਦਾਏ
ਰੌਲਾ ਮਚਿਆ ਤੇ ਮਾਰੋ ਮਾਰ ਹੁੰਦੀ ਇਕ ਦੂਸਰੇ ਤੇ ਪਿਆ ਧਾਂਵਦਾਏ
ਕੋਈਵਾਰਤਲਵਾਰਦਾ ਕਰਨ ਲੱਗਾ ਕੋਈਢਾਲਪਿਆ ਅੱਗੇਡਾਂਹਵਦਾਏ
ਕੋਈ ਮਾਰਦਾ ਬਾਂਹ ਉਲਾਰ ਨੇਜ਼ਾ ਸੁੱਕਾ ਛਾਤੀਓਂ ਪਾਰ ਲੰਘਾਂਵਦਾਏ
ਕੋਈ ਮਾਰ ਕਟਾਰ ਨੂੰ ਪਾਰ ਕਰਦਾ ਘੋੜੇ ਸਣੇ ਅਸਵਾਰ ਨੂੰ ਢਾਹਵਦਾਏ
ਜਿਵੇਂ ਲਗਦੇ ਜ਼ਖ਼ਮ ਬਹਾਦਰਾਂ ਨੂੰ ਬੀਰ ਰਸ ਵਧਦਾ ਤਿਵੇਂ ਜਾਂਵਦਾਏ
ਕਈ ਹੋ ਟੋਟੇ ਡਿੱਗੇ ਵਿਚ ਪੈਰਾਂ ਕੋਈ ਹੋ ਜ਼ਖਮੀ ਪਛੋਤਾਂਵਦਾਏ
ਪਾਣੀਬਾਝ ਕਈਆਂ ਤੜਫਜਾਨ ਦਿੱਤੀ ਕਰਦ ਰਦ ਨ ਕੋਈ ਪਲਾਂਵਦਾਏ
ਕਿਥੋਂਤਕਲਿਖਾਂਏਡਾ ਜੰਗਹੋਇਆ ਮੈਨੂੰਲਿਖਦਿਆਂਅੰਤ ਨ ਆਂਵਦਾਏ
ਬੰਦਾ ਖਾ ਕਰੋਧ ਕਰਤਾਰ ਸਿੰਘਾ ਹੱਲਾ ਇਹ ਅਖ਼ੀਰ ਕਰਾਂਵਦਾਏ

ਬੰਦੇ ਬਹਾਦਰ ਦਾ ਅਖ਼ੀਰੀ ਹੱਲਾ ॥

ਬੰਦੇ ਬੋਲ ਹਲਾ ਇਕੋਵਾਰ ਦਿਤਾ ਵਾਂਗ ਸ਼ੇਰਾਂਦੇ ਕੁਦ ਜਵਾਨ ਪੈ ਗਏ

ਧਰੀਵਾਢ ਤਲਵਾਰਦੀਇਕਵੱਲੋਂ ਅੱਗੋਂਬੋਲਐਲੀ ਮੁਸਲਮਾਨ ਪੈਗਏ
ਆਨ ਉੱਤਰੇ ਤੇਗ਼ਦੀ ਮਾਰ ਉੱਤੇ ਇਕ ਦੂਜੇਨੂੰ ਦਿਲੋਂ ਮੁਕਾਨ ਪੈਗਏ
ਸ਼ੇਰਾਂ ਭੁੱਖਿਆਂਦੇ ਵਾਂਗ ਮੂੰਹ ਅੱਡੀ ਬੰਦੇਬੰਦਿਆਂਦੇ ਤਾਈਂ ਖਾਨ ਪੈਗਏ
ਮਾਰਮਾਰਕੇ ਲਾਹਸਥਾਰਦਿੱਤੇ ਵਾਢੀ ਖੇਤਦੀ ਜਿਵੇਂ ਕਿਰਸਾਨ ਪੈਗਏ
ਛਾਂਗ ਸੁੱਟਿਆ ਫ਼ੌਜਨੂੰ ਵਾਂਗ ਰੁੱਖਾਂ ਆਰੀ ਫੜਕੇ ਜਿਵੇਂ ਤਰਖਾਨ ਪੈਗਏ
ਸਿੰਘਾਂਮਾਰਕੇਤੁਰਕਦੇਆਹੂਲਾਹੇ ਤਿਲੀਅਰਮੱਕੜੀਤੇਜਿਵੇਂਆਨਪੈਗਏ
ਮੁਰਦੇ ਸੈਂਕੜੇ ਰੁਲੇ ਮੈਦਾਨ ਅੰਦਰ ਨਸ਼ੇ ਪੀਕੇਜਿਵੇਂ ਮਸਤਾਨ ਪੈਗਏ
ਮੁਸਲਮਾਨਾਂ ਦੇ ਆਣਕੇ ਪੈਰ ਹੱਲੇ ਸਿੰਘ ਗੱਜਕੇ ਵਾਂਗ ਤੂਫ਼ਾਨ ਪੈਗਏ
ਅੱਗੇ ਧਰਲਿਆ ਸਾਰੀ ਫ਼ੌਜਤਾਈਂ ਤੁਰਕ ਭੱਜਕੇ ਜਾਨਬਚਾਨ ਪੈਗਏ
ਭੱਜੇ ਲੱਗਸਾਰੇ ਅੱਗੇਵਾਂਗਭੇਡਾਂ ਤੁਰਕ ਜੀਉਂਦੇਹੀ ਕਬ੍ਰਸਤਾਨ ਪੈਗਏ
ਰਿਹਾ ਕੋਈ ਨ ਹੱਥ ਉਠਾਨਜੋਗਾ ਜਿਵੇਂ ਸਿਰਾਂ ਤੇ ਆਣ ਮਸਾਨਪੈਗਏ
ਰੰਨਾਂਵਾਂਗ ਨੱਠੇ ਚੁੱਕਤੰਬਿਆਂ ਨੂੰ ਭੱਜੇ ਜਾਨ ਨ ਕੁੱਝ ਗੁਮਾਨ ਰਹਿ ਗਏ
ਜਿਹੜੇਮੁੱਛਾਂਨੂੰਦੇਂਵਦੇਤਾਸੀਗੇ ਕਰਨੋ ਸਾਮ੍ਹਣਾ ਮੁਗ਼ਲਪਠਾਨ ਰਹਿਗਏ
ਗੱਯਾਂਸ਼ੇਖੀਆਂਸ਼ਾਖੀਆਂ ਘੁਸੜਸੱਭੇ ਹੂਚਸਿੰਘਾਂਅੱਗੇਸਾਰੇ ਖ਼ਾਨਰਹਿਗਏ
ਸੌਵਿਚੋਂਮਸਾਂਵੀਹ ਭੱਜਗਏ ਅੱਸੀ ਫ਼ੀ ਸਦੀ ਵਿਚ ਮੈਦਾਨ ਰਹਿ ਗਏ
ਤੋਪਾਂ ਸਣੇ ਜੰਬੂਰਿਆਂ ਛੱਡਗਏ ਪਏ ਕੁੱਲ ਹੱਥਯਾਰਸਾਮਾਨ ਰਹਿਗਏ
ਸਿੰਘਾਂਸਾਂਭਲਈਆਂਸੱਭੇਮੇਗ਼ਜ਼ੀਨਾਂ ਲੱਗੇਕਈਤੰਬੂਸਾਇਬਾਨ ਰਹਿਗਏ
ਕਈਸੈਂਕੜੇ ਮਾਵਾਂਦੇ ਪੁੱਤਮੋਏ ਘਰੀਂਜਿਨਾਂਦੀਬਾਲ ਨਿਦਾਨ ਰਹਿਗਏ
ਕਈਛੱਡਗਏ ਨਵੇਂ ਡੋਲਿਆਂਨੂੰ ਵਿਚੋਂ ਔਰਤਾਂ ਵਲ ਧਿਆਨ ਰਹਿਗਏ
ਕਈ ਨੱਠਦੇ ਜਿੰਦ ਗਵਾ ਬੈਠੇ ਖੰਡੇ ਪਏ ਹੀ ਵਿਚ ਮਿਆਨ ਰਹਿ ਗਏ
ਕਈਪਾਰਬੋਲੇਪਹਿਲੇ ਹੱਥਯਾਰੋ ਹੱਥਾਂਵਿਚਹੀ ਤੀਰ ਕਮਾਨ ਰਹਿਗਏ
ਜਾਨਕਈਆਂਦੀਗ਼ਮਦੇਨਾਲਗਈ ਕਈਵੇਖਦੇਵੱਲ ਅਸਮਾਨਰਹਿਗਏ
ਘੋੜੇਫਿਰਨਖਾਲੀਬਿਨਾਂ ਜੋਧਿਆਂਦੇ ਹਾਥੀਬਾਝਮਹਾਵਤਾਂਜਾਨ ਰਹਿਗਏ
ਕਈਹਾਇਪਾਣੀਕਹਿੰਦੇ ਮਰਗਏ ਕਈਦਲੀਦੇਬਿਨਾਂ ਪਰਾਨਰਹਿਗਏ
ਕਿਤੇਸਿਰਲੱਥੇ ਕਿਤੇ ਧੜ ਵੱਢੇ ਬਾਹਵਾਂ ਬਿਨਾਂਕਈ ਬੇਤਰਾਨ ਰਹਿਗਏ

ਕਈ ਬਣਗੀਦੀ ਮੂੰਹ ਮੋੜਗਏ ਕਈ ਹਠ ਤੇ ਹੋ ਕੁਰਬਾਂਨ ਰਹਿ ਗਏ
ਕਈ ਛੱਡਚੱਲੇ ਦਿਹਾਂਰੁਲਦੀਆਂਨੂੰ ਕਈਤੜਫ਼ਦੇਹੀਨੀਮਜਾਨਰਹਿਗਏ
ਕਈਬਿਨਾਂਅੰਗਾਂ ਕਈਬਿਨਾਂ ਜੰਘਾਂ ਪਏਸੂਰਮੇ ਵਿਚ ਮੈਦਾਨ ਰਹਿਗਏ
ਫ਼ਤ੍ਹੇਸਿੰਘਾਂਦੀਹੋਈ ਕਰਤਾਰਸਿੰਘਾ ਗੱਡੇਤੁਰਕਦੇ ਨਿਰੇਨਸ਼ਾਨ ਰਹਿਗਏ

ਬੰਦੇ ਬਹਾਦਰ ਦੀ ਫ਼ਤੇ ਹੋਣੀ ਤੇ ਫੜਿਆਂ ਜਾਣਾਂ ਸੂਬੇ ਨੇ ॥

ਸਦਾ ਰਿਹਾ ਨ ਕਿਸੇਦਾ ਸ਼ਾਨਬਣਿਆਂ ਗਏ ਕਈ ਦਾਨਾ ਨੇ ਦੱਸ ਯਾਰੋ
ਰਾਉਣਜਿਹਾਂਦਾ ਰਿਹਾ ਨ ਖੋਜਖੁਰਾ ਜਿਨਾਂ ਕਾਲਕੀਤਾ ਹੈਸੀ ਵੱਸ ਯਾਰੋ
ਕੈਰੋਂ ਪਾਂਡਵਾਂ ਦਾ ਕਿਤੇ ਪਤਾ ਦੱਸੋ ਜਿਨਾਂ ਘੱਤੀ ਸੀ ਬੜੀ ਖੜਖੱਸ ਯਾਰੋ
ਸਦਾ ਬਾਦਸ਼ਾਹੀ ਘਰ ਰੱਬ ਦੇ ਹੈ ਬੰਦਾ ਕਰੇ ਝੂਠੀ ਖੜਮੱਸ ਯਾਰੋ
ਏਸ ਕਾਲਨੇ ਜੱਗ ਨੂੰ ਜ਼ੇਰ ਕੀਤਾ ਰਿਹਾ ਸਬ ਦੇ ਸਿਰ ਤੇ ਹੱਸ ਯਾਰੋ
ਪੀਕੇਲਹੂ ਨ ਰੱਜਿਆ ਜੱਗਦਾਇਹ ਇਹਨੂੰਰਹੀਲੱਗੀ ਸਦਾ ਤੱਸ ਯਾਰੋ
ਜਦੋਂ ਭਾਂਜਖਾਕੇ ਨੱਠੀ ਫ਼ੌਜ ਸਾਰੀ ਸੂਬਾ ਚੱਲਿਆ ਕਿਲੇ ਨੂੰ ਨੱਸ ਯਾਰੋ
ਹਾਥੀ ਸੁੰਡ ਚੁੱਕੀ ਨੱਠਾ ਜਾਂਵਦਾਸੀ ਪੈਰਵਿਚ ਕਬਰ ਗਿਆ ਧੱਸ ਯਾਰੋ
ਪੁੱਠਾ ਹੋ ਅਮਾਰੀਓਂ ਬਾਹਰਡਿੱਗਾ ਸਾਰਾਗਿਆ ਗੁਮਾਨ ਹੋ ਬੱਸ ਯਾਰੋ
ਲਿਆਸਿੰਘਾਂਨੇਫੜ ਕਰਤਾਰਸਿੰਘਾ ਮੁਸ਼ਕਾਂਬੰਨ੍ਹਲਈਆਂ ਖੂਬਕੱਸ ਯਾਰੋ

ਸਿੰਘਾਂ ਨੇ ਫੜ ਲਿਆਵਨਾ ਵਜ਼ੀਦੇ ਨੂੰ ਤੇ ਲੁੱਟਣਾ ਸਰੰਦ ਨੂੰ ॥

ਮੁਸ਼ਕਾਂ ਬੰਨ੍ਹ ਵਜ਼ੀਦੇ ਨੂੰ ਕਰ ਕਾਬੂ ਅੱਗੇ ਬੰਦੇ ਦੇ ਆਣ ਬਠਾਇਓ ਨੇ
ਖ਼ੁਸ਼ੀ ਖਾਲਸੇ ਦੇ ਮਨਾਂ ਵਿਚ ਹੋਈ ਮਾਰੂ ਫ਼ਤ੍ਹੇ ਦਾ ਖ਼ੂਬ ਵਜਾਇਓ ਨੇ
ਲੈਕੇ ਬੰਦੇ ਤੋਂ ਆਗਿਆ ਘਾਹ ਤੱਤੇ ਕਦਮ ਵੱਲ ਸਰੰਦ ਉਠਾਇਓ ਨੇ
ਸ਼ੇਰਾਂਵਾਂਗਗਏਚੁੰਗੀਆਂ ਮਾਰਸੱਭੇ ਅੱਗੇਨਿਗਾਹ ਸ਼ਕਾਰ ਜਾਂ ਆਇਓ ਨੇ
ਸੱਤਿਸ੍ਰੀ ਅਕਾਲ ਅਕਾਲਕਹਿੰਦੇ ਘੇਰਾ ਚਹੁੰ ਵਲੀਂ ਜਾਕੇ ਪਾਇਓ ਨੇ
ਘੇਰਲਿਆਬਾਜ਼ਾਰ ਦਰਵਾਜ਼ਿਆਂਨੂੰ ਕਤਲਆਮ ਤੇ ਹੱਥਰਖਾਇਓ ਨੇ
ਜ਼ਾਲਮ ਸਣੇਹਥਯਾਰ ਜੋ ਨਜ਼ਰਆਯਾ ਫੜਬੱਕਰੇਵਾਂਗਕਤਲਾਇਓ ਨੇ
ਵੱਡੇ ਖ਼ਾਨ ਸਣੇ ਫੜ ਟੱਬਰਾਂ ਦੇ ਤਲਵਾਰ ਦੀ ਧਾਰ ਲੰਘਾਇਓ ਨੇ
ਘਰਾਂ ਗਲੀ ਮਹੱਲਿਆਂ ਵਿਚ ਸਾਰੇ ਯਾਰੋ ਖ਼ੂਨ ਦਾ ਮੀਂਹ ਵਰ੍ਹਾਇਓ ਨੇ

ਥਾਂਥਾਂਉੱਤੇਮੁਰਦੇ ਰੁਲਨ ਲੱਗੇ ਖੰਡਾ ਗਜ਼ਬ ਦਾ ਇਹਾ ਚਲਾਇਓ ਨੇ
ਵਿਚ ਸ਼ਹਿਰ ਦੇ ਘੱਤ ਤ੍ਰਥੱਲ ਵੱਡਾ ਵੱਡਾ ਹੋ ਭੂਏ ਭੜਥੂ ਪਾਇਓ ਨੇ
ਅੱਠਪਹਿਰਪੂਰੇ ਤਲਵਾਰ ਖੜਕੀ ਡਾਢਾ ਗ਼ਜ਼ਬ ਤੂਫ਼ਾਨ ਮਚਾਇਓ ਨੇ
ਮਾਰ ਘਰਾਂਦੇ ਘਰ ਬਰਬਾਦ ਕੀਤੇ ਬੇੜਾ ਪਾਪੀਆਂ ਸ਼ਹੁ ਰੁੜ੍ਹਾਇਓ ਨੇ
ਜੇਹੜੀਗਲੀਕੋਈਗੁਰੂਦਾ ਸਿੱਖਹੈਸੀ ਓਸ ਗਲੀਨੂੰ ਹੱਥਨਲਾਇਓ ਨੇ
ਮਾਰਲੁਟਥੋਂ ਬਚ ਉਹਰਿਹਾ ਪਾਸਾ ਬਾਕੀਸ਼ੈਹਰਨੂੰ ਲੂਣ ਹਲਾਇਓਨੇ
ਬੋਦੀ ਜੰਞੂ ਵਾਲਾ ਦੇਖ ਛੱਡ ਦਿੱਤਾ ਫੜ ਜ਼ਾਲਮਾਂ ਤੁਖ਼ਮ ਉਡਾਇਓ ਨੇ
ਧਨ ਲੁੱਟਿਆ ਬੇਸ਼ੁਮਾਰ ਸਿੰਘਾਂ ਓਨਾ ਚੁਕ ਲਿਆ ਜਿੰਨਾ ਭਾਇਓ ਨੇ
ਬਾਦਸ਼ਾਹੀ ਘਰਾਂ ਤਾਈਂ ਮਾਰ ਜੰਦੇ ਪਹਿਰਾ ਚਾਰਚੁਫੇਰ ਬਠਾਇਓ ਨੇ
ਬਲਦੀਦੁੱਖਦੀ ਚਿਖਾਨੂੰ ਦਿਲਵਿਚੋਂ ਲਹੂਤੁਰਕਦੇ ਨਾਲ ਬੁਝਾਇਓ ਨੇ
ਨਾਵੇਂ ਪਹਿਰ ਬੰਦੇ ਸਰਦਾਰ ਘੱਲੇ ਲੁੱਟ ਮਾਰਥੀਂ ਮਨ੍ਹਾ ਕਰਾਇਓ ਨੇ
ਪਿਆ ਮੰਨਨਾ ਹੁਕਮ ਕਰਤਾਰਸਿੰਘਾ ਪਿੱਛੇਹਟੇ ਨ ਮੂਲ ਪ੍ਰਤਾਇਓ ਨੇ

ਸਿੰਘਾਂ ਅੱਛੀ ਤਰਾਂ ਸਰੰਦ ਕਿਉਂ ਨ ਗ਼ਰਕ ਕੀਤੀ ॥

ਬੰਦੇ ਗ਼ਰਕ ਸਰੰਦ ਨ ਕਰਨਦਿੱਤੀ ਝੱਟ ਸਿੰਘਾਂਨੂੰਓਸਹਟਾ ਲਿਆ ਸੀ
ਸੋਹਣਾਦੇਖਕੇਸ਼ੈਹਰਓਹਰਾਜਧਾਨੀ ਦਿਲਆਪਨਾ ਓਸਡੁਲਾਲਿਆ ਸੀ
ਏਥੇਬੈਠਕੇ ਕਰਾਂਗਾ ਬਾਦਸ਼ਾਹੀ ਏਸ ਵਾਸਤੇ ਚਿਤ ਭਰਮਾ ਲਿਆ ਸੀ
ਸਾਧਦੇਖਕੇਦਿਲੋਂਨ ਰਿਹਾਕਾਇਮ ਸਤਿਗੁਰਾਂਦਾਬਚਨਭੁਲਾਇਆ ਸੀ
ਹਾਕਮ ਬਣੀਂ ਨ ਜਾ ਪੰਜਾਬਅੰਦਰ ਪਹਿਲੇਗੁਰੂਜੀਏਹਸੁਨਾਲਿਆ ਸੀ
ਬਾਦਸ਼ਾਹੀਨੂੰਦੇਖਕੇਭੁੱਲਗਿਆ ਮਾਇਆ ਡੈਨ ਨੇ ਫੰਧ ਫਸਾਲਿਆ ਸੀ
ਗੁਮਰਸਿੰਘਾਂਦੇ ਮਨਦੇ ਵਿਚਰਿਹਾ ਗੁਰੂਮਾਰੀ ਨੂੰ ਬੰਦੇ ਬਚਾ ਲਿਆ ਸੀ
ਪਿੱਛੋਂਫੇਰਜਦਸਿੰਘਾਂਦਾ ਜ਼ੋਰਪਿਆ ਉਨ੍ਹਾਂਆਪਣਾਪ੍ਰਨ ਨਿਭਾਲਿਆ ਸੀ
ਇੱਟਨਾਲਨਾਸੀਇੱਟਰਹਿਣਦਿੱਤੀ ਸਾਰਾਦਿਲਦਾਦੁੱਖ ਮਿਟਾਲਿਆਸੀ
ਅੱਗੇਚੱਲਕੇਲਿਖਾਂਗਾਹਾਲਸਾਰਾ ਕੀਤਾ ਜਿਵੇਂ ਸਰੰਦ ਨੇ ਪਾਲਿਆ ਸੀ
ਸਿੰਘਖੁਸ਼ੀ ਦੇ ਨਾਲਨਮਿਉਨਜਾਮੇਂ ਝੰਡਾਫ਼ਤ੍ਹੇਦਾ ਸੀਸ ਝੁਲਾਲਿਆ ਸੀ
ਫ਼ਤ੍ਹੇ ਕਰ ਸਰੰਦ ਕਰਤਾਰਸਿੰਘਾ ਕਿਲੇ ਵਿਚਬੰਦੇਡੇਰਾ ਲਾ ਲਿਆ ਸੀ

ਬੰਦੇ ਬਹਾਦਰ ਨੇ ਵਜ਼ੀਦੇ ਨੂੰ ਕੀਤੀ ਦਾ ਫਲ ਦੇਣਾ ॥

ਬੰਦੇ ਜਦੋਂ ਸਰੰਦ ਨੂੰ ਫ਼ਤੇ ਕੀਤਾ ਹੱਥ ਜੋੜਕੇ ਸ਼ੁਕਰ ਮਨਾਇਆ ਜੇ
ਲੁੱਟ ਮਾਰਥੋਂ ਸਿੰਘਾਂਨੂੰ ਬੰਦਕੀਤਾਡੇਰਾ ਵਿਚ ਕਿਲੇਜਾਕੇ ਲਾਇਆ ਜੇ
ਓਸੇ ਵਕਤ ਵਜ਼ੀਦੇ ਨੂੰ ਸੱਦ ਲਿਆ ਵਿਚ ਜੁੱਤੀਆਂ ਚਾ ਬਠਾਇਆ ਜੇ
ਝੱਟ ਭੇਜਕੇ ਸਿੰਘ ਬਹਾਦਰਾਂ ਨੂੰ ਉਹਦਾ ਬਾਲ ਬੱਚਾ ਮੰਗਵਾਇਆ ਜੇ
ਮੁਸ਼ਕਾਂ ਬੰਨ੍ਹਕੇ ਸਭ ਨੂੰ ਖੜਾ ਕੀਤਾ ਫੇਰ ਸੂਬੇਨੂੰ ਆਖ ਸੁਨਾਇਆ ਜੇ
ਅੱਖਾਂਪੁੱਟਉਤਾਂਵੇਖ ਪਾਪੀਆ ਓਏ ਬੰਦਾਵਿਚਗੁੱਸੇ ਡਾਢਾ ਆਇਆ ਜੇ
ਮਾਰੇਕਿਸਤਰਾਂਸਾਨੀਓਂਏਸਾਹਿਬਜ਼ਾਦੇ ਦੱਸਹਿਠਾਂਕਿਉਂਸਿਰਝੁਕਾਯਾਜੇ
ਓਹਪਕੜ ਬਿਦੋਸ ਮਰਵਾਇਓਨੀ ਦਿਲੋਂਰੱਬਦਾਖੌਫ਼ ਭੁਲਾਇਆ ਜੇ
ਕਿੱਥੇਮਾਰਨੇ ਬਾਲਮਾਸੂਮ ਲਿੱਖੇ ਕਿੱਥੇ ਵਿਚ ਕੁਰਾਨ ਫ਼ੁਰਮਾਇਆ ਜੇ
ਜੇਹੜਾਬੀਜਿਆ ਬੀਜਤੂੰ ਪਾਪਦਾਸੀ ਸਣੇਬਾਲਬੱਚੇ ਹੁਣ ਖਾਇਆ ਜੇ
ਫਲਖਾਵਨਾਤੁਸਾਂਨੂੰ ਪਿਆਓਹਦਾ ਜੇਹੜਾ ਜ਼ਹਿਰ ਵਾਲਾਬੂਟਾ ਲਾਯਾ ਜੇ
ਤੈਨੂੰ ਸਿਰਤੇਰੱਬ ਨ ਯਾਦਰਿਹਾ ਬਾਹਰਹੱਦਥੀਂ ਜ਼ੁਲਮ ਕਮਾਇਆ ਜੇ
ਤੇਰੇ ਜ਼ੁਲਮ ਦੀ ਪਈ ਕਹਾ ਸਾਰ ਝੰਡਾ ਪਾਪ ਦਾ ਖ਼ੂਬ ਝੁਲਾਇਆ ਜੇ
ਪੱਖਕਰਕੇਦੀਨ ਇਸਲਾਮ ਵਾਲਾ ਭਾਰਾ ਹਿੰਦੂਆਂ ਤਾਈਂ ਸਤਾਇਆ ਜੇ
ਕੀਤੀਖ਼ਲਕਖੁਦਾਇਦੀ ਤੰਗਾਡਾਢੀ ਦੇਸਜ਼ੁਲਮਦੇ ਨਾਲ ਰੁਆਇਆ ਜੇ
ਹੱਥੋ ਹੱਥ ਪਾਓ ਕੀਤੇ ਆਪਣੇ ਨੂੰ ਇਹ ਆਖਕੇ ਹੁਕਮ ਚੜ੍ਹਾਇਆ ਜੇ
ਇਕ ਇਕ ਲਿਆਕੇ ਜੀ ਓਹਦਾ ਵਾਂਗ ਬੱਕਰੇ ਦੇ ਝਟਕਾਇਆ ਜੇ
ਬਾਲਬੱਚਾਵਜ਼ੀਦੇਦੇਸਾਮ੍ਹਣੇਹੀ ਅੱਖੀਂਵੇਂਹਦਿਆਂਕਤਲ ਕਰਾਇਆ ਜੇ
ਪਹਿਲਾਂਮਾਰਕੇ ਚੰਮ ਉਧੇੜਦਿੱਤਾ ਕਿੱਲਾ ਗੁਦਾਦੇ ਵਿਚ ਠੁਕਾਇਆ ਜੇ
ਫੇਰ ਵਾਂਗ ਕੁੱਤੇ ਲੱਤੀਂ ਪਾ ਰੱਸਾ ਸ਼ੈਹਰ ਚਾਰ ਦੁਫੇਰ ਫਿਰਾਇਆ ਜੇ
ਉਹਦੇ ਹੱਡ ਧਰੂੰਦਿਆਂ ਭੱਜਗਏ ਪਿੱਛੇ ਵਹਿੜਕੇ ਜਕੜ ਬਨ੍ਹਾਇਆ ਜੇ
ਹੱਥੀ ਫੜ ਬੰਦੇ ਫੇਰ ਜੀਉਂਦੇ ਨੂੰ ਅੱਗ ਬਾਲਕੇ ਵਿਚ ਸੁਟਾਇਆ ਜੇ
ਪਾਜੀ ਸੜਕੇ ਜਦੋਂ ਸੁਵਾਹ ਹੋਇਆ ਸਿੰਘਾਂ ਗੱਜ ਜੈਕਾਰਬੁਲਾਇਆਜੇ
ਸਿੰਘਆਖਦੇਅੱਜਹੋਏ ਸੁਰਖ਼ਰੂਹਾਂ ਕਰਜ਼ਗੁਰਾਂਦਾ ਸਿਰੇਤੋਂ ਲਾਹਿਆਜੇ

ਹੋਰ ਸ਼ੈਹਰਦੇ ਫੜ ਰਈਸ ਵੱਡੇ ਬੰਦੇ ਉਨ੍ਹਾਂ ਤੇ ਕਤਲ ਮਚਾਇਆ ਜੇ
ਭਾਈਬੰਦਾਂ ਸਣੇ ਫੜ ਨਸ਼ਟ ਕੀਤੇ ਬੀਜ ਜ਼ੁਲਮਦਾ ਪਕੜ ਖਪਾਇਆ ਜੇ
ਝੰਡਾਪਾਪਵਾਲਾਡਿੱਗਾ ਜ਼ਿਮੀਂਉੱਤੇ ਧਰਮਵਿਚ ਆਕਾਸ਼ਫਹਿਰਾਯਾ ਜੇ
ਜਹੀ ਕਰੇ ਕੋਈ ਭਰੇ ਕਰਤਾਰਸਿੰਘਾ ਕਲਜੁਗਦੇਵਿਚ ਅਜ਼ਮਾਇਆ ਜੇ

ਸੁੱਚਾਨੰਦ ਦੀਵਾਨ ਨੂੰ ਲਾਨ੍ਹਤਾਂ ਦੇਣੀਆਂ ਬੰਦੇ ਬਹਾਦਰ ਨੇ ॥

ਸਿੰਘਾਂਸੁਣਕੇ ਬੰਦੇ ਦੇ ਹੁਕਮਤਾਈਂ ਝੂਠੇਨੰਦਨੂੰ ਲਿਆ ਖਲ੍ਹਾਰਿਆ ਓਏ
ਸਨਟੱਬਰਾ ਸਿੰਘਾਂ ਨੇ ਵਲ ਆਂਦਾ ਦਿਲਵਿਚ ਬੜਾ ਗੁੱਸਾ ਧਾਰਿਆ ਓਏ
ਬਾਬਾਦੇਖਕੇਨੰਦਨੂੰ ਲਾਲ ਹੋਇਆ ਵਿਚ ਰੋਹਦੇ ਸੁਖ਼ਨਉਚਾਰਿਆ ਓਏ
ਜ਼ਰਾਦੱਸੋਖਾਂਨੰਦਜੀ ਹਾਲ ਸਾਰਾ ਸਾਹਿਬਜ਼ਾਦਿਆਂਨੂੰ ਕਿਵੇਂ ਮਾਰਿਆ ਓਏ
ਓਏਪਾਪੀਆ ਹਿੰਦੂਦਾ ਤੁਖ਼ਮਹੋਕੇ ਏਡਾਬੜਾਤੂੰਕਹਿਰ ਗੁਜ਼ਾਰਿਆ ਓਏ
ਬਾਲਾਂਨਾਲਭਲਾ ਤੇਰਾ ਵੈਰ ਕੀਸੀ ਖੰਡਾਗ਼ਜ਼ਬਦਾ ਤੂੰ ਉਲਾਰਿਆ ਓਏ
ਛੱਡਦੇਣਲੱਗਾ ਸੂਬਾ ਸਾਹਿਬਜ਼ਾਦੇ ਕੋਲੋਂ ਓਸਨੂੰ ਤੂੰ ਹਟਕਾਰਿਆ ਓਏ
ਕਦੇ ਸੱਪਾਂਦੇ ਪੁੱਤ ਨ ਮਿੱਤ ਹੋਂਦੇ ਤੂੰ ਆਖਿਆ ਸੀ ਹਤਿਆਰਿਆ ਓਏ
ਹਿੰਦਧਰਮਦੀ ਰਖਿਆ ਜਿਨ੍ਹਾਂਕੀਤੀ ਉਹਦੇਕਾਲਜੇਨੂੰ ਹੱਥਡਾਰਿਆ ਓਏ
ਧਰਮਛੱਡਿਆਵਾਸਤੇਰਿਜ਼ਕਦੇਤੂੰ ਹੈਂਸਿਆਰਿ ਨਲੱਜਿਆਭਾਰਿਆ ਓਏ
ਉਹਨੇਜੀਉਂਦੇਸਦਾ ਜਹਾਨਉੱਤੇ ਜਿਨਾਂਧਰਮਉੱਤੇ ਸਿਰਵਾਰਿਆ ਓਏ
ਤੇਰੇਹੱਥਕੀਆਇਆਦੱਸਮੈਨੂੰ ਗਿਓਂਧੁਰਦਰਗਾਹੋਂ ਫਿਟਕਾਰਿਆ ਓਏ
ਜਿਦਾ ਬਣਖ਼ੁਸ਼ਾਮਦੀ ਪਾਪਕੀਤਾ ਸੂਬਾਕਿੱਥੇਈ ਉਹ ਨਕਾਰਿਆ ਓਏ
ਉਹ ਕਿੱਥੇਈ ਦੱਸ ਦੀਵਾਨਪੁਣਾਂ ਜੀ ਦੇ ਮਾਨ ਤੇ ਰੱਬ ਵਸਾਰਿਆ ਓਏ
ਤੂੰ ਭੀ ਚੱਲ ਸਨਟੱਬਰਾ ਪਾਸਸੂਬੇ ਦੁੱਖ ਸਹੋ ਜੋ ਉਸ ਸਹਾਰਿਆ ਓਏ
ਹੁਣਬਣੇਂਕੀਦੱਸ ਕਰਤਾਰਸਿੰਘਾ ਸਾਰਾਜਨਮ ਜੂਏ ਵਿਚਹਾਰਿਆ ਓਏ

ਝੂਠੇਨੰਦ ਨੂੰ ਬੁਰੇ ਹਾਲ ਨਾਲ ਮਾਰਨਾ ਸਿੰਘਾਂ ਨੇ ॥

ਮਾਰੋ ਬੰਦੇ ਦੇ ਮੂੰਹ ਦੇ ਵਿਚ ਹੀਸੀ ਲਿਆ ਫੜ ਨ ਲਾਈ ਏ ਦੇਰ ਸਿੰਘਾਂ
ਮਾਰ ਮਾਰ ਕੇ ਕੋਟੜੇ ਨਾਲ ਗੁੱਸੇ ਦਿੱਤਾ ਨੰਦ ਦਾ ਚੱਮ ਉਧੇੜ ਸਿੰਘਾਂ

ਨੋਟ—ਤਵਾਰੀਖ਼ ਮੁਹੰਮਦਸ਼ਾਹੀ ਵਿਚ ਮੁਹੰਮਦ ਕਾਸਮ ਲਿਖਦਾ ਹੈ ਸੁੱਚਾਨੰਦ ਬ੍ਰਹਮਨ ਸੀ ॥

ਵਿਚ ਨੱਕ ਦੇ ਘੱਤ ਨਕੇਲ ਦਿੱਤੀ ਵਾਂਗ ਊਠ ਦੇ ਝੱਟ ਦਲੇਰ ਸਿੰਘਾਂ
ਕੌਡੀਹੱਟ ਮੰਗਾਇਆ ਨੰਦਤਾਈਂ ਉਹਨੂੰ ਸ਼ੈਹਰਸਾਰੇ ਵਿਚ ਫੇਰ ਸਿੰਘਾਂ
ਜੇਹੜੇ ਰਾਹ ਲੰਘੇ ਪੈ ਜਾਏ ਰੌਲਾ ਪਿੱਛੇ ਲਾ ਦਿਤੇ ਮੁੰਡੇ ਛੇੜ ਸਿੰਘਾਂ
ਘਰਘਰ ਗਲੀ ਗਲੀ ਹਰਕੂਚੇ ਧੂਹਿਆ ਸ਼ੈਹਰਦੇ ਚਾਰ ਚੁਫ਼ੇਰ ਸਿੰਘਾਂ
ਘਰ ਜ਼ਬਤ ਕੀਤਾ ਮਾਰ ਬਾਲ ਬੱਚਾ ਦਿੱਤਾ ਪਲਕਦੇ ਵਿਚ ਨਬੇੜ ਸਿੰਘਾਂ
ਖਾਣਾਂ ਕੁੱਤਿਆਂ ਨਾਲ ਖਵਾਨ ਲੱਗੇ ਰੋਜ਼ੀ ਲਾਈ ਸੱਤੂ ਅੱਧਸੇਰ ਸਿੰਘਾਂ
ਏਸੇਤਰਾਂ ਹੀ ਮਾਰੀਦਾ ਮਰ ਗਿਆ ਦਿੱਤੀ ਖੱਲਸੀ ਮਾਰ ਉਚੇੜ ਸਿੰਘਾਂ
ਹੋਇਆਧਰਮਪ੍ਰਕਾਸ਼ਕਰਤਾਰਸਿੰਘਾ ਕੀਤਾਪਾਪਦਾ ਦੂਰਅੰਧੇਰ ਸਿੰਘਾਂ

ਸਿੰਘਾਂ ਨੇ ਜ਼ਖ਼ਮੀਆਂ ਦੀ ਸੰਭਾਲ ਕਰਨੀ ॥

ਸਿੰਘ ਫ਼ਤੇ ਕਰ ਜੰਗ ਮੈਦਾਨ ਤਾਈਂ ਰੁੱਝ ਗਏ ਸੀ ਲੁੱਟ ਮਚਾਨ ਅੰਦਰ
ਗੁਰਮੁਖਸਿੰਘਕੁਝਗੁਰੂਦੇ ਲਾਲਪਜਾਰੇ ਪਿੱਛੇਰਹੇਸਨ ਓਸਮੈਦਾਨ ਅੰਦਰ
ਉਹਨਾਂਜ਼ਰਾ ਨ ਧਨਦਾ ਲੋਭ ਕੀਤਾ ਲੱਗ ਪਏ ਸਨ ਏਸ ਧਿਆਨ ਅੰਦਰ
ਫੱਟੇ ਹੋਏ ਕੁਝ ਜੀਉਂਦੇ ਸਾਨ ਜੇਹੜੇ ਰਹੇ ਉਨ੍ਹਾਂ ਨੂੰ ਸਾਂਭ ਉਠਾਨ ਅੰਦਰ
ਟੋਹ ਟੋਹਕੇ ਦੇਖਿਆ ਸਭ ਤਾਈਂ ਚੁੱਕ ਲਏ ਸੀ ਜਿਨਾਂ ਦੇ ਜਾਨ ਅੰਦਰ
ਜਿਵੇਂਸਾਂਭਿਆਸੀ ਸਿੰਘਾਂ ਜ਼ਖ਼ਮੀਆਂਨੂੰ ਭੇਤਰੱਖਿਆ ਨ ਮੁਸਲਮਾਨ ਅੰਦਰ
ਦੂਈ ਉਨ੍ਹਾਂਸੀ ਮਾਰਕੇ ਦੂਰਕੀਤੀ ਪੂਰਾ ਬਖ਼ਸ਼ਿਆ ਗੁਰੂ ਗਿਆਨਅੰਦਰ
ਘੱਟਾਪੂੰਝਕੇ ਸਭਨੂੰ ਚੁੱਕਲਿਆ ਦਯਾ ਉਨ੍ਹਾਂ ਦੇ ਪਾਈ ਭਗਵਾਨ ਅੰਦਰ
ਗੁਰੂ ਖ਼ਾਲਸਾ ਧਰਮ ਦਾ ਹੈ ਪੂਰਾ ਦੇਖ ਦੁਖੀਆਂ ਦੁੱਖ ਮਟਾਨ ਅੰਦਰ
ਵੰਡ ਖਾਵਨਾ ਜੰਗ ਮਚਾਵਨਾ ਹੈ ਜਤੀ ਸਤੀ ਰਹਿਨਾ ਨਾਮਦਾਨ ਅੰਦਰ
ਇਕ ਇਕ ਸੰਭਾਲ ਕੇ ਲੈ ਆਏ ਫੱਟ ਧੋਇਕੇ ਪਾਏ ਮਕਾਨ ਅੰਦਰ
ਲੈਂਦੇਸਭਦੀਸਾਰਕਰਤਾਰਸਿੰਘਾ ਰਿਹਾਫ਼ਰਕ ਨ ਟਹਿਲਕਮਾਂਨਅੰਦਰ

ਬੰਦੇ ਬਹਾਦਰ ਨੇ ਇਨਤਜ਼ਾਮ ਕਰਨਾ ਰਿਆਸਤ ਸਰੰਦ ਦਾ ॥

ਜੇਠ ਚੌਦਸ ਸਤਾਰਾਂ ਸੌ ਪੈਂਠ ਆਹਾ ਕਰ ਫ਼ਤ੍ਹੇ ਸਰੰਦ ਜੈਕਾਰ ਕੀਤੇ
ਵਿਚ ਕਿਲੇ ਦੇ ਲਾ ਦੀਵਾਨ ਬੈਠਾ ਕੱਠੇ ਆਪਣੇ ਸੱਭ ਸਰਦਾਰ ਕੀਤੇ
ਕਿਲੇਕੋਟ ਖਜ਼ਾਨਿਆ ਤੋਸ਼ੇਖਾਨੇ ਸਬ ਆਪਣੇ ਵਿਚ ਅਖ਼ਤਿਆਰ ਕੀਤੇ

ਬਾਦਸ਼ਾਹੀ ਦੇ ਸਭ ਸਾਮਾਨ ਸਾਂਭੇ ਵੱਸ ਤੋਪ ਜੰਬੂਰ ਹਥਯਾਰ ਕੀਤੇ
ਬਾਜਸਿੰਘ ਸਰੰਦ ਦਾ ਕਰ ਨਾਜ਼ਮ ਜ਼ੁੰਮੇ ਸੱਭ ਉਹਦੇ ਕਾਰੋਬਾਰ ਕੀਤੇ
ਆਲੀਸਿੰਘਮਾਲੀ ਸਿੰਘ ਰਾਠਦੋਵੇਂ ਬਾਜਸਿੰਘਦੇ ਨਾਇਬਵਿਚਾਰ ਕੀਤੇ
ਸਫ਼ਾਪਾਪੀਆਂਦੀ ਉੱਕੀ ਦੂਰ ਕੀਤੀ ਹਿੰਦੂ ਸਭ ਥਾਈਂ ਕਾਰਦਾਰ ਕੀਤੇ
ਕੁੱਲਮਾਫ਼ੀਆਂ ਖੁੱਥੀਆਂ ਮੋਮਨਾਂਥੀਂ ਜ਼ਾਲਮਫੜ ਸਾਰੇ ਬੇਰੁਜ਼ਗਾਰ ਕੀਤੇ
ਹਾਕਮਕਿਤੇਭੀਤੁਰਕਨਰਹਿਨਦਿੱਤਾਸਿੰਘਥਾਉਂਥਾਈਂਅਹਿਲਕਾਰਕੀਤੇ
ਫਿਰੀ ਦੇਸ ਅੰਦਰ ਦੋਹੀ ਖਾਲਸੇ ਦੀ ਰੰਗ ਹੋਰਥੋਂ ਹੋਰ ਕਰਤਾਰ ਕੀਤੇ
ਦਿਨ ਦੁਖਾਂਦੇ ਸਿਰਾਂ ਤੋਂ ਦੂਰ ਹੋਏ ਮਿਲ ਹਿੰਦੂਆਂ ਸ਼ੁਕਰ ਹਜ਼ਾਰ ਕੀਤੇ
ਲੈ ਆਇਆ *ਸੁਲੱਖਣਾ ਹਿੰਦੂਆਂ ਨੂੰ ਬੰਦੇ ਪਾਸ ਖੜੇ ਸੇਵਾਦਾਰ ਕੀਤੇ
ਪੈਰੀਂਆਣਲੱਗੇ ਸਾਰੇ ਸ਼ੈਹਰਵਾਸੀ ਬੰਦੇ ਸੱਭਦੇ ਮਾਨ ਸਿਤਕਾਰ ਕੀਤੇ
ਕਹਿਆ ਸ਼ੁਕਰਕਰੋ ਗੁਰੂ ਦੱਸਵੇਂਦਾ ਜਿਸ ਤੁਸਾਂਤੇ ਏਡ ਉਪਕਾਰ ਕੀਤੇ
ਪੱਟੀ ਜ਼ੁਲਮਦੀ ਜੜ੍ਹ ਜਿਨ੍ਹ ਦੁੱਖਸੈਹਕੇ ਪੁਤਵਾਰਨੇ ਤੁਸਾਂਤੋਂ ਚਾਰ ਕੀਤੇ
ਹਿੰਦੂ ਧਰਮਦੇ ਵਾਸਤੇ ਜੰਗਕਈ ਨਾਲ ਸ਼ਾਹਾਂ ਦੇ ਫੜ ਤਲਵਾਰ ਕੀਤੇ
ਮੈਨੂੰ ਭੇਜਿਆ ਧਰਮਦੀ ਰੱਖਯਾ ਲਈ ਜੰਗ ਸਿਰ ਤੇ ਦੁੱਖ ਸਹਾਰ ਕੀਤੇ
ਜਾਓ ਕਰੋਮੌਜਾਂ ਵੱਸੋ ਸੁਖਾਂ ਅੰਦਰ ਤੁਹਾਡੇ ਸ਼ੇਰਦੇ ਮੂੰਹੋਂ ਛੁਟਕਾਰ ਕੀਤੇ
ਫੇਰ ਕੱਢਕੇ ਦੇਹ ਸਾਹਿਬਜ਼ਾਦਿਆਂਦੀ ਹੱਥੀਂ ਚਿਖਾ ਬਨਾ ਸੱਸਕਾਰ ਕੀਤੇ
ਬਹੁਤਾ ਕਰ ਪ੍ਰਸਾਦਿ ਵਰਤਾਇਓਨੇ ਦਾਨ ਪੁੰਨਭੀ ਕਈ ਹਜ਼ਾਰ ਕੀਤੇ
ਧਰਮਸਾਲ ਸੋਹਣੀ ਬਨਵਾ ਓਥੇ ਸ਼ੁਕਰ ਵਾਹਿਗੁਰੂ ਦੇ ਬਾਰਬਾਰ ਕੀਤੇ
ਦਿੱਤਾ ਹੁਕਮਸਿੰਘਾਂ ਤਾਈਂ ਖੁਸ਼ੀਕਰੋ ਕੰਮ ਤੁਸਾਂਦੇ ਵਾਹਿਗੁਰੂਸਾਰ ਕੀਤੇ
ਏਸੇ ਤਰ੍ਹਾਂ ਸਾਰੇ ਬੰਦੋਬਸਤ ਬੰਦੇ ਝੱਟ ਪੱਟ ਹੀ ਹੋ ਹੁਸ਼ਿਆਰ ਕੀਤੇ
ਬੈਠਾ ਬਾਵਨੀ ਮੱਲ ਕਰਤਾਰਸਿੰਘਾ ਜ਼ਾਲਮ ਦੇਸਦੇ ਮਾਰ ਖ਼ਵਾਰ ਕੀਤੇ

ਵਾਕ ਕਵੀ ॥

ਵਾਹ ਵਾਹ ਇਹ ਰੰਗਤਾਂ ਰੱਬ ਦੀਆਂ ਕੌਣ ਅੰਤ ਹਸਾਬ ਗਣਾਂਵਦਾਏ
ਪਲ ਵਿਚ ਫ਼ਕੀਰ ਨੂੰ ਸ਼ਾਹ ਕਰਦਾ ਬਾਦਸ਼ਾਹ ਨੂੰ ਖ਼ਾਕ ਰੁਲਾਂਵਦਾਏ

---

*ਸੁਲੱਖਨਾ ਮਸੰਦ ਸੀ ॥

ਹੈ ਮਿਸਲ ਮਸ਼ਹੂਰ ਜਹਾਨ ਉੱਤੇ ਹਰ ਇਕ ਦਾਨਾ ਸੁਨਾਂਵਦਾਏ
ਕਾਠੀ ਹੋਂਵਦੀ ਕਦੇ ਖ਼ੁਰਗੀਨ ਉੱਤੇ ਕਦੇ ਉਹ ਕਾਠੀ ਉੱਤੇ ਆਂਵਦਾਏ
ਘਾਹ ਖਾਂਦਿਆਂ ਨੂੰ ਕਦੇ ਮਾਸ ਦੇਵੇ ਮਾਸ ਖਾਂਦਿਆਂ ਘਾਹ ਖਵਾਂਵਦਾਏ
ਮਾਨ ਕਿਸੇ ਦਾ ਸਦਾ ਨ ਰਹਿਨ ਦੇਂਦਾ ਹਾਥੀ ਕੀੜੀਓਂ ਫੜ ਤੁੜਾਂਵਦਾਏ
ਜੇਹੜਾ ਬਾਦਸ਼ਾਹ ਸੀ ਉਹਨੂੰ ਗਰਕ ਕੀਤਾ ਵੇਖੋ ਸਾਧ ਨੂੰ ਤਖ਼ਤ ਦਵਾਂਵਦਾਏ
ਅੱਧਾ ਦਿੱਲੀ ਦਾ ਤਖ਼ਤ ਕਰਤਾਰ ਸਿੰਘਾ ਇਕ ਹੱਥ ਫ਼ਕੀਰ ਦੇ ਆਂਵਦਾਏ

ਸਰੰਦ ਨੂੰ ਫ਼ਤੇ ਕਰਕੇ ਬੰਦੇ ਬਹਾਦਰ ਨੇ ਗੁਰੂ ਜੀ ਨੂੰ ਖ਼ੁਸ਼ਖ਼ਬਰੀ ਲਿਖਨੀ ।

ਵੇਹਲ਼ਾ ਹੋ ਬੈਠਾ ਕੰਮਾਂ ਸਾਰਿਆਂ ਥੋਂ ਇਕ ਦਿਨ ਦੀਵਾਨ ਲਗਾਂਵਦਾਏ
ਬੰਦਾ ਆਪ ਬੈਠਾ ਨਾਲ ਸ਼ਾਨ ਵੱਡੇ ਹੋਰ ਕੁਲ ਸਰਦਾਰ ਸਦਾਂਵਦਾਏ
ਕਹਿੰਦਾ ਖ਼ਾਲਸਾ ਜੀ ਸੱਭੇ ਕੰਮ ਹੋਏ ਨਾਲ ਖ਼ੁਸ਼ੀ ਦੇ ਆਖ ਸੁਨਾਂਵਦਾਏ
ਪਤਾ ਭੇਜੀਏ ਲਿਖਕੇ ਗੁਰੂ ਜੀ ਨੂੰ ਮੇਰੇ ਮਨ ਦੇ ਵਿਚ ਇਹ ਆਂਵਦਾਏ
ਸਿੰਘਾਂ ਆਖਿਆ ਗੱਲ ਹੈ ਬਹੁਤ ਚੰਗੀ ਕਰੋ ਬਾਬਾ ਜੋ ਤੁਸਾਂਨੂੰ ਭਾਂਵਦਾਏ
ਓਸੇ ਵਕਤ ਹੀ ਇਹ ਅਰਦਾਸ ਲਿੱਖੀ ਜੋ ਬੀਤਿਆ ਹਾਲ ਲਖਾਂਵਦਾਏ
ਪਹਿਲਾਂ ਲਿਖ ਜ਼ਾ ਇਹ ਸੱਚੇ ਪਾਤਸ਼ਾਹ ਜੀ ਸਾਰਾ ਖ਼ਾਲਸਾ ਸੀਸ ਨਵਾਂਵਦਾਏ
ਬੰਦਾ ਜਾਨਕੇ ਮੇਰੇ ਤੇ ਮਿਹਰ ਕਰਨੀ ਬੰਦਾ ਆਪਦਾ ਬੰਦਾ ਸਦਾਂਵਦਾਏ
ਫੇਰ ਜਿਵੇਂ ਸਮਾਣੇ ਦੇ ਨਾਲ ਕੀਤੀ ਕੁੰਜਪੁਰਾ ਟੁਹਾਣਾ ਜਿਉਂ ਢਾਹਵਦਾਏ
ਮਾਰ ਮਾਰ ਸਢੌਰੇ ਦਾ ਨਾਸ ਕੀਤਾ ਜਿਵੇਂ ਪੀਰ ਦੀ ਪੀਰੀ ਉਡਾਂਵਦਾਏ
ਅੱਗੇ ਜਿਵੇਂ ਵਜ਼ੀਦੇ ਦੇ ਨਾਲ ਕੀਤੀ ਸੁੱਚਾਨੰਦ ਨੂੰ ਜਿਵੇਂ ਕੁਹਾਂਵਦਾਏ
ਸਾਹਿਬਜ਼ਾਦਿਆਂ ਦਾ ਜਿਵੇਂ ਵੈਰ ਲਿਆ ਜੜ ਪਾਪ ਦੀ ਪੁੱਟ ਗਵਾਂਵਦਾਏ
ਵੱਖੋ ਵੱਖਰਾ ਲਿਖ ਜ਼ਾ ਹਾਲ ਸਾਰਾ ਮੁਹਰ ਲਾਇਕੇ ਬੰਦ ਕਰਾਂਵਦਾਏ
ਪ੍ਰੇਮ ਸਿੰਘ ਦਲੇਰ ਤਿਆਰ ਕੀਤਾ ਖ਼ਤ ਓਸ ਦੇ ਹੱਥ ਫੜਾਂਵਦਾਏ
ਸਾਰਾ ਖ਼ਾਲਸਾ ਦੇਣ ਸਨਿਹੇਂ ਲੱਗਾ ਨੀਰ ਅੱਖੀਆਂ ਤੋਂ ਚਲਾ ਜਾਂਵਦਾਏ
ਦਈ ਜਾ ਸਨੇਹੜੇ ਮਿੱਤ੍ਰਾਂ ਨੂੰ ਮਨ ਵਿਚ ਵੈਰਾਗ ਦੇ ਆਂਵਦਾਏ
ਬਾਜਾਂ ਵਾਲੇ ਅੱਗੇ ਸਾਡੇ ਹੱਥ ਜੋੜੀਂ ਆਖੀਂ ਦਰਸ ਤਾਈਂ ਚਿੱਤ ਚਾਹੁੰਦਾਏ
ਕਦੇ ਫ਼ੇਰ ਦੀਦਾਰ ਭੀ ਹੋਣਗੇ ਜੀ ਸਾਨੂੰ ਨਾਗ ਵਿਛੋੜੇ ਦਾ ਖਾਂਵਦਾਏ

ਉਹ ਧਰਤ ਹੈ ਬੜੇ ਨਸੀਬ ਵਾਲੀ ਅੱਜ ਦੇਸ ਭੀ ਉਹੋ ਸੁਹਾਂਵਦਾਏ
ਰਹਿੰਦੇ ਪਾਤਸ਼ਾਹਾਂ ਪਾਤਸ਼ਾਹ ਜਿੱਥੇ ਉਹ ਥਾਂ ਵਡਿਆਈਆਂ ਪਾਂਵਦਾਏ
ਅਸੀਂ ਰਹੇ ਨਸੀਬਦੀ ਹਾਰਵਾਲੇ ਬਾਜਾਂਵਾਲਾ ਨ ਦਰਸ ਦਿਖਾਂਵਦਾਏ
ਮਿਹਰਕਰੀਂ ਸਾਡੇ ਅੰਗ ਸੰਗ ਰਹੀਂ ਆਖ ਖਾਲਸਾ ਸੀਸ ਝੁਕਾਂਵਦਾਏ
ਫ਼ਤੇ ਬੋਲਕੇ ਪੰਥਨੂੰ ਤਿਆਰ ਹੋਇਆ ਸਿੰਘ ਗੁਰੂਜੀਦੇ ਵੱਲ ਧਾਂਵਦਾਏ
ਲੱਗੀ ਦਰਸਦੀ ਮਨਪਿਆਸ ਡਾਢੀ ਵਾਂਗ ਮ੍ਰਿਗਦੇ ਕਦਮ ਉਠਾਂਵਦਾਏ
ਜਿਵੇਂ ਚੰਦ ਦੇ ਵੱਲ ਚਕੋਰ ਉੱਡੇ ਤਿਵੇਂ ਸਿੰਘ ਦਾ ਮਨ ਹੁਲਸਾਂਵਦਾਏ
ਆਖੇ ਕਿਹੜਾ ਵੇਲਾ ਹੋਏ ਜਾ ਵੇਖਾਂ ਦਿਲ ਦਰਸ ਉੱਤੇ ਲਲਚਾਂਵਦਾਏ
ਰਾਤ ਦਿਨੇ ਜਾਂਦਾ ਮਾਰੋ ਮਾਰ ਕਰਦਾ ਖਾਣ ਪੀਣਦੀ ਸੁੱਧ ਭੁਲਾਂਵਦਾਏ
ਕੱਟ ਮਨਜ਼ਲਾਂ ਅਬਚਲਾ ਨਗਰ ਪੁੱਜਾ ਡੇਰਾ ਕਿਸੇਥੋਂ ਪੁੱਛ ਪੁਛਾਂਵਦਾਏ
ਜਾਕੇਦਰਸਕੀਤਾਸੱਚੇ ਪਾਤਸ਼ਾਹਦਾ ਹੱਥਚਰਨਕਵਲਾਂ ਉੱਤੇ ਲਾਂਵਦਾਏ
ਕਹਿਆਗੁਰੂਜੀ ਸਿੰਘਾ ਨਿਹਾਲ ਹੋਯੋਂ ਜਨਮ ਮਰਨ ਦੇ ਫੰਦ ਕਟਾਂਵਦਾਏ
ਫ਼ੇਰ ਨਾਲ ਪ੍ਰੇਮ ਦੇ ਖੋਲ੍ਹਕੇ ਜੀ ਪਾਤੀ ਗੁਰਾਂ ਦੇ ਹੱਥ ਫੜਾਂਵਦਾਏ
ਸੰਮਤ ਪੈਂਹਠ ਨੁਰਾਤ੍ਰਾ ਤੀਸਰਾ ਸੀ ਕਵੀ ਆਖਕੇ ਇਹ ਬਤਾਂਵਦਾਏ
ਪੜ੍ਹੀ ਗੁਰੂ ਜੀ ਨੇ ਪਾਤੀ ਖੁਸ਼ੀ ਹੋਏ ਚਿਹਰਾ ਚੰਦ ਜਿਵੇਂ ਦਮਕਾਂਵਦਾਏ
ਹੋਏ ਸਿੰਘ ਤੇ ਦਿਆਲ ਕਰਤਾਰਸਿੰਘਾ ਰਿੱਧ ਸਿੱਧਪਾ ਦੁੱਖ ਗਵਾਂਵਦਾਏ

ਗੁਰੂ ਜੀ ਨੇ ਖ਼ਤ ਪੜ੍ਹਕੇ ਸੁਨਾਨਾ ਤੇ ਖੁਸ਼ੀ ਮਨਾਉਣੀ ਸਿੰਘਾਂ ਨੇ ॥

ਸਤਿਗੁਰੂ ਜੀ ਵਿਚ ਦੀਵਾਨ ਬੈਠੇ ਅੱਗੇ ਸੰਗਤਾਂ ਸਭ ਬਠਾਲੀਆਂ ਨੇ
ਉੱਚੀ ਪੜ੍ਹਕੇ ਖ਼ਤ ਸੁਨਾ ਦਿੱਤਾ ਜੋ ਬੰਦੇ ਨੇ ਘਾਲਣਾਂ ਘਾਲੀਆਂ ਨੇ
ਦੱਸੀਜਿਵੇਂ ਵਜ਼ੀਦਖ਼ਾਂ ਨਾਲ ਹੋਈ ਜੜ੍ਹਾਂਤੁਰਕਦੀਆਂ ਜਿਵੇਂ ਗਾਲੀਆਂ ਨੇ
ਸੁਣਸਿੰਘਾਂਤੋਂਗਈਨਖ਼ੁਸ਼ੀਝੱਲੀ ਚੜ੍ਹਚਿਹਰਿਆਂਤੇਗਈਆਂ ਲਾਲੀਆਂ ਨੇ
ਸਤਿ ਸ੍ਰੀ ਅਕਾਲਦੀ ਗੂੰਜ ਪਾਈ ਉੱਚੀ ਗੱਜਕੇ ਸਿੰਘਾਂ ਅਕਾਲੀਆਂ ਨੇ
ਕੀਤੀਸ਼ੁਲਕਮਨਾਇ ਅਕਾਲਤਾਈਂ, ਗੜ੍ਹਗੱਜ ਪਾਈ ਤੋਪਾਂਕਾਲੀਆਂ ਨੇ
ਲਾਇਆ ਇਕਹਜ਼ਾਰ ਪ੍ਰਸ਼ਾਦਉੱਤੇ ਰਾਤੀਂਦੀਪਮਾਲਾ ਖ਼ੂਬਬਾਲੀਆਂ ਨੇ
ਅੱਸਕੇਤਦਾ ਖ਼ਾਲਸੇ ਸ਼ੁਕਰ ਕੀਤਾ ਜਿਸ ਦਿੱਤੀਆਂ ਫੇਰ ਖੁਸ਼ਹਾਲੀਆਂ ਨੇ

ਖ਼ੁਸ਼ੀ ਗੁਰੂਜੀ ਹੋਏ ਕਰਤਾਰ ਸਿੰਘਾ ਮੰਗੇ ਵਰ ਪਾ ਲਏ ਸਵਾਲੀਆਂ ਨੇ

ਬੰਦੇ ਬਹਾਦਰ ਦਾ ਜ਼ੋਰ ਦੇਖਕੇ ਅਰਜ਼ੀ ਲਿਖਣੀ ਬਾਦਸ਼ਾਹ ਵੱਲ ਮੁਸਲਮਾਨਾਂ ਨੇ ॥

ਦਿਨੋਂ ਦਿਨੀਂ ਚੜ੍ਹੀ ਕਲਾ ਖ਼ਾਲਸੇਦੀ ਪੰਥ ਵਧਨ ਲੱਗਾ ਮੁੜ ਆਕੇ ਜੀ
ਰੋਜ਼ ਆਣਕੇ ਸੈਂਕੜੇ ਸਿੰਘ ਸਜਦੇ ਜ਼ਾਤ ਪਾਤ ਦਾ ਭਰਮ ਭੁਲਾਕੇ ਜੀ
ਬੰਦਾ ਵਿਚ ਸਰੰਦ ਦੇ ਲਾ ਡੇਰੇ ਬੈਠਾ ਲਾਂਭ ਦਾ ਮੁਲਕ ਦਬਾਕੇ ਜੀ
ਤੁਰਕ ਜ਼ਰਾ ਭੀ ਚੁੱਕਦੇ ਧੌਣ ਜਿੱਥੇ ਸ਼ੇਰ ਵਾਂਗ ਪੈਂਦਾ ਓਥੇ ਜਾਕੇ ਜੀ
ਵਿਚ ਦੇਸ ਦੇ ਗਦਰ ਮਚਾ ਦਿੱਤਾ ਸੌਂਦੇ ਰਾਤ ਨੂੰ ਅੱਖ ਨ ਲਾਕੇ ਜੀ
ਘਰੀਂ ਜ਼ਾਲਮਾਂਦੀ ਪਿਆ ਪਿੱਟਣਾ ਆ ਛੱਡੇ ਸਿੰਘਾਂਨੇ ਤੁਰਕ ਰੁਵਾਕੇ ਜੀ
ਪੇਸ਼ ਜਾਂਵਦੀ ਨ ਦੰਦ ਪੀਹ ਬੈਠੇ ਵਿਚੋ ਵਿਚ ਕਚੀਚੀਆਂ ਖਾਕੇ ਜੀ
ਦਿਲਲੜਨ ਜੋਗਾ ਰਿਹਾ ਕਿਸੇਦਾ ਨ ਬੰਦੇ ਛੱਡੀਆਂ ਜੜ੍ਹਾਂ ਹਲਾਕੇ ਜੀ
ਆਖ਼ਰ ਹੋਕੇ ਦੇਸ ਦੇ ਤੁਰਕ ਕੱਠੇ ਆਪੋ ਵਿਚ ਹੀ ਮਤਾ ਮਤਾਕੇ ਜੀ
ਆਏ ਵਿਚ ਲਾਹੌਰ ਦੇ ਚੱਲ ਸਾਰੇ ਹਾਲ ਸੂਬੇ ਨੂੰ ਕਹਿਨ ਸੁਨਾਕੇ ਜੀ
ਇਕ ਲਿਖੀ ਅਰਜ਼ੀ ਬਾਦਸ਼ਾਹ ਵੱਲੇ ਵੱਡਾ ਝੂਠ ਤੇ ਸੱਚ ਰਲਾਕੇ ਜੀ
ਮੁਸਲਮਖ਼ਾਨ ਲਾਹੌਰਦੇ ਤਖਤ ਤੇ ਸੀ ਉਹਦੇ ਨਾਲ ਸਲਾਹ ਪਕਾਕੇ ਜੀ
ਪਿੱਛੇ ਲਿਖਜਾ ਜੋ ਉਹਤੋਂ ਦਸ ਹਿੱਸੇ ਕੋਲੋਂ ਲਿਖਜਾ ਝੂਠ ਬਨਾਕੇ ਜੀ
ਜਿਵੇਂ ਬਾਦਸ਼ਾਹਦੇ ਤਾਈਂ ਚੜ੍ਹੇ ਗੁੱਸਾ ਝੂਠ ਥੱਪਿਆ ਲਿਖ ਲਖਾਕੇ ਜੀ
ਹੋਰ ਸਿੰਘਾਂ ਤੇ ਲੱਖ ਸ਼ਕੈਤਕੀਤੀ ਅਰਜ਼ੀ ਲਿਖੀ ਵੱਡਾ ਜ਼ੋਰ ਲਾਕੇ ਜੀ
ਵਿਚਲਿਖਜਾਸਿੰਘ ਹੋਗਏ ਆਕੀ ਇਹਨਾਂ ਰਖਿਆ ਗਦਰ ਮਚਾਕੇ ਜੀ
ਕਾਸਦ ਚੱਲਿਆ ਲੈ ਲਾਹੌਰ ਵਿਚੋਂ ਨਾਲਖ਼ੁਸ਼ੀ ਦੇ ਕਦਮ ਉਠਾਕੇ ਜੀ
ਦੱਖਨਵਿਚਜਾਬਾਦਸ਼ਾਹਪਾਸਪੁੱਜਾ ਅਰਜ਼ੀਅਰਜ਼ਕਰਕੇਦਿੱਤੀਜਾਕੇ ਜੀ
ਹੋਰ ਹਾਲ ਪੰਜਾਬ ਦਾ ਆਪ ਮੂੰਹੋਂ ਬਾਦਸ਼ਾਹ ਨੂੰ ਦੇ ਸੁਨਾਕੇ ਜੀ
ਸ਼ਾਹ ਸੁਣਦਿਆਂਸਾਰ ਹੈਰਾਨ ਹੋਇਆ ਚੁੱਪ ਹੋਗਿਆ ਸਿਰ ਝੁਕਾਕੇ ਜੀ
ਖ਼ਤ ਪੜ੍ਹਕੇ ਹਾਲ ਸੁਨਾ ਦਿੱਤਾ ਪਾਸ ਕੁੱਲ ਅਮੀਰ ਬੁਲਾਕੇ ਜੀ
ਬੰਦੇ ਨਾਲ ਪੰਜਾਬ ਦੇ ਜਿਵੇਂ ਕੀਤੀ ਹਾਲ ਦੱਸਿਆ ਖੋਲ੍ਹ ਖੁਲ੍ਹਾਕੇ ਜੀ
ਗ਼ਦ੍ਰ ਮਿਟੇ ਜਿਉਂ ਕਰੋ ਇਲਾਜ ਕੋਈ ਦੱਸੋ ਸੋਚ ਕਿਆਸ ਦੁੜਾਕੇ ਜੀ

ਤੁਸੀਂ ਹੋ ਦਾਨਾ ਵਜ਼ੀਰ ਸੱਭੇ ਦੱਸੋ ਇਕ ਸਲਾਹ ਰਲਾਕੇ ਜੀ
ਨਾਮ ਬੰਦੇਦਾ ਸੁਣਦਿਆਂ ਪਿਆ ਗੋਲਾ ਵਿਚੋ ਵਿਚ ਰਹੇ ਪਛਤਾਕੇ ਜੀ
ਡਰ ਆਪਣੀ ਜਾਨ ਦਾ ਸਭ ਨੂੰ ਸੀ ਚਿਹਰੇ ਝੱਟ ਗਏ ਕੁਮਲਾਕੇ ਜੀ
ਮਤਾਂ ਬਾਦਸ਼ਾਹ ਸਾਨੂੰ ਨ ਘੱਲ ਦੇਵੇ ਬੰਦੇ ਸਾਮ੍ਹਣੇ ਫੌਜ ਚੜ੍ਹਾਕੇ ਜੀ
ਆਪੋਆਪਣੀ ਥਾਈਂ ਅਮੀਰ ਵੱਡੇ ਗੱਲਾਂ ਕਰਨ ਲੱਗੇ ਕੰਨ ਲਾਕੇ ਜੀ
ਜਿਸ ਮਾਰ ਵਜ਼ੀਦ ਖ਼ਾਂ ਨਸ਼ਟਕੀਤਾ ਕੌਣ ਲੜੇ ਉਹਦੇ ਨਾਲ ਜਾਕੇ ਜੀ
ਓਹਦੀਤਾਬਿਆ ਬੀਰ ਹਮੇਸ਼ ਰਹਿੰਦੇ ਉਹ ਛੱਡਦੇ ਤੁਖ਼ਮ ਉਡਾਕੇ ਜੀ
ਓਹ ਚਾਹੇ ਪੰਜਾਬ ਦੀ ਧਰਤ ਸਾਰੀ ਵਿਚ ਪਲ ਦੇ ਦੇ ਉਲਟਾ ਕੇ ਜੀ
ਬਾਦਸ਼ਾਹ ਦੇ ਪਾਸ ਕਰਤਾਰਸਿੰਘਾ ਅਰਜ਼ਕਰਨ ਆਦਾਬ ਬਜਾਕੇ ਜੀ

ਬਾਦਸ਼ਾਹ ਅੱਗੇ ਅਰਜ਼ ਕਰਨੀ ਅਮੀਰਾਂ ਨੇ ॥

ਹੱਥ ਜੋੜ ਵਜ਼ੀਰ ਅਮੀਰ ਕਹਿੰਦੇ ਸਾਡੀ ਸੁਣ ਸੱਚੀ ਇਕ ਬਾਦ ਸ਼ਾਹਾ
ਜੋ ਲਿਖਯਾ ਆਇਆ ਪੰਜਾਬ ਵਿਚੋਂ ਹੈ ਠੀਕ ਇਹੋ ਗੱਲ ਪਾਤ ਸ਼ਾਹਾ
ਪਰ ਪੇਸ਼ ਨ ਜਾਂਵਦੀ ਹੁਣ ਕੋਈ ਜਮ੍ਹਾਂ ਸਿੰਘਾਂ ਦੀ ਹੋਈ ਜਮਾਤ ਸ਼ਾਹਾ
ਜੰਗਕੀਤਿਆਂ ਬੜਾ ਨੁਕਸਾਨ ਹੋਵੇ ਬੰਦਾ ਹੈਇਕ ਬੜੀ ਅਫ਼ਾਤ ਸ਼ਾਹਾ
ਗੁਰੂ ਵਰ ਦੇਕੇ ਉਹਨੂੰ ਭੇਜਿਆਏ ਬੜੀ ਵਿਚ ਓਹਦੇ ਕਰਾਮਾਤ ਸ਼ਾਹਾ
ਉਹਦੀ ਤਾਬਿਆ ਬੀਰ ਹਮੇਸ਼ਰਹਿੰਦੇ ਚਾਹੇਦਿਨਥੋਂ ਕਰਦੇ ਰਾਤ ਸ਼ਾਹਾ
ਉਹਦੇ ਵੈਰਦੇ ਵਿਚ ਨ ਨਫ਼ਾ ਕੋਈ ਮਤਾਂ ਕਰ ਦੇਵੇ ਬਾਜ਼ੀ ਮਾਤ ਸ਼ਾਹਾ
ਸਾਡੀ ਰਾਏਇਹੋ ਓਹਦੇ ਨਾਲ ਰੱਖੋ ਜਿੱਥੋਂਤੀਕ ਹੋਵੇ ਮੁਲਾਕਾਤ ਸ਼ਾਹਾ
ਅਰਜ਼ਕਰੋਜਾਕੇ ਪਾਸਗੁਰੂਜੀਦੇ ਕਿਉਂ ਦਿਲਦੇ ਵਿਚ ਘਬਰਾਤ ਸ਼ਾਹਾ
ਬੰਦਕਰਨਗੇ ਓਸਨੂੰ ਮਿਹਰ ਕਰਕੇ ਤੇਰੀ ਭਰਨ ਜ਼ਰੂਰ ਸਫ਼ਾਤ ਸ਼ਾਹਾ
ਬਿਨਾਂਗੁਰਾਂਦੇ ਟਾਲਿਆਂ ਟਲੇਨਾਹੀਂ ਹੈ ਸੱਪਕਾਲਾ ਜ਼ੈਹਰੀ ਜ਼ਾਤ ਸ਼ਾਹਾ
ਵੱਡਾਬਲੀਹੈ ਬੜਾ ਕਰਤਾਰਸਿੰਘਾ ਬਖਸ਼ੀ ਗੁਰਾਂਦੀ ਓਸਨੂੰਦਾਤ ਸ਼ਾਹਾ

ਜਵਾਬ ਬਾਦਸ਼ਾਹ ॥

ਗੱਲਾਂਸੁਣਕੇਬੜਾ ਹੈਰਾਨਹੋਇਆ ਬਾਦਸ਼ਾਹ ਭਰਿਆ ਅੱਖੀਂਨੀਰ ਦੱਸੋ
ਜੇਵੇਂ ਗ਼ਦਰ ਪੰਜਾਬ ਦਾ ਦੂਰ ਹੋਵੇ ਝੱਬ ਸੋਚ ਕੋਈ ਤਦਬੀਰ ਦੱਸੋ

ਏਸ ਗੱਲ ਦਾ ਕਰਾਂ ਇਲਾਜ ਕਿਹੜਾ ਤੁਸੀ ਹੋ ਦਾਨਾ ਵਜ਼ੀਰ ਦੱਸੋ
ਵਿਚ ਦੇਸ ਮੇਰੇ ਜਿਵੇਂ ਚੈਨ ਰਹੇ ਰੌਲਾ ਪਏ ਨ ਸਭ ਅਮੀਰ ਦੱਸੋ
ਜਿਵੇਂ ਸਿੰਘਲੜਾਈਓਂ ਬਾਜ਼ ਆਵਨ ਕਰਨ ਖਲਕਨ ਜਿਵੇਂ ਜ਼ਹੀਰ ਦੱਸੋ
ਯਾਂਤੇ ਰਹੇ ਸੁਲ੍ਹਾ ਦੋਹਾਂ ਪਾਸਿਆਂ ਤੋਂ ਯਾਂਤੇ ਖਿੱਚਕੇ ਲੜਾਂ ਸ਼ਮਸੀਰ ਦੱਸੋ
ਗੁਰਾਂ ਵੱਲੋਂ ਭੀ ਹੋਵਾਂ ਨ ਜਿਵੇਂ ਝੂਠਾ ਅਹੀ ਸੋਚਕੇ ਪਾਕ ਜ਼ਮੀਰ ਦੱਸੋ
ਹੋਈ ਤੁਸਾਂਦੀ ਬੱਸ ਕਰਤਾਰਸਿੰਘਾ ਸੱਚੀ ਗੱਲ ਇਹ ਸੋਚ ਅਖੀਰ ਦੱਸੋ

ਵਜ਼ੀਰਾਂ ਨੇ ਸਲਾਹ ਦੇਕੇ ਨੰਦ ਲਾਲ ਨੂੰ ਭੇਜਣਾ ਪਾਸ ਗੁਰੂ ਜੀ ਦੇ ॥

ਬਿਨਾਂ ਗੁਰਾਂਦੇ ਮੋੜਿਆਂ ਮੁੜੇ ਨਾਹੀਂ ਬੰਦਾ ਹੈ ਪੰਜਾਬਦਾ ਕਾਲ ਆਇਆ
ਵੈਰ ਗੁਰਾਂਦੇ ਲਏਗਾ ਵੈਰੀਆਂ ਥੋਂ ਉੱਤੇ ਜ਼ਾਲਮਾਂ ਹੈ ਭੁਚਾਲ ਆਇਆ
ਪਾਸ ਗੁਰਾਂਦੇ ਚੱਲਕੇ ਹੱਥ ਜੋੜੋ ਗੁਰੂ ਬਖ਼ਸ਼ਦਾ ਸਦਾ ਦਿਆਲ ਆਇਆ
ਚੜ੍ਹ ਅਹਿਮਦਾਨਗੂੰਤੋਂ ਸ਼ਾਹ ਟੁਰਿਆ ਚੰਗਾ ਦਿਲਦੇ ਵਿਚ ਖ਼ਿਆਲ ਆਇਆ
ਅੱਗੋਂ ਭੇਜ ਦਿੱਤਾ ਪਾਸ ਗੁਰੂ ਜੀਦੇ ਖ਼ਬਰ ਦੇਵਨੇ ਨੂੰ ਨੰਦਲਾਲ ਆਇਆ
ਕੀਤੀ ਬੇਨਤੀ ਨੰਦ ਕਰਤਾਰਸਿੰਘਾ ਸ਼ਾਹ ਗੁਰੂ ਜੀ ਕਰਨ ਜਮਾਲ ਆਇਆ

ਬਹਾਦਰ ਸ਼ਾਹ ਦਾ ਗੁਰੂ ਜੀ ਨੂੰ ਮਿਲਨਾ ॥

ਕੁਝ ਦਿਨਾਂ ਪਿਛੋਂ ਬਾਦਸ਼ਾਹ ਆਯਾ ਕਰ ਦਰਸ ਹੋਇਆ ਬਲਿਹਾਰਿਆ ਏ
ਹੀਰਾ ਪਾਸ ਉਹਦੇ ਵਡੇ ਮੁੱਲਦਾ ਸੀ ਸੱਤਿਗੁਰਾਂਦੀ ਨਜ਼ਰ ਗੁਜ਼ਾਰਿਆ ਏ
ਬਾਦਸ਼ਾਹ ਦਾ ਮਾਨ ਗਵਾਨ ਕਾਰਨ ਵਿਚ ਦਿਲਦੇ ਗੁਰਾਂ ਵਿਚਾਰਿਆ ਏ
ਓਸੇ ਵਕਤ ਹੀ ਬੇਦਰੇਗ ਹੋਕੇ ਹੀਰਾ ਵਿਚ ਦਰਯਾ ਦੇ ਮਾਰਿਆ ਏ
ਡਾਢਾ ਦੇਖਕੇ ਸ਼ਾਹ ਹੈਰਾਨ ਹੋਇਆ ਇਕ ਮੁਖਥੀਂ ਸੁਖ਼ਨ ਉਚਾਰਿਆ ਏ
ਇਹ ਤਾਂ ਹੀਰਾ ਸੀ ਗੁਰੂ ਜੀ ਵੱਡ ਮੁੱਲਾ ਤੁਸਾਂ ਵਿਚ ਗੰਗਾ ਕਾਹਨੂੰ ਡਾਰਿਆ ਏ
ਸਤਿਗੁਰਾਂ ਕਹਿਆ ਸਾਡਾ ਤੋਸ਼ੇਖ਼ਾਨਾ ਤੂੰ ਕਾਸਨੂੰ ਗਿਲਾ ਗੁਜ਼ਾਰਿਆ ਏ
ਅਸਾਂ ਹੈ ਦਰਯਾ ਨੂੰ ਸੌਂਪ ਦਿੱਤਾ ਓਸ ਡਿੱਗਦਾ ਪਕੜ ਸੰਭਾਰਿਆ ਏ
ਜੇ ਤਾਂ ਨਹੀਂ ਯਕੀਨ ਤੇ ਦੇਖਲੈ ਤੂੰ ਵਿਚ ਚਿੱਤਦੇ ਭਰਮ ਜੇ ਧਾਰਿਆ ਏ
ਸ਼ਾਹ ਵਿਚ ਦਰਯਾ ਜਾਂ ਪੈਰ ਧਰਿਆ ਮਾਨ ਵੇਂਹਦਿਆਂ ਸਾਰ ਵਿਸਾਰਿਆ ਏ
ਹੀਰੇ ਮੋਤੀਆਂ ਲਾਲ ਜਵਾਹਰ ਦਿੱਸੇ ਲੱਗੇ ਢੇਰ ਤੇ ਭਰੇ ਭੰਡਾਰਿਆ ਏ

ਰੰਗਾਭਰੀ ਵੱਗੇ ਡਿੱਠੀ ਹੰ ਰਿਆਂਦੀ ਸ਼ਾਹ ਮਨ ਦਾ ਮਾਨ ਉਤਾਰਿਆਏ
ਬਾਹਰਆਨਡਿੱਗਾਪੈਰੀਂਸਤਿਗੁਰਾਂਦੀ ਮੈਨੂੰਬਖ਼ਸ਼ਨਾਬਖ਼ਸ਼ਨੇਹਾਰਿਆਏ
ਗੁਰੂ ਰੱਬਦਾ ਰੂਪ ਕਰਤਾਰਸਿੰਘਾ ਜਾਨ ਬਾਦਸ਼ਾਹ ਭਰਮਨੂੰ ਟਾਰਿਆਏ

ਅਰਜ਼ ਕਰਨੀ ਬਹਾਦਰਸ਼ਾਹ ਨੇ ਸਤਿਗੁਰਾਂ ਅੱਗੇ ॥

ਹੱਥ ਜੋੜਕੇ ਬਾਦਸ਼ਾਹ ਅਰਜ਼ਕੀਤੀ ਮੇਰਾਮੰਨਣਾਂ ਇਕ ਸਵਾਲ ਗੁਰਜੀ
ਮੈਂ ਮੁੱਢ ਥੋਂ ਦਾਸ ਤੁਸਾਡੜਾ ਹਾਂ ਤੁਸੀਂ ਹੋ ਮਾਪੇ ਮੈਂ ਹਾਂ ਬਾਲ ਗੁਰ ਜੀ
ਬੰਦਾ ਘੱਲਿਆ ਤੁਸਾਂ ਪੰਜਾਬਵੱਲੇ ਸਿੱਖ ਦੇਕੇ ਆਪਣੇ ਨਾਲ ਗੁਰ ਜੀ
ਜਿਹੜਾਕੰਮਸੀਓਸਨੇਕਰਲਿਆ ਜੜ੍ਹਵੈਰੀਆਂਦੀ ਛੱਡੀ ਗਾਲ ਗੁਰ ਜੀ
ਸਾਹਿਬਜ਼ਾਦਿਆਂਦੇਵੈਰ ਓਸਲਏ ਆਪਸੁਣਚੁੱਕੇ ਸਾਰਾਹਾਲ ਗੁਰ ਜੀ
ਮਾਰ ਜ਼ਾਲਮਾਂਦੇ ਓਸ ਪੁੱਟ ਬੂਟੇ ਦਿੱਤੇ ਵਿਚ ਸਮੁੰਦ ਦੇ ਡਾਲ ਗੁਰ ਜੀ
ਹੁਣਮਿਹਰਕਰੋ ਮੈਨੂੰ ਬਖ਼ਸ਼ਦਿਹੋ ਰਹਿਮਦਾਸਤੇਕਰੋਦਿਆਲ ਗੁਰ ਜੀ
ਚਿੱਠੀ ਝੱਟਲਿਖੋ ਆਪ ਵੱਲ ਬੰਦੇ ਬਿਰਦਆਪਣਾ ਲੌ ਸੰਭਾਲ ਗੁਰ ਜੀ
ਕਰੇਜ਼ੁਲਮ ਨਾਹੀਂ ਹੁਣ ਦੇਸ ਉੱਤੇ ਲੁੱਟਮਾਰਵੱਲੋਂਦਿਹੋ ਟਾਲ ਗੁਰ ਜੀ
ਓਸਬੁਰੀ ਪੰਜਾਬਦੇ ਨਾਲ ਕੀਤੀ ਰੋਜ਼ਸੁਨੀਂਦੀਹੈ ਹਾਲ ਹਾਲ ਗੁਰ ਜੀ
ਦੁਖੀ ਕਰੇ ਨ ਖ਼ਲਕ ਖ਼ੁਦਾ ਦੀ ਨੂੰ ਛੱਡੇ ਵੈਰਦਾ ਦਿਲੋਂ ਖ਼ਿਆਲ ਗੁਰ ਜੀ
ਹੁਣਮੁਲਕਦੇਵਿਚ ਨ ਗ਼ਦਰਪਾਵੇ ਲੋਕਲੁਟੀਦੇ ਹੋਏ ਕੰਗਾਲ ਗੁਰ ਜੀ
ਜਿੱਨੀਚਾਹੀਦੀ ਲਏ ਜਾਗੀਰ ਮੈਥੋਂ ਹੋਰਨਕਦਦੇਵਾਂ ਹਰਸਾਲ ਗੁਰ ਜੀ
ਮੈਂਤਾਂ ਹਾਂ ਗ਼ੁਲਾਮ ਕਰਤਾਰਸਿੰਘਾ ਸੱਭੋ ਆਪਦਾਹੈ ਧਨਮਾਲ ਗੁਰ ਜੀ

ਪ੍ਰਸ਼ਨ ਉੱਤਰ ਗੁਰੂ ਜੀ ਦੇ ਬਹਾਦਰ ਸ਼ਾਹ ਨਾਲ॥

ਹੁਣਕਾਸਨੂੰ ਚੀਕਦਾ ਬਾਦਸ਼ਾਹ ਤੂੰ ਓਹ ਰੋਕਿਆ ਰੁਕੇ ਬਲਵਾਨ ਨਾਹੀਂ
ਤੇਰਾ ਫੇੜਿਆ ਤੇਰੇਹੀ ਪੇਸ਼ਆਯਾ ਤੈਨੂੰਪਿਛਲੀ ਗੱਲਦਾ ਧਿਆਨ ਨਾਹੀਂ
ਫਿਰਗਿਆਸੈਂਮੂੰਹੋਂ ਇਕਰਾਰਕਰਕੇ ਤੇਰੀਮਰਦਹੋਠੀਕ ਜ਼ਬਾਨਨਾਹੀਂ
ਫੱਕਾਂਦੇਣੀਆਂ ਕਰਕੇ ਦਿੱਤੀਆਂ ਨ ਝੂਠਾ ਕੌਲਦਾ ਤੂੰ ਮੁਸਲਮਾਨ ਨਾਹੀਂ
ਪੂਰਾ ਮਰਦ ਜ਼ਬਾਨ ਦਾ ਨ ਹੋਵੇ ਪਸ਼ੂ ਜਾਨੀਏਂ ਓਹ ਇਨਸਾਨ ਨਾਹੀਂ
ਫਿਰਜਾਏ ਜੋ ਕੌਲ ਇਕਰਾਰ ਦੇਕੇ ਓਹ ਰੰਨ ਹੈ ਮਰਦ ਜਵਾਨ ਨਾਹੀਂ

ਢੱਕਾਂਗਦ੍ਰਤੋਂ ਡਰਦਿਆਂ ਦਿੱਤੀਆਂ ਨ ਵਿਗੜਜਾਨ ਮੇਰੇ ਨਾਲ ਖ਼ਾਨ ਨਾਹੀਂ
ਓਦੂ ਵੱਧਪਿਆ ਹੁਣ ਗ਼ਦਰ ਸ਼ਾਹਾ ਜਿਨੂੰ ਸੱਕਦਾਂ ਕੋਈ ਮਟਾਨ ਨਾਹੀਂ
ਸਾਡੇ ਰੋਕਿਆਂ ਭੀ ਸਿੰਘ ਰੁਕਦੇ ਨ ਸਿੰਘ ਪਿਛਾਂ ਨੂੰ ਵਾਗ ਭਵਾਨ ਨਾਹੀਂ
ਵੈਰਲੈਕੇ ਕਰਨਗੇ ਦਿਲ ਠੰਢੇ ਐਵੇਂ ਕਰਨ ਤਲਵਾਰ ਮਿਆਨ ਨਾਹੀਂ
ਇਹਸੁਣਕੇਬਾਦਸ਼ਾਹ ਚੁੱਪਹੋਇਆ ਜਿਵੇਂ ਵਿਚਜੁੱਸੇ ਰਹੀ ਜਾਨ ਨਾਹੀਂ
ਫੇਰਰੋਕੇ ਆਖਦਾ ਬਖ਼ਸ਼ ਲੌ ਜੀ ਮੇਰਾ ਬਾਝ ਤੁਸਾਂ ਕੋਈ ਥਾਨ ਨਾਹੀਂ
ਜੇ ਝੱਬ ਨ ਰੋਕਿਆ ਤੁਸਾਂ ਬੰਦਾ ਫੇਰ ਵੱਸਦਾ ਇਹ ਹਿੰਦੁਸਤਾਨ ਨਾਹੀਂ
ਉਸਮਾਰਕੇ ਦੇਸ ਵੈਰਾਨ ਕਰਨਾ ਉਹਨੂੰ ਜਿੱਤਨਾ ਕਿਸੇ ਮੈਦਾਨ ਨਾਹੀਂ
ਮੈਂ ਕਸਮ ਕੀਤੀ ਕਦੇ ਕਰਾਂਗਾ ਜੀ ਗੁਰੂ ਘਰ ਤੇ ਛੇੜ ਛੜਾਨ ਨਾਹੀਂ
ਬਾਬੇਕਿਆਂਦੀਕਰਾਂਬਰਾਬਰੀਜੇ ਬਾਬਰਕਿਆਂਦਾਫਿਰ ਖ਼ਾਨਦਾਨ ਨਾਹੀਂ
ਜੋ ਹੋਵੇ ਨੁਕਸਾਨ ਸੋ ਆਪਦਾ ਹੈ ਮੇਰਾ ਗੁਰੂਜੀ ਕੁੱਝ ਨੁਕਸਾਨ ਨਾਹੀਂ
ਦੇਸ ਮੁਲਕ ਵਲੈਤ ਤੁਸਾਡੜੀਏ ਮੇਰਾ ਵਿਚ ਇਹਦੇ ਕੁਝ ਮਾਨ ਨਾਹੀਂ
ਫੇਰ ਹੱਸਕੇ ਗੁਰੂ ਜੀ ਕਹਿਨ ਲੱਗੇ ਬਾਦਸ਼ਾਹ ਤੂੰ ਹੋ ਹੈਰਾਨ ਨਾਹੀਂ
ਦੜ ਵੱਟਕੇ ਕੱਟ ਲੈ ਦਿਨ ਕੋਈ ਅੰਤ ਕਿਸੇ ਦਾ ਰਹੇਗਾ ਸ਼ਾਨ ਨਾਹੀਂ
ਕੁਝਦਿਨਸਹਿਲੈਓਹਦੀਸਖ਼ਤੀਆਂਨੂੰ ਸਾਬਤਓਸਰਹਨਾਸੱਚਜਾਨਨਾਹੀਂ
ਜਦੋਂ ਮੇਟ ਦੇਗਾ ਸਾਡੀ ਆਗਿਆਨੂੰ ਰਹੇ ਓਸਦੀ ਸ਼ਕਤ ਪਛਾਨ ਨਾਹੀਂ
ਛੱਡ ਦੇਣਗੇ ਸਿੰਘ ਭੀ ਤੁਰਤ ਪਿੱਛਾ ਸੰਗ ਓਸਦਾ ਮੂਲ ਨਭਾਨ ਨਾਹੀਂ
ਕਰਾਮਾਤਓਹ ਆਪ ਗਵਾ ਲੈਗਾ ਫੇਰਬੀਰ ਭੀ ਕਹਿਆ ਕਮਾਨ ਨਾਹੀਂ
ਤਦੋਂ ਫੜਕੇ ਓਸਨੂੰ ਮਾਰ ਲੈਣਾ ਸਿੰਘਾਂ ਆਵਨਾ ਮੂਲ ਛੁਡਾਨ ਨਾਹੀਂ
ਨੀਵਾਂਗੁਰਾਂਦਾਘਰ ਕਰਤਾਰਸਿੰਘਾ ਏਥੇ ਕਿਸੇਦਾ ਰਿਹਾ ਗੁਮਾਨ ਨਾਹੀਂ

ਵਾਕ ਕਵੀ॥

ਬਾਦਸ਼ਾਹ ਚਲਾਗਿਆ ਵੱਲ ਦਿੱਲੀ ਦਿਲੋਂਹੋਕੇ ਬੜਾ ਖ਼ੁਸ਼ਹਾਲ ਬੇਲੀ
ਫੇਰ ਕਿਸੇ ਦੀ ਸੁਣੇ ਫਰਯਾਦ ਨਾਹੀਂ ਖਾਵੇਬੰਦੇਥੋਂ ਖ਼ੌਫ਼ ਕਮਾਲ ਬੇਲੀ
ਓਧਰ ਪੈਂਠਵੇਂਦੀ ਕੱਤੇਂ ਪੰਜਵੀਂ ਨੂੰ ਗਏ ਗੁਰੂਜੀ ਛੱਡ ਧੰਦਾਲ ਬੇਲੀ
ਭਾਰਤਵਰਸ਼ ਤੋਂ ਵਾਰ ਕੁਟੰਬ ਸਾਰਾ ਜੋਤੀ ਜੋਤ ਸਮਾਏ ਅਕਾਲ ਬੇਲੀ

ਕਰ ਬੰਦਨਾ ਗੁਰੂ ਦਸਮੇਸ ਤਾਈਂ ਅੱਗੇ ਬੰਦੇਵਾਲ਼ਾ ਸੁਨੋਂ ਹਾਲ ਬੇਲੀ
ਦਿਨੋਦਿਨ ਪ੍ਰਤਾਪ ਆ ਵਧਨ ਲੱਗਾ ਰਲੇਸੈਂਕੜੇਸਿੰਘ ਆ ਨਾਲਬੇਲੀ
ਬੰਦਾਪੀਰਵੱਡਾਹੋਇਆ ਜ਼ਾਹਰਸਾਰੇ ਲਿਆਦੇਸਨੂੰ ਓਸਨੇ ਢਾਲ ਬੇਲੀ
ਨਵੇਂ ਸੈਂਕੜੇ ਓਸ ਮੁਰੀਦ ਕੀਤੇ ਕਰਾਮਾਤ ਕਈ ਵਾਰ ਦਖਾਲ ਬੇਲੀ
ਛੇ ਮਾਹ ਬੀਤੇ ਏਸੇ ਹਾਲ ਅੰਦਰ ਮਾਰੇ ਦੇਸਦੇ ਚੁਣ ਚੰਡਾਲ ਬੇਲੀ
ਸੱਭੇ ਜੰਗਦੇ ਸਾਜ਼ਸਾਮਾਨ ਮਿਲ ਗਏ ਲਏ ਬੰਦੇਨੇ ਪੈਰ ਸੰਭਾਲ ਬੇਲੀ
ਤੋਪਾਂਰਹਿਕਲੇ ਸਣੇ ਜੰਬੂਰਿਆਂਦੇ ਸਿੱਕਾ ਗੋਲੀ ਬੰਦੂਕਬਿਸਾਲ ਬੇਲੀ
ਕਿਸੇ ਗੱਲਦੀ ਰਹੀ ਪਰਵਾਹ ਨਾਹੀਂ ਜਮਾਂ ਦਲਹੋਏ ਚਾਲਚਾਲ ਬੇਲੀ
ਧੌਂਸਾਨਿੱਤ ਸਰੰਦ ਦੇ ਵਿਚਵੱਜੇ ਛਾਤੀ ਦੁਸ਼ਮਨਾਂ ਦੀ ਲੱਤ ਡਾਲ ਬੇਲੀ
ਰਲ ਖ਼ਾਲਸਾ ਨਿੱਤ ਦੀਵਾਨ ਲਾਵੇ ਬੰਦਾ ਦੇਂਵਦਾ ਵਿਚ ਜਮਾਲ ਬੇਲੀ
ਨਿੱਤ ਹੋਣ ਪ੍ਰਸਾਦ ਤੇ ਭੋਗ ਪੈਂਦੇ ਸਾਰੇ ਸਿੰਘ ਹੋਏ ਮਾਲਾਮਾਲ ਬੇਲੀ
ਗੱਜੇ ਖ਼ਾਲਸਾ ਸ਼ੇਰ ਕਰਤਾਰਸਿੰਘਾ ਸਿਰੋਂ ਸਭ ਮੁਸੀਬਤਾ ਟਾਲ ਬੇਲੀ

ਬੁਲਾਕੀ ਸਿੰਘ ਨੇ ਫ਼ਰਯਾਦ ਕਰਨੀ ਬੰਦੇ ਬਹਾਦਰ ਅੱਗੇ ॥

ਰਾਗੀ ਸਿੰਘ ਦੀਵਾਨ ਦੇ ਵਿਚ ਬੈਠਾ ਯਸ ਗਾਂਵਦਾ ਸ੍ਰੀ ਅਕਾਲ ਯਾਰੋ
ਨਿੱਤ ਨਾਲ ਪ੍ਰੇਮਦੇ ਸ਼ਬਦ ਪੜ੍ਹਦਾ ਸੋਹਣੀ ਸੁਰ ਚੰਗੀ ਦੇਵੇ ਤਾਲ ਯਾਰੋ
ਹੱਥ ਜੋੜਕੇ ਓਸਨੇ ਅਰਜ਼ ਕੀਤੀ ਮੇਰਾ ਇਕ ਹੈ ਸੁਣੋ ਸਵਾਲ ਯਾਰੋ
ਕਰੋ ਗੁਰੂ ਦੇ ਵਾਸਤੇ ਓਹ ਪੂਰਾ ਮੇਰੇ ਦੁੱਖ ਤਾਈਂ ਦਿਹੋ ਟਾਲ ਯਾਰੋ
ਇੱਕ ਦਿਨ ਘੁੜਾਨੀ ਮੈਂ ਗਿਆ ਹੈਸਾਂ ਓਥੇ ਹੋਈ ਬੁਰੀ ਮੇਰੇਨਾਲ ਯਾਰੋ
ਸੰਝਸਮੇ ਰਹਿਰਾਸ ਦਾ ਪਾਠਕੀਤਾ ਇੱਕ ਦੇਖ ਚੰਗੀ ਧਰਮਸਾਲ ਯਾਰੋ
ਦਸਾਂ ਗੁਰਾਂ ਦੀ ਮੈਂ ਅਰਦਾਸ ਕੀਤੀ ਜਿਵੇਂ ਖ਼ਾਲਸੇਦੀ ਮੁੱਢੋਂ ਚਾਲ ਯਾਰੋ
ਰਾਮਰਾਈਏਮਸੰਦਾਂ ਨੇ ਸੁਣੀ ਜਦੋਂ ਲੱਗੀਅੱਗ ਓਹਨਾਂਵਾਲਵਾਲ ਯਾਰੋ
ਮੇਰਾ ਭੰਨ ਦੁਤਾਰੜਾ ਮਾਰਿਓਨੇ ਪਾਪੀ ਟਲੇ ਨ ਮੂਲ ਚੰਡਾਲ ਯਾਰੋ
ਨਾਲੇ ਦਸਮੇਂ ਗੁਰੂਦਾ ਨਾਮ ਲੈ ਲੈ ਸੌ ਸੌ ਕੱਢੀਏ ਓਹਨਾਂ ਗਾਲ ਯਾਰੋ
ਮੈਨੂੰ ਆਪਣੀ ਮਾਰ ਦਾ ਦੁਖ ਨਾਹੀਂ ਸੱਚਜਾਣਿਓਂ ਕਰ ਖਿਆਲ ਯਾਰੋ
ਪਰ ਗੁਰਾ ਦੀ ਨਿੰਦਿਆਂ ਕਰੀ ਓਹਨਾਂ ਤਨਮਨਗਈ ਮੇਰਾ ਜਾਲ ਯਾਰੋ

ਏਨੇ ਚਿਰਨੂੰ ਬਹੁਤਿਆਂ ਹਿੰਦੂਆਂ ਨੇ ਓਥੇ ਆਨਕੀਤੀ ਹਾਲ ਹਾਲ ਯਾਰੋ
ਸਾਨੂੰ ਰਾਹੋਂਦੇ ਰੰਘੜਾਂ ਦੁਖੀ ਕੀਤਾ ਸਾਡਾ ਕੱਨ ਦੇਕੇ ਸੁਣੋਂ ਹਾਲ ਯਾਰੋ
ਬਹੂ ਬੇਟੀਆਂਸਾਡੀਆਂ ਛੱਡਦੇ ਨਹੀਂ ਚੌਂਕਵਿੱਚ ਕੋਂਹਦੇ ਗੋਕੇ ਮਾਲ ਯਾਰੋ
ਸਾਨੂੰ ਵਾਸਤੇਰੱਬਦੇ ਰੱਖਲੌ ਜੀ ਸਾਡਾ ਧਰਮ ਦਿੱਤਾ ਓਹਨਾ ਗਾਲ ਯਾਰੋ
ਅਸੀਂ ਗਊਆਂ ਹਾਂ ਤੁਸਾਂਦੀ ਸ਼ਰਨਆਏ ਸਾਡੇਤੁਸੀਂ ਹੋਵੋ ਰੱਛਪਾਲ ਯਾਰੋ
ਇੱਕ ਤੁਸਾਂਬਾਝੋਂ ਹੁਣ ਖਾਲਸਾ ਜੀ ਥਾਂ ਕੋਈ ਨਾਹੀਂ ਆਏ ਭਾਲ ਯਾਰੋ
ਬੰਦਾ ਸੁਣਕੇ ਸਹਿ ਨਾ ਸੱਕਿਆ ਜੇ ਕੀਤਾ ਕਮਰਕੱਸਾ ਤੱਤਕਾਲ ਯਾਰੋ
ਹੋਇਆ ਫ਼ੌਜ ਨੂੰ ਹੁਕਮ ਕਰਤਾਰਸਿੰਘਾਂ ਗੱਜੇ ਸੂਰਮੇਸਿੰਘ ਮਸਾਲ ਯਾਰੋ

ਸਰੰਦ ਥੋਂ ਚੜ੍ਹਕੇ ਬੰਦੇ ਬਹਾਦਰ ਨੇ ਪਾਇਲ ਤੇ ਰਾਹੋਂ ਨੂੰ ਫਤੇ ਕਰਨਾ ॥

ਜਿਸਵਕਤਆ ਫ਼ੌਜਨੂੰ ਹੁਕਮ ਹੋਯਾ ਸਿੰਘਾਂ ਕੀਤੀਆਂ ਝੱਟ ਤਿਆਰੀਆਂ ਨੇ
ਝੰਡੇ ਖਾਲਸੇ ਦੇ ਬਾਹਰ ਝੂਲ ਪਏ ਚੋਬਾਂ ਦੂਹਰੀਆਂ ਰੱਖਕੇ ਮਾਰੀਆਂ ਨੇ
ਪਰ੍ਹੇ ਪੈਦਲਾਂ ਦੇ ਅੱਗੇ ਲੱਗ ਟੁਰੇ ਪਿੱਛੇ ਤਾਜ਼ੀਆਂ ਤੇ ਅਸਵਾਰੀਆਂ ਨੇ
ਉੱਤੇ ਹਾਥੀਆਂ ਚੜ੍ਹੇ ਸਰਦਾਰ ਬਾਂਕੇ ਹੌਦੇ ਘੱਤ ਸਵਰਨ ਅਮਾਰੀਆਂ ਨੇ
ਫੇਰ ਦੇਸਦੇ ਵਿੱਚ ਆ ਧਾਂਗ ਪੈਗਈ ਕੰਬਉਠੀਆਂ ਰੱਯਤਾਂ ਸਾਰੀਆਂ ਨੇ
ਪਹਿਲਾਂਰਾਹੋਂਦੇ ਵੱਲ ਤਜਾਰ ਹੋਈਆਂਚੜ੍ਹ ਸਿੰਘਾਂ ਦੀਆਂ ਫੌਜਾਂਭਾਰੀਆਂਨੇ
ਇੱਕ ਝੱਟਦੇ ਵਿੱਚ ਉਜਾੜ ਕੀਤਾ ਹੱਥ ਨਹੀਂ ਚੁੱਕੇ ਨਰ ਨਾਰੀਆਂ ਨੇ
ਸਿੰਘਾਂ ਸੁੱਧ ਨ ਕਿਸੇ ਨੂੰਲੈਣ ਦਿੱਤੀ ਲੁੱਟਾਂ ਲੁੱਟੀਆਂ ਘੱਤ ਖੁਵਾਰੀਆਂਨੇ
ਬਹੁਤੇ ਰੰਘੜਾਂ ਨੂੰ ਫੜ ਕੈਦ ਕੀਤਾ ਮਾਰ ਕੁੱਟ ਮੁਸ਼ਕਾਂ ਖੂਬ ਤਾੜੀਆਂ ਨੇ
ਅੱਛੀ ਖੂਬ ਦਿੱਤੀ ਸਜ਼ਾ ਸਾਰਿਆਂ ਨੂੰ ਖੱਲਾਂ ਕੋਟੜੇਮਾਰ ਉਤਾਰੀਆਂ ਨੇ
ਅੱਗੋਂ ਵਾਸਤੇ ਹੱਥ ਲਵਾਏ ਕੱਨੀ ਗੱਲਾਂ ਕਰਾਂਗੇ ਨ ਅਸੀਂ ਮਾੜੀਆਂ ਨੇ
ਨੱਕਾਂ ਨਾਲ ਲੀਕਾਂ ਕੱਢਵਾ ਲਈਆਂ ਹਿੰਦੂਕਰਾਂਗੇ ਨਹੀਂ ਲਚਾਰੀਆਂ ਨੇ
ਜ਼ੋਰਸਿੰਘਾਂ ਦਾ ਦੇਖਕੇਹਾਕਮਾਂਨੇ ਨਜ਼ਰਾਂ ਅੱਗੋਂਵਾਲੀ ਆ ਗੁਜ਼ਾਰੀਆਂ ਨੇ
ਬੰਦਾ ਖ਼ਬਰ ਲੈਂਦਾ ਖੂਬਜ਼ਾਲਮਾਂਦੀ ਅਤੇ ਚੰਗਿਆਂ ਨੂੰ ਦਿਲਦਾਰੀਆਂ ਨੇ
ਕੱਠੇ ਹੋਇਕੇ ਪਾਇਲਦੇ ਖੱਤਰੇਟੇ ਅੱਗੋਂ ਆਨ ਮਿਲੇ ਕਰ ਜ਼ਾਰੀਆਂ ਨੇ
ਸਾਡੇ ਪਿੰਡ ਦਾਹਾਕਮ ਹੈ ਬੜਾਪਾਪੀ ਉਹਤੋਂ ਕਰਜਾਓ ਛੁਟਕਾਰੀਆਂ ਨੇ

ਬੰਦੇ ਬੋਲ ਦਿੱਤਾ ਹੱਲਾ ਓਧਰੇ ਹੀ ਝੁਕੇ ਦੇਕੇ ਸਿੰਘ ਕਿਲਕਾਰੀਆਂ ਨੇ
ਅੱਗੋਂ ਖ਼ਾਨਮੁਹੰਮਦ ਫ਼ੌਜਲੈਕੇ ਸ਼ਹਿਰੋਂ ਬਾਹਰ ਆਕੇ ਬਾੜਾਂ ਝਾੜੀਆਂ ਨੇ
ਦੇਖ ਦੁਸ਼ਮਣਾਂ ਨੂੰ ਸਿੰਘ ਸ਼ੇਰ ਗੱਜੇ ਇੱਕੋ ਵਾਰ ਫ਼ੌਜਾਂ ਲੱਲਕਾਰੀਆਂਨੇ
ਲਈਆਂ ਧੂਹਭਗੌਤੀਆਂ ਖ਼ਾਲਸੇ ਨੇ ਵਾਂਗ ਬਿੱਜਲੀ ਦੇ ਚੱਮਕਾਰੀਆਂਨੇ
ਦੂਹਾਂਪਾਸਿਆਂਥੀਂ ਖ਼ੂਬਜੰਗ ਹੋਇਆ ਉੱਤੇ ਸਾਂਗਦੇਸਾਂਗ ਉਲਾਰੀਆਂਨੇ
ਬੜਾ ਖ਼ਾਲਸੇ ਨੇ ਜ਼ੋਰ ਘੱਤ ਦਿੱਤਾ ਫੜ ਲੋਥ ਉਤੇ ਲੋਥਾਂ ਚਾੜ੍ਹੀਆਂ ਨੇ
ਥੋੜ੍ਹੇ ਸਾਨ ਨ ਸਾਮ੍ਹਣਾ ਕਰ ਸੱਕੇ ਉੱਡ ਗਏ ਉਹ ਮਾਰ ਉਡਾਰੀਆਂ ਨੇ
ਕੁੱਝ ਮਾਰਲਏ ਸਿੰਘਾਂ ਜ਼ੋਰ ਦੇਕੇ ਨੱਠੇ ਕੁੱਝਕਰ ਜਿੰਦਾਂ ਪਿਆਰੀਆਂ ਨੇ
ਨਾਲਤੀਰ ਦੇ ਖ਼ਾਨ ਦੀ ਜਿੰਦਗਈ ਜਾਨਾਂ ਸੈਂਕੜੇ ਮਾਰ ਨਘਾਰੀਆਂ ਨੇ
ਸਿੰਘਾਂਲੁੱਟਲਿਆਜਾਕੇਸ਼ਹਿਰਸਾਰਾ ਚੀਜ਼ਾਂ ਚੰਗੀਆਂਸਭ ਸੰਭਾਰੀਆਂ ਨੇ
ਜਿਹੜੇ ਸਿੰਘ ਸ਼ਹੀਦ ਹੋਗਏ ਓਥੇ ਜਿੰਦਾਂਧਰਮਉੱਤੋਂ ਜਿੰਨ੍ਹਾਂਵਾਰੀਆਂਨੇ
ਜੱਲ੍ਹੇ ਗਾਮਦੇ ਪਾਸਉਹਸਾੜਦਿੱਤੇ ਰੱਹੀਆਂ ਜੱਗ ਉਤੇ ਯਾਦਗਾਰੀਆਂ ਨੇ
ਤਿੱਨ ਦਿਣ ਬੰਦੇ ਡੇਰਾ ਰੱਖਣਾ ਸੀ ਗੱਲਾਂ ਖ਼ਾਲਸੇ ਸਭ ਸਵਾਰੀਆਂ ਨੇ
ਹੋਯਾ ਸਿੰਘਾਂ ਦਾ ਹੁਕਮਕੂਤਾਰਸਿੰਘਾਂ ਜੜ੍ਹਾਂਜ਼ਾਲਮਾਂ ਦੀਆਂ ਉਖਾੜੀਆਂਨੇ

ਘੁੜਾਂਨੀ ਨੂੰ ਮਾਰਕੇ ਬੁਲਾਕਾ ਸਿੰਘ ਨੂੰ ਠਾਣੇਦਾਰ ਬਨਾਨਾ ॥

ਫ਼ੌਜਾਂ ਚੜ੍ਹਕੇ ਪਾਇਲੋਂ ਚੱਲੀਆਂ ਨੇ ਝੱਟ ਵੱਲ ਘੁੜਾਨੀ ਮੁਹਾਰ ਕੀਤਾ
ਅੱਗੋਂ ਚੁੱਕਿਆ ਕਿਸੇਨੇ ਹੱਥ ਨਾਹੀਂ ਲੋਕਾਂ ਡਰਕੇ ਹਾਲ ਪੁਕਾਰ ਕੀਤਾ
ਕੋਠੇ ਚੜ੍ਹ ਪੱਲੇ ਫੇਰੇ ਸਾਰਿਆਂਨੇ ਉੱਚੀ ਬੁੱਬੂ ਰੌਲਾ ਨਰ ਨਾਰ ਕੀਤਾ
ਬੰਦੇ ਕਿਸੇਨੂੰਕੁੱਝ ਨ ਆਖਿਆਈ ਲੋਕਾਂ ਸਾਰਿਆਂ ਦਾ ਛੁੱਟਕਾਰ ਕੀਤਾ
ਅੱਗੋਂ ਮਿਲੇ ਨ ਆਨ ਮਸੰਦ ਪਾਪੀ ਓਨ੍ਹਾਂ ਆਪਣੇ ਮਨ ਹੰਕਾਰਕੀਤਾ
ਬੰਦੇ ਹੁਕਮ ਦਿੱਤਾ ਲੁੱਟਲੋ ਸਾਰੇ ਮੂੰਹ ਇਨ੍ਹਾਂਦਾ ਕਾਲਾ ਕਰਤਾਰ ਕੀਤਾ
ਰਾਮਰਾਈਆਂ ਮਸੰਦਾਂਦੇ ਘਰ ਲੁੱਟੇ ਸਿੰਘਾਂ ਪਲਦੇ ਵਿੱਚ ਉਜਾੜ ਕੀਤਾ
ਫਲ ਪਾਲਿਆ ਗੁਰਾਂ ਦੀ ਨਿੰਦਿਆਦਾ ਬੁਰਾ ਖ਼ਾਲਸੇਨੇਹਾਲਮਾਰਕੀਤਾ
ਇੱਕ ਹੱਥ ਕਰੇ ਦੂਜੇ ਹੱਥ ਭਰੇ ਕਲ ਜੁੱਗ ਦੇ ਵਿੱਚ ਵਚਾਰ ਕੀਤਾ
ਰਾਗੀ ਸਿੰਘਾਂਦੇ ਤਾਈਂ ਕੂਤਾਰਸਿੰਘਾਚਾਘੁੜਾਣੀਦਾਈ ਠਾਣੇਦਾਰਕੀਤਾ

ਬੰਦੇ ਬਹਾਦ੍ਰ ਦੀ ਚੜ੍ਹਾਈ ਮਾਲੇਰ ਕੋਟਲੇ ਤੇ ॥

ਲੈਣਾ ਲੁੱਟ ਮਾਲੇਰ ਤੇ ਕੋਟਲੇ ਨੂੰ ਬੰਦੇ ਗੱਜਕੇ ਹੁਕਮ ਸੁਨਾਇਆ ਏ
ਉਸੇ ਵਕਤ ਹੀ ਕੂਚ ਦਾ ਹੁਕਮ ਦੇਕੇ ਦਲ ਓਧਰੇ ਸਭ ਝੁਕਾਇਆਏ
ਅੱਗੋਂ ਸੁਣ ਪਠਾਣਾਂਦੀ ਜਿੰਦਗਈ ਭਈਸਟੇਲਲਸ਼ਕਰ ਬੰਦਾ ਆਯਾ ਏ
ਨੱਠਗਏ ਸਾਰੇ ਸ਼ਹਿਰ ਛੱਡ ਖਾਲੀ ਮੂਹ੍ਰੇ ਕਿਸੇ ਨ ਹੱਥ ਉਠਾਇਆ ਏ
ਨਾਮ ਸੁਣਦਿਆਂ ਬੰਦੇ ਦਾ ਹੋਸ਼ਜਾਂਦੀ ਇਹਾ ਪਿਆ ਪੰਜਾਬ ਤੇ ਸਾਯਾ ਏ
ਕਿਸ਼ਨਦਾਸ ਇੱਕ ਬਾਣੀਆਂ ਸ਼ਹਿਰ ਵਿੱਚੋਂ ਬੰਦੇਪਾਸਆਸੀਸਨਵਾਯਾਏ
ਜਾਣੂੰ ਚਿਰਾਂਥੋਂ ਬੰਦੇਦਾ ਬਾਣੀਆਂ ਸੀ ਬੰਦੇ ਨਾਲ ਛਾਤੀ ਫੜਲਾਯਾ ਏ
ਉਹਦੇ ਘਰ ਪਹਿਲਾਂ ਕਦੇ ਰਹਿਗਿਆਸੀ ਫਲ ਸੇਵਾਦਾਓਸਨੇਪਾਯਾਏ
ਬੰਦੇ ਆਖਿਆ ਮੰਗਲੈ ਕਿਸ਼ਨਦਾਸਾ ਸੱਚੇ ਦਿਲਥੀਂ ਆਖ ਸੁਨਾਯਾ ਏ
ਖ਼ਾਲੀ ਸੇਵਾ ਫਕੀਰ ਦੀ ਨਹੀਂ ਜਾਂਦੀ ਇਹ ਦਾਨਿਆਂ ਨੇ ਫ਼ਰਮਾਯਾ ਏ
ਹੱਥ ਜੋੜਕੇ ਬਾਣੀਏਂ ਅਰਜ਼ਕੀਤੀ ਜੇਤਾਂਆਪਕਰਦੇ ਏਡ ਦਾਇਆ ਏ
ਲੁੱਟ ਮਾਰ ਤੋਂ ਮਾਫ਼ ਹੋਇ ਸ਼ਹਿਰਸਾਰਾ ਮੈਂ ਦਾਸ ਹੋਕੇ ਬਖ਼ਸ਼ਾਇਆ ਏ
ਬੰਦੇ ਸੁਣਦਿਆਂਸਾਰਮਨਜ਼ੂਰਕੀਤਾ ਪਾਸ ਬਾਣੀਏ ਤਾਈਂ ਬਠਾਇਆ ਏ
ਦੇਖੋ ਗੁਰੂਜੀ ਦੇ ਹੋਏ ਵਾਕ ਪੂਰੇ ਸ਼ਹਿਰ ਬਾਣੀਏਂ ਝੱਟ ਬਚਾਇਆ ਏ
ਮਾਲ ਜਿੰਨਾਂ ਪਠਾਣਾਂਦੇ ਘਰਾਂਦਾ ਸੀ ਕੱਠਾ ਕਰਕੇ ਜ਼ਬਤ ਕਰਾਇਆਏ
ਉੱਤੇਸਾਰਿਆਂ ਦੇ ਥੋੜ੍ਹਾ ਕਰਲਾਕੇ ਟਕਾ ਸ਼ਹਿਰ ਵਿਚੋਂ ਉਗਰਾਹਿਆ ਏ
ਦੋ ਲੱਖ ਹੋਇਆ ਜਮਾ ਨਕਦ ਸਾਰਾ ਬੰਦੇ ਫ਼ੌਜਨੂੰ ਤੁਰਤ ਦਵਾਇਆ ਏ
ਰਾਜ਼ੀਹੋਏਛਿਮਾਹੀਂਦੀ ਤਲਬ ਲੈਕੇ ਬੈਠ ਖ਼ਾਲਸੇ ਸ਼ੁਕਰ ਮਨਾਇਆ ਏ
ਨਬੀਖਾਨਕਿਆਂ ਵਿੱਚੋਂ ਆਨ ਮਿਲੇ ਹਾਲ ਆਪਣਾ ਸਭ ਜਤਾਇਆ ਏ
ਲੈਕੇ ਗੁਰੂਜੀਦਾ ਹੱਥ ਹੁਕਮ ਨਾਮਾਂ ਤੇਗਾਸਤਗੁਰੀਆਨ ਦਿਖਾਇਆ ਏ
ਦਯਾ ਗੁਰੂਜੀ ਦੀ ਵੱਡੀ ਇੱਨ੍ਹਾਂਉੱਤੇ ਪਾਸੋਂ ਸਿੰਘਾਂਭੀ ਆਖਸੁਨਾਇਆ ਏ
ਭੇਟਾ ਦੇਕੇ ਕੁਝ ਕਰਤਾਰ ਸਿੰਘਾ ਬੰਦੇ ਤੁਰਤ ਡੇਰਾ ਉਠਵਾਇਆ ਏ

ਪੁਵਾਧ ਦੇਸ ਨੂੰ ਬੰਦੇ ਬਹਾਦਰ ਨੇ ਆਪਣੇ ਵੱਸ ਕਰਕੇ ਤਸੱਲਤ ਬਠਾਣਾ ॥

ਕੂਚਕਰ ਮਾਲੇਰ ਤੋਂ ਬਲੀਬੰਦਾ ਰਾਏਕੋਟ ਜਗਰਾਵਾਂ ਨੂੰ ਆਂਵਦਾ ਏ

ਗਰੇਵਾਲ, ਫਲੇਵਾਲ, ਰਾਏਪੁਰੀਏ ਬੰਦਾ ਸਭ ਨੂੰ ਮਾਰ ਭਜਾਂਵਦਾ ਏ
ਫੜ ਚਹੁਦਰੀ ਨਜ਼ਰ ਨਿਆਜ਼ ਲੈਂਦਾ ਦਾਬੇ ਨਾਲ ਜ਼ਾਲਮ ਦਬਕਾਂਵਦਾਏ
ਕਾਲਾਰਾਏ ਡਰਦਾ ਅੱਗੋਂ ਆਣਮਿਲਿਆਘੋੜੇਪੰਜਤੇਜ਼ਰਲਿਆਂਵਦਾ ਏ
ਦਸਮਗੁਰੂ ਦੀਢਾਲਤਲਵਾਰ ਬਖ਼ਸ਼ੀਅੱਗੇਸਿੰਘਾਂਦੇ ਆਣ ਟਕਾਂਵਦਾਏ
ਜਿਵੇਂਰਾਏਨੂੰ ਗੁਰੂਜੀ ਬਖਸ਼ ਗਏ ਸਾਰਾ ਖੋਲ੍ਹਕੇ ਹਾਲ ਸੁਨਾਂਵਦਾ ਏ
ਬੰਦੇ ਪੁੱਛਿਆ ਖ਼ਾਲਸੇ ਠੀਕਕਹਿਆ ਕਾਲੇ ਰਾਏ ਤਾਈਂ ਛੱਡਜਾਂਵਦਾ ਏ
ਹੋਰ ਲੁੱਟ ਲਿਆ ਸਾਰੇ ਤੱਲਕੇ ਨੂੰ ਗੱਫੇ ਸਿੰਘਾਂ ਨੂੰ ਖ਼ੂਬ ਛਕਾਂਵਦਾ ਏ
ਸਰ ਕਰ ਮੁਰੰਡੇ ਤੋਂ ਨਜ਼ਰ ਲੈਕੇ ਜਲਵਾਰੇ, ਤਲਵੰਡੀ ਨੂੰ ਧਾਂਵਦਾ ਏ
ਰਾਜਪੂਤ ਰਈਸਾਂ ਦੀ ਖ਼ਬ੍ਰ ਲੈਕੇ ਡੇਰੇ ਲੁਦਿਹਾਣੇ ਜਾਕੇ ਲਾਂਵਦਾ ਏ
ਸਾਰਾ ਦੇਸ ਬੰਦੇ ਪਾਸੋ ਕੰਬ ਰਿਹਾ ਜੀਵ ਜੰਤ ਪਿਆ ਗ਼ਮ ਖਾਂਵਦਾ ਏ
ਮਾਝੇ ਮਾਲਵੇਦੇ ਸੋਹਣੇ ਚੁਣ ਬਾਂਕੇ ਫ਼ੌਜਾਂ ਆਪਣੇ ਪਾਸ ਰਖਾਂਵਦਾ ਏ
ਫ਼ਤੂਸਿੰਘ ਸਰਦਾਰ ਨਵਾਬ ਕੀਤਾ ਉਹਨੂੰ ਆਪ ਖਤਾਬ ਦਵਾਂਵਦਾ ਏ
ਓਹਦੀ ਤਾਬਿਆਕਰ ਮੱਲਵਈ ਦਿੱਤੇ ਜਥੇਦਾਰ ਵੱਡਾ ਚਾ ਬਨਾਂਵਦਾ ਏ
ਧਰਮ, ਪਰਮਹਰੀ ਭਾਈ ਰੂਪੇਕੇ ਜੋ ਹੋਰ ਫੂਲਕੇ ਨਾਲ ਰਲਾਂਵਦਾ ਏ
ਕਾਲੇਕੇ ਦੁੱਲਟ ਗਰੇਵਾਲ ਸੇਮੇ ਡਾਕੂ ਸਿੰਘ ਨਗਾਹੀਆ ਸਦਾਂਵਦਾ ਏ
ਜੀਉਨਸਿੰਘਰੰਧਾਵਾ ਤੇ ਮਾਨ ਸ਼ਾਹੀਏ ਮਾਨ ਸਭਦਾ ਬੜਾ ਵਧਾਂਵਦਾ ਏ
ਕਈ ਮਾਝੇਦੇ ਹੋਰ ਸਰਦਾਰ ਵੱਡੇ ਜਥਾ ਜੋਗ ਬੰਦਾ ਵਡਿਆਂਵਦਾ ਏ
ਰਾਮਸਿੰਘ ਤੇ ਸਿੰਘਬਿਨੋਦਬਾਵਾ ਪਾਣੀ ਪਤ ਕਰਨਾਲ ਟਕਾਂਵਦਾ ਏ
ਜੰਗੀ ਚਾਰ ਹਜ਼ਾਰ ਸਿਪਾਹੀਦੇਕੇ ਕਰੋ ਮੁਲਕਦਾ ਰਾਜ ਸਖਾਂਵਦਾ ਏ
ਸਾਨ੍ਹੇ ਵਾਲ ਬੈਠੇ ਮੁੜ ਲਾ ਡੇਰਾ ਬੰਦਾ ਦੇਸਦਾ ਟਕਾ ਉਗਾਰਾਂਹੁੰਦਾ ਏ
ਮਾਛੀਵਾੜਾ ਰੋਪੜ ਤੇ ਭਲੋਲਪੁਰਾ ਸਿੱਕਾ ਸਭ ਉੱਤੇ ਬਠਲਾਂਵਦਾ ਏ
ਬਸੀ ਕਿੜੀ ਸੰਘੋਲ ਬੀਂ ਆਦਲੈਕੇ ਸਭੇ ਫੜ ਰਈਸ ਮੰਗਾਂਵਦਾ ਏ
ਲੈਕੇ ਨੱਜ਼ਰਾਨੇ ਦਿੱਤੇ ਛੱਡ ਸਾਰੇ ਉੱਤੇ ਸਭ ਦੇ ਈਨ ਮਨਾਂਵਦਾ ਏ
ਤੰਢੇ ਜੱਮਨਾ ਦੇ ਤੀਕ ਮੁਲਕ ਸਾਰਾ ਵਿੱਚ ਦਿਣਾਂਦੇ ਫੜ ਨਿਵਾਂਵਦਾ ਏ
ਬਾਵਨਲੱਖਦਾ ਦੇਸ ਦਬਾ ਬੈਠਾ ਸਾਰੇ ਆਪਣਾ ਤਹਤ ਬਠਾਂਵਦਾ ਏ

ਧੌਣਾ ਭੰਨਕੇ ਤੁਰਕ ਨਵਾ ਲਏ ਸਿਰ ਕੋਈ ਨ ਮੂਲ ਉਠਾਂਵਦਾ ਏ
ਮਾਰੇ ਚੁਣਕੇਦੁਸ਼ਟਕਰਤਾਰ ਸਿੰਘਾ ਬੰਦਾ ਜ਼ੁਲਮਦੀ ਜੜ੍ਹ ਪੁਟਾਂਵਦਾਏ

ਵਾਕ ਕਵੀ ॥

ਲੈਕੇ ਜਮਨਾ ਥੀਂ ਸੱਤਲੁੱਜ ਤੋੜੀ ਦੇਸ ਦੁਹਾਂਦੇ ਜੋ ਵਿੱਚਘਾਰ ਭਾਈ
ਬੰਦੇਜਿੱਤਕੇ ਸਿੰਘਾਂ ਨੂੰ ਦੇ ਦਿੱਤਾ ਜ਼ਾਲਮ ਮਾਰਕੇ ਨਾਲ ਤਲਵਾਰ ਭਾਈ
ਹਿੰਦੂਧਰਮਪ੍ਰਹਿਲਾਦਜਿਉਂਰੱਖਲਿਆਝੱਟਦੁਸ੍ਰਨੂੰਸਿੰਘਜਿਉਂਮਾਰਭਾਈ
ਰਾਮਕ੍ਰਿਸ਼ਨਜਿਵੇਂਧਰਮਰਖਜਾਸੀ ਖ਼ੌਫ਼ ਜ਼ਾਲਮਾਂ ਦਾ ਸਿਰੋਂ ਟਾਰ ਭਾਈ
ਮਾਰੇਦੇਸਵਿੱਚੋਂ ਪਾਪੀ ਚੁਣਸਾਰੇ ਦਿੱਤਾ ਪਾਣੀਓਂ ਦੁੱਧ ਨਤਾਰ ਭਾਈ
ਵਿੱਚਦੇਸਸਾਰੇ ਬੰਦੇ ਧਾਂਗਪਾਈ ਪਾਪੀ ਤੁਰਕ ਹੋਗਏ ਲਾਚਾਰ ਭਾਈ
"ਮੁਹੀਤਆਜ਼ਮ ਤਾਰੀਖ਼ਦੇਵਿੱਚਲਿਖਜਾ ਮੁਸਮਾਨਨੇਨਾਲ ਵਿਚਾਰਭਾਈ
ਯਾਂਤੇ ਹੈ ਇਹਬੰਦਾ ਅਮਾਮਮਹਿਦੀ ਯਾਂਤੇ ਹੈ ਕਲਗੀ ਅਵਤਾਰ ਭਾਈ
ਬੁਰੇ ਹਾਲ ਕੀਤੇ ਬੰਦੇ ਜ਼ਾਲਮਾਂ ਦੇ ਮਾਰੇ ਤੁਰਕ ਨੇ ਕਰ ਖਵਾਰ ਭਾਈ
ਛੱਡੀ ਕਿਸੇ ਦੇ ਵਿੱਚਨ ਮੂਲ ਆਕੜਧੌਣਾਭੰਨੀਆਂਨਾਲ ਬਲਕਾਰਭਾਈ
ਜ਼ਾਲਮਬੀਰ ਬਹਾਦਰ ਸੂਰਮਾ ਭੀ ਬੰਦੇ ਜਿਹਾਨਾ ਵਿੱਚ ਸੰਸਾਰ ਭਾਈ
ਪੀਰਪੀਰਾਂਹੈਸੀ ਕਰਾਮਾਤ ਵਾਲਾ ਨਾਲੇ ਬਾਂਕਿਆਂ ਦਾ ਸਰਦਾਰ ਭਾਈ
ਚਾਹੁੰਦਾਜ਼ਾਲਮਾਂਦਾ ਉਹਸੀਨਾਸਕੂਨਾਡਾਢੀਓਸਦੇਦਿਲਸੀ ਖ਼ਾਰ ਭਾਈ
ਤੁਰਕ ਮਾਰਛਾਤੀ ਉੱਤੇ ਪੈਰਦੇਕੇ ਘੋੜੇ ਹੋਵੰਦਾ ਸੀ ਅੱਸਵਾਰ ਭਾਈ
ਜ਼ਾਲਮਤੁਰਕਜੋਓਸਦੇਹੱਥਆਯਾ ਅੱਗਵਿੱਚਦਿੱਤਾਜੀਉਂਦਾਡਾਰ ਭਾਈ
ਏਸਤਰ੍ਹਾਂਦਾ ਹਾਲ ਤਾਰੀਖ਼ ਅੰਦ੍ਰ ਹੈ ਲਿਖਿਆ ਖ਼ੂਬ ਸਵਾਰ ਭਾਈ"
ਏਸਵਾਸਤੇਤੁਰਕਸੀ ਖ਼ੌਫ਼ ਖਾਂਦੇ ਆਪੇ ਆਣ ਮਿਲਦੇ ਮਨ ਹਾਰ ਭਾਈ
ਬੰਦੇ ਸਾਮ੍ਹਣੇ ਕੋਈ ਨ ਅੜ ਸੱਕੇ ਕਰੇ ਸ਼ੇਰ ਦੇ ਵਾਂਗ ਸ਼ਕਾਰ ਭਾਈ
ਦੇਸ ਮਾਲਵਾ ਕਰਕੇ ਫ਼ਤ੍ਹੇਸਾਰਾ ਕੀਤਾ ਆਪਣੇਵਿੱਚ ਅਖ਼ਤਿਆਰਭਾਈ
ਪਾਣੀਪੱਤਕਰਨਾਲ ਥਾਨੇਸਰੋਂ ਲੈ ਵਿੱਚ ਦੇਸ ਪਾਈ ਲੁੱਟ ਮਾਰ ਭਾਈ
ਰਾਹ ਦਿੱਲੀਲਾਹੌਰਦਾਬੰਦ ਹੋਇਆ ਲੱਗੀ ਨਿੱਤ ਇਹ ਹੋਣ ਪੁਕਾਰ ਭਾਈ
ਚੜ੍ਹ ਦਿਲੀਓਂ ਤੁਰਕ ਜੋ ਆਵੰਦੇ ਸਨ ਬੰਦਾ ਲੁੱਟਦਾਸੀ ਬਲਧਾਰ ਭਾਈ

ਫੇਰਖ਼ਾਲਸੇਨਾਲ ਸਲਾਹਕਰਕੇ ਆਇਆਲੰਘ ਸਤਲੁੱਜਤੋਂ ਪਾਰ ਭਾਈ
ਦੁਆਬੇਦੇਸਦਾ ਹਾਲ ਕਰਤਾਰਸਿੰਘਾ ਹੁਣਦੇਸਤਾਂ ਨਜ਼ਰ ਗੁਜ਼ਾਰ ਭਾਈ

ਬੰਦੇ ਬਹਾਦਰ ਨੇ ਦੁਆਬੇ ਤੇ ਕਬਜ਼ਾ ਕਰਨਾ ਤੇ ਕਰਾਮਾਤਾਂ ਵਖਾਲਣੀਆਂ॥

ਬੰਦਾਪਾਰ ਸਤਲੁੱਜਥੀਂ ਲੰਘਆਇਆ ਪੈਰਵਿਚ ਦੁਆਬੇਦੇ ਪਾਨ ਲੱਗਾ
ਕੰਬ ਉੱਠਿਆ ਸੁਣਕੇ ਦੇਸ ਸਾਰਾ ਗ਼ਮ ਸਭ ਦੇ ਦਿਲਾਂ ਨੂੰ ਖਾਨ ਲੱਗਾ
ਛੱਡ ਗਏ ਅਗੇਤ੍ਰੇ ਨੱਠ ਹਾਕਮ ਪੈਰੀਂ ਦੇਸ ਸਾਰਾ ਝੱਟ ਆਨ ਲੱਗਾ
ਲੈਕੇ ਨੱਜ਼ਰਾਨੇ ਅੱਗੋਂ ਆਨ ਮਿਲੇ ਬੰਦਾ ਸਭ ਤੇ ਈਨ ਮਨਾਨ ਲੱਗਾ
ਵੱਡੇ ਚੌਧਰੀ ਜੋ ਫੱਗਵਾੜੀਏ ਸਨ ਚੂੜ੍ਹ ਮੱਲ ਆਕੇ ਬਖ਼ਸ਼ਾਨ ਲੱਗਾ
ਘੋੜੇ ਜ਼ਰਲੈਕੇ ਅੱਗੋਂ ਆਣਮਿਲੇ ਬੰਦਾ ਮੁਲਕ ਤੇ ਤਹਤ ਬਠਾਨ ਲੱਗਾ
ਮਾਰੇ ਡਰ ਦੇ ਹੱਥ ਨ ਚੁੱਕ ਸੱਕੇ ਦੇਸ ਜ਼ੋਰ ਦੇ ਨਾਲ ਦਬਾਨ ਲੱਗਾ
ਆਨ ਮਿਲੇ ਨਵਾਬ ਜਾਲੰਧਰੀ ਭੀ ਟਕੇ ਸਭ ਪਾਸੋਂ ਉਗਰ੍ਹਾਨ ਲੱਗਾ
ਡਰੂ ਦੇਸ ਦੁਆਬੇ ਦਾ ਰਿਹਾ ਮੁੱਢੋਂ ਰਯਤ ਹੋਕੇ ਝੱਟ ਲੰਘਾਨ ਲੱਗਾ
ਬੜਾ ਬੰਦੇ ਦਾ ਆਣ ਪ੍ਰਤਾਪ ਵਧਿਆ ਨਵੇਂ ਸੈਂਕੜੇ ਸਿੰਘ ਸਜਾਨਲੱਗਾ
ਚਰਨ ਪਹੁਲ ਛਕਾ ਕੇ ਸਿਖ ਕਰੇ ਨਵਾਂ ਆਪਣਾ ਪੰਥ ਰਚਾਨ ਲੱਗਾ
ਦਿਨੋਦਿਨਬੰਦਾ ਵਿਚ ਜ਼ੋਰਆਇਆ ਕਈ ਕਰਾਮਾਤਾਂ ਦਿਖਲਾਨ ਲੱਗਾ
ਸੱਖੀ ਆਪਣੀ ਨਵੀਂਹੀ ਤੋਰ ਦਿੱਤੀ ਬਚਨ ਗੁਰਾਂਦੇ ਸਭ ਭੁਲਾਨ ਲੱਗਾ
ਵਿਚ ਦੇਸਦੇ ਜ਼ਾਹਿਰਾ ਪੀਰ ਹੋਇਆ ਕਰ ਅਜ਼ਮਤਾਂ ਕਈ ਦਖਾਨ ਲੱਗਾ
ਕਰੇ ਗੱਲ ਜੇਹੜੀ ਸੱਚੀ ਝੱਟ ਹੋਵੇ ਮੂੰਹੋਂ ਵਰ ਸਰਾਪ ਸੁਨਾਨ ਲੱਗਾ
ਹੋਰਮੁਹਜਜ਼ੇ ਕਈ ਵਖਾਲਕੇਜੀ ਆਨਦੇਸ ਉਤੇ ਸਾਇਆ ਪਾਨ ਲੱਗਾ
ਦੇਖ ਸਿੱਧੀਆਂ ਓਹਦੀਆਂ ਕਰਾਮਾਤਾਂ ਹਰ ਇਕ ਆ ਹੋਣ ਹੈਰਾਨ ਲੱਗਾ
ਪੀਰ ਵਲੀ ਕੋਈ ਸਿੱਧ ਜਤੀ ਤਪੀ ਜੱਗ ਮੰਨਤਾਂ ਜਾਨ ਮਨਾਨ ਲੱਗਾ
ਕਿਤੇ ਖੂਹ ਗੇੜੇ ਬਿਨਾਂ ਢੱਗਿਆ ਦੇ ਬਿਨਾਂ ਬੱਦਲੋਂ ਮੀਂਹ ਵਰ੍ਹਾਨ ਲੱਗਾ
ਕਿਤੇ ਚਾੜ੍ਹ ਹਨੇਰੀਆਂ ਝੱਟ ਦੇਵੇ ਕਿਤੇ ਗੜਾ ਗੋਲਾ ਵਰਸਾਨ ਲੱਗਾ
ਕਿਤੇ ਵੇਂਹਦਿਆਂ ਵੇਂਹਦਿਆਂ ਛਪਜਾਵੇ ਕਈਤਰਾਂਦੇ ਰੂਪ ਵਟਾਨ ਲੱਗਾ
ਜਿੱਨੂੰ ਦੁੱਖ ਹੋਵੇ ਡਾਢਾ ਰੋਗ ਕੋਈ ਐਵੇਂ ਨਾਲ ਜ਼ਬਾਨ ਮਿਟਾਨ ਲੱਗਾ

ਦੁੱਧ ਵਾਲਿਆਂ ਨੂੰ ਦੁੱਧ ਦੇਣ ਲੱਗਾ ਪੁੱਤ ਔਂਤਿਆਂ ਦੇ ਵਸਾਨ ਲੱਗਾ
ਜੇਹੜਾ ਸ਼ਰਨ ਆਵੇ ਸੋ ਮੁਰਾਦ ਪਾਵੇ ਬੰਦਾ ਜ਼ਾਹਿਰਾ ਪੀਰ ਸਦਾਨਲੱਗਾ
ਲੋਕਵਲੀ ਭਾਰਾ ਜਾਨ ਡਰਨ ਲੱਗੇ ਦੇਸ ਆਨਕੇ ਸੀਸ ਨਵਾਨ ਲੱਗਾ
ਲੈ ਬਿਆਸਾ ਤੋਂ ਜਮਨਾ ਪਾਰਤੋੜੀ ਬੰਦਾ ਦੇਸਤੇ ਹੁਕਮ ਚਲਾਨ ਲੱਗਾ
ਹਾਕਮ ਕਿਤੇ ਭੀ ਨ ਮੁਸਲਮਾਨਰਹੇ ਸਾਰੇ ਖ਼ਾਲਸਾ ਰਾਜ ਕਮਾਨ ਲੱਗਾ
ਠਾਣੇਦਾਰ ਤਾਸੀਲਾਂ ਤੇ ਸਿੰਘ ਕੀਤੇ ਜੜ੍ਹ ਪਾਪੀਆਂ ਫੜ ਪੁਟਾਨ ਲੱਗਾ
ਬੰਦੋਬਸਤ ਦਿੱਤਾ ਹੱਥ ਖ਼ਾਲਸੇ ਦੇ ਝੰਡਾ ਧਰਮ ਦਾ ਫੇਰ ਝੁਲਾਨ ਲੱਗਾ
ਹਿੰਦੂਕਰਨਮੌਜਾਂ ਵਿਚ ਘਰਾਂ ਲੱਗੇ ਸੋਗ ਆਨ ਤੁਰਕਾਂ ਉੱਤੇ ਛਾਨ ਲੱਗਾ
ਜ਼ਾਲਮਉੱਡਗਏਧੂੜਦੇ ਬੱਦਲਾਂਜਿਉਂ ਧਰਮਹੋਣਪ੍ਰਕਾਸ਼ ਜਹਾਨ ਲੱਗਾ
ਬੇੜਾ ਧਰਮਦਾਆਨ ਕਰਤਾਰਸਿੰਘਾ ਬੰਦਾ ਫੇਰ ਰੁੜ੍ਹਦਾ ਬੰਨੇ ਲਾਨ ਲੱਗਾ

ਬੰਦੇ ਬਹਾਦਰ ਨੇ ਮਾਝੇ ਦੇਸ ਤੇ ਰਾਵੀਓਂ ਪਾਰ ਕਬਜ਼ਾ ਕਰਨਾ ॥

ਬੰਦਾਲੰਘ ਬਿਆਸਾ ਤੋਂ ਪਾਰ ਆਇਆ ਕਰ ਮਾਝੇ ਦੇ ਵੱਲ ਚੜ੍ਹਾਈਆਂ ਨੇ
ਸਾਲਪੈਂਹਠਵਾਂ ਗਿਆਸੀ ਬੀਤਸਾਰਾ ਵਾਗਾਂਖ਼ਾਲਸੇਨੇ ਜਦੋਂਚਾਈਆਂ ਨੇ
ਅੱਗੋਂ ਲੈ ਨਜ਼ਰਾਂ ਮਿਲੇ ਲੋਕ ਸਾਰੇ ਅੱਖਾਂ ਕਿਸੇ ਨ ਉਤ੍ਹਾਂ ਉਠਾਈਆਂ ਨੇ
ਸੁਰਸਿੰਘ ਪੱਟੀ ਤੇ ਝਪਾਲ ਅਲਗੋਂ ਈਨਾ ਸਿੰਘ ਪੁਰੇ ਤੇ ਮਨਾਈਆਂਨੇ
ਖੇਮਕਰਨ ਤੇ ਚੂਨ੍ਹੀਆਂ ਸਭ ਤਲਕਾ ਗੜ੍ਹੀਆਂ ਜਾ ਕਸੂਰਛਡਵਾਈਆਂਨੇ
ਹੱਥਚੁੱਕਿਆ ਕਿਸੇ ਨ ਮੂਲਅੱਗੋਂ ਰਾਵੀਤੀਕ ਹੋਗਈਆਂ ਸਫਾਈਆਂ ਨੇ
ਲਿਆਖੋਹ ਬੁਤਾਲਾ ਤੇ ਸੱਠਿਆਲਾ ਨੱਠੇ ਦੇਕੇ ਤੁਰਕ ਦੁਹਾਈਆਂ ਨੇ
ਫੇਰ ਜਾ ਪਠਾਨ ਦੇ ਕੋਟ ਪਿਆ ਕੀਤੀ ਕਿਸੇ ਨ ਚੂੰ ਚੁਰਾਈਆਂ ਨੇ
ਲਈਦੂਣ ਦਬਾ ਜੱਸਵਾਲੀਏ ਦੀ ਕਰ ਲਏ ਟਕੇ ਉਗਰਾਹੀਆਂ ਨੇ
ਨੱਗਰਆਦ ਬਸੋਲੀ ਪੜੋਲ ਤੀਕਰ ਬੰਦੇ ਰੱਯਤਾਂ ਸਭ ਝੁਕਾਈਆਂ ਨੇ
ਆਪੇਆਣਰਾਜੇਅੱਗੋਂ ਮਿਲਣ ਲੱਗੇ ਮਾਰੇਖੌਫ਼ ਜੈਦਿਆਂ ਬੁਲਾਈਆਂ ਨੇ
ਜਾਂਦਾਈਨਮਨਾਉਂਦਾ ਰਾਜਿਆਂ ਤੇ ਨਵੇਂ ਠਾਣੇ ਤਾਸੀਲਾਂ ਬਨਾਈਆਂ ਨੇ
ਟਕਾਦੇਵਨਾਦਿੱਲੀਦਾ ਬੰਦ ਕੀਤਾ ਬਾਦਸ਼ਾਹੀ ਈਨਾ ਚਾ ਹਟਾਈਆਂ ਨੇ
ਦਿਹੋ ਮਾਮਲਾ ਦੇਸਦਾ ਖ਼ਾਲਸੇ ਨੂੰ ਸਾਰੇ ਡੌਂਡੀਆਂ ਏਹ ਪਟਵਾਈਆਂ ਨੇ

ਘੋੜਾ ਫੇਰਕੇ ਦੇਸਦੇ ਵਿੱਚ ਸਾਰੇ ਕੀਤਾ ਸਰ ਵੱਟਾਂ ਸੱਭੇ ਢਾਹੀਆਂ ਨੇ
ਡੇਰੇ ਲਾਕੇ ਸ਼ਹਿਰ ਹੁਸ਼ਿਆਰਪੁਰੇ ਡੋਰਾਂ ਹੱਥ ਕਰਤਾਰ ਫੜਾਈਆਂ ਨੇ

ਵਾਕ ਕਵੀ ॥

ਪਾਣੀਪੱਤ ਕਰਨਾਲ ਤੇ ਝੱਲ ਝੰਡੂ ਲੈਕੇ ਤੱਲਵੰਡੀ ਤੱਕ ਜਾਨ ਬੇਲੀ
ਬੋਹਤਾਔਰਬੁਲਾਡਾ ਤੇ ਰਾਣੀਆਂ ਜੋ ਬੀਘੜਕਾਕੜੇਵਾਰ ਪਛਾਨ ਬੇਲੀ
ਹਾਂਸੀਸਣੇਹਸਾਰਦੇਸਾਮਲੀਭੀ ਕੈਂਥਲ, ਜੀਂਦ ਤਰਾਵੜੀ ਮਾਨ ਬੇਲੀ
ਨਜ਼ੀਮਾਂਬਾਦਸਰਸਾ ਲੈ ਫ਼ੀਰੋਜ਼ਪੁਰ ਨੂੰ ਅੱਗੇ ਜਾਨ ਕਸੂਰਪਠਾਨ ਬੇਲੀ
ਸ਼ੇਹਰਕੋਟਪਠਾਨ ਲਾਹੌਰ ਚੂਹਣੀ ਲਖਦੂਣਜਸਵਾਲ ਸੁਜਾਨ ਬੇਲੀ
ਰੋਪੜ ਸਣੇ ਜਲੰਧਰ ਕਾਂਗੜੇ ਦੇ ਨਾਹਨੇਸ ਦਾ ਦੇਸ ਸੋਹਾਨ ਬੇਲੀ
ਝੰਡੀਦੜਪਦੁਆਬਾਤੇਦੇਸਮਾਝਾ ਬਾਂਗਰ ਮਾਲਵਾ ਕਰੀਂ ਬਿਆਨ ਬੇਲੀ
ਲੰਮੇ ਦੇਸ ਪੁਵਾਧਦੇ ਵਿੱਚਸਾਰੇ ਘੋੜਾ ਫੇਰਲਿਆ ਬੰਦੇ ਆਨ ਬੇਲੀ
ਏਨਾਮੁਲਕਦਿਨਾਂਵਿੱਚਵੱਸਕੀਤਾ ਆਕੀ ਛੱਡਿਆ ਨ ਮੁਸਲਮਾਨ ਬੇਲੀ
ਦੋਹੀਫਿਰੀਆਕੇਮੁੜ ਖ਼ਾਲਸੇਦੀ ਕੀਤੇ ਜ਼ੇਰ ਸਭ ਮੁਗ਼ਲ ਪਠਾਨ ਬੇਲੀ
ਥਾਂ ਥਾਂ ਉੱਤੇ ਸਿੰਘਾਂ ਤਾਈਂ ਬੰਦੇ ਝੱਟ ਕਰ ਦਿੱਤਾ ਹੁਕਮਰਾਨ ਬੇਲੀ
ਦਿੱਤਾਵੰਡਸਰਦਾਰਾਂਨੂੰਮੁਲਕਸਾਰਾ ਲੱਗਾ ਖ਼ਾਲਸਾ ਹੁਕਮ ਕਮਾਨ ਬੇਲੀ
ਜ਼ਾਲਮਦੇਸਦੇਮਾਰਕੇ ਚੂਰਕੀਤੇ ਹੋਇਆ ਚੈਨ ਤੇ ਅਮਨ ਅਮਾਨ ਬੇਲੀ
ਆਪ ਰਿਹਾ ਫ਼ਕੀਰ ਕਰਤਾਰਸਿੰਘਾ ਸਿੰਘਰਾਜਦਾ ਕੱਮ ਚਲਾਨ ਬੇਲੀ

ਬੰਦੇ ਬਹਾਦਰ ਨੇ ਚੜ੍ਹਾਈ ਕਰਨੀ ਬਜਵਾੜੇ ਤੇ ਤੇ ਕੱਠ ਕਰਨਾ ਤੁਰਕਾਂ ਨੇ ॥

ਬੰਦਾ ਚੜ੍ਹਕੇਸ਼ਹਿਰਹੁਸ਼ਿਆਰਪੁਰਿਓਂ ਗਿਆ ਵੱਲਕੀਰਤਪੁਰੇ ਆ ਜਾਣੋਂ
ਓਥੋਂ ਚੱਲ ਆਨੰਦ ਪੁਰ ਲਾ ਡੇਰੇ ਗੁਰੂ ਥਾਨ ਪ੍ਰਸਾਦ ਕਰਾ ਜਾਣੋਂ
ਪੂਜਾ ਜਾ ਕੀਤੀ ਗੁਰਦੁਵਾਰਿਆਂ ਦੀ ਜ਼ਰ ਨਕਦੀ ਭੇਟ ਝੜਾ ਜਾਣੋਂ
ਕੁਝ ਦਿਣ ਰਿਹਾ ਖ਼ੁਸ਼ੀ ਨਾਲ ਬੰਦਾ ਫੇਰ ਚਲਿਆ ਕੂਚ ਸੁਨਾ ਜਾਣੋਂ
ਸ਼ੱਮਸ ਖ਼ਾਂ ਬਜਵਾੜੀਆ ਖ਼ਾਨ ਵੱਡਾ ਓਸ ਮੰਨਿਆ ਡਰ ਨ ਕਾ ਜਾਣੋਂ
5 ਤਾਂ ਮਿਲਣਆਇਆਕੁੱਝਨਜ਼ਰਲੈਕੇਨਾਤੇਨੱਠਗਿਆ ਖ਼ੌਫ਼ ਖਾ ਜਾਣੋਂ
ਬੰਦਾ ਸੁਣਕੇ ਗ਼ਜ਼ਬਦੇ ਵਿੱਚ ਆਇਆ ਲੈਕੇ ਚੱਲਿਆਫ਼ੌਜਨੂੰਧਾ ਜਾਣੋਂ

ਅੱਗੋਂ ਓਸ ਭੀ ਢਿੱਲ ਨ ਮੂਲਕੀਤੀ ਹੋਇਆ ਸਾਮ੍ਹਣੇ ਵੱਜ ਵਜਾ ਜਾਣੋਂ
ਵਿੱਚ ਦੇਸ ਦੇ ਭੇਜ ਜਾਸੂਸ ਸਾਰੇ ਦਿੱਤੀ ਓਸਨੇ ਖ਼ਬਰ ਪੁਚਾ ਜਾਣੋਂ
ਆਸ ਪਾਸ ਦੇ ਸਾਨ ਰਈਸ ਜਿਹੜੇ ਲਏ ਖ਼ਾਨ ਨੇ ਕੁੱਲ ਬੁਲਾ ਜਾਣੋਂ
ਅੱਹੀਆਪੁਰਦਾਖ਼ਾਨ ਦਲੇਰ ਆਇਆ ਨਾਲਟਾਂਡੀਏ ਕੁੱਝ ਰਲਾ ਜਾਣੋਂ
ਆਏ ਚੜ੍ਹ ਕੇ ਖ਼ਾਨ ਦਸੂਹੇ ਵਾਲੇ ਚੱਲੇ ਨਾਲ ਮੁਕੇਰੀਏ ਚਾ ਜਾਣੋਂ
ਚੜ੍ਹੇ ਖ਼ਾਨ ਬਹਾਦ੍ਰ ਪੁਰੋਂ ਵੱਡੇ ਵੱਡੀ ਬਸੀ ਥੋਂ ਕਦਮ ਉਠਾ ਜਾਣੋਂ
ਕੱਠੇ ਆਨ ਕੇ ਪੀਰ ਫ਼ਕੀਰ ਹੋਏ ਕਰਾਮਾਤਾਂ ਦੇ ਵਿੱਚ ਖ਼ੁਦਾ ਜਾਣੋਂ
ਵੱਡਾ ਸੱਯਦ ਪੀਰ ਮੁਕੇਰੀਆਂ ਦਾ ਜਿਦੇ ਵਿੱਚ ਹੰਕਾਰ ਬਲਾ ਜਾਣੋਂ
ਆਖੇ ਕੀ ਮੇਰੇ ਅੱਗੇ ਚੀਜ਼ ਬੰਦਾ ਐਵੇਂ ਦਿਆਂਗਾ ਮਾਰ ਮੁਕਾ ਜਾਣੋਂ
ਕਿਹੜੀ ਗੱਲ ਦੇ ਵਿੱਚਨੇ ਬੀਰਓਹਦੇ ਫੂਕਦਿਆਂਗਾ ਝੱਟਜਲਾ ਜਾਣੋਂ
ਮੇਰੀ ਤਾਬਿਆ ਜਿੱਬਰਾਈਲ ਹੋਰੀ ਜੋ ਮਵੱਕਲਾਂ ਦੇ ਬਾਦਸ਼ਾਹ ਜਾਣੋਂ
ਵਿਤੋਂ ਵਧਕੇ ਮਾਰਦਾ ਪਿਆ ਖੱਪਾਂ ਆਸਾ ਹੱਥ ਤਸਬੀ ਗਲ ਪਾ ਜਾਣੋਂ
ਦੀਨ ਮਜ੍ਹਬੀ ਹੋਰ ਸੁਨਾ ਗੱਲਾਂ ਰਿਹਾ ਮੋਮਨਾ ਜੋਸ਼ ਚੜ੍ਹਾ ਜਾਣੋਂ
ਓਸ ਸੈਂਕੜੇ ਲੜਨ ਤੇ ਤਿਆਰ ਕੀਤੇ ਦੀਨ ਮਜ੍ਹਬੀ ਜੋਸ਼ ਵਧਾ ਜਾਣੋਂ
ਹੋਰ ਮੌਲਵੀ ਪੀਰ ਫ਼ਕੀਰ ਸਾਰੇ ਕੱਠੇ ਬੱਜਵਾੜੇ ਹੋਏ ਆ ਜਾਣੋਂ
ਮੀਰਾਂ ਸੈਦ ਵੱਡੀ ਕਰਾਮਾਤਵਾਲਾ ਸ਼ਾਹ ਸਾਹਿਬਭੀ ਸਜ ਸਜਾ ਜਾਣੋਂ
ਸੈਦ ਅਲੀ ਸ਼ਾਹ ਚਿਸ਼ਤੀ ਆ ਗਿਆ ਕੱਛ ਵਿੱਚ ਕੁਰਾਨ ਦਬਾ ਜਾਣੋਂ
ਝੱਟ ਪੀਰ ਜਾਲੰਧਰੀ ਚੜ੍ਹ ਆਏ ਅਗੇ ਕਈ ਮੁਰੀਦਾਂ ਨੂੰ ਲਾ ਜਾਣੋਂ
ਕੱਠੇ ਹੋਕੇ ਦੀਨ ਦੀ ਮਦਦ ਆਏ ਦਿੱਤਾ ਝੱਟ ਮਾਰੂ ਖੜਕਾ ਜਾਣੋਂ
ਕੱਠੀ ਫ਼ੌਜ ਬਜਵਾੜੇ ਦੇ ਪਾਸ ਹੋਈ ਝੰਡੇ ਵਿੱਚ ਮੈਦਾਨ ਝੁਲਾ ਜਾਣੋਂ
ਹੋਇਆ ਦਸ ਹਜ਼ਾਰ ਆ ਤੁਰਕ ਕੱਠਾ ਨਾਰ੍ਹੇ ਮਾਰਦੇ ਧੂੜ ਧੁਮਾ ਜਾਣੋਂ
ਸਿੰਘ ਚੋਣਵੇਂ ਦੋ ਹਜ਼ਾਰ ਲੈ ਕੇ ਬੰਦਾ ਓਧਰੋਂ ਆਇਆ ਧਾ ਜਾਣੋਂ
ਪਿਆ ਸ਼ੇਰਦੇਵਾਂਗਕਰਤਾਰਸਿੰਘਾ ਜਿਵੇਂ ਆਇਆ ਹੜ ਦਰਯਾ ਜਾਣੋਂ

### ਬੱਜਵਾੜੇ ਦੀ ਲੜਾਈ ॥

ਦੋਹਾਂ ਪਾਸਿਆਂ ਤੋਂ ਫ਼ੌਜਾਂ ਢੁਕਪਈਆਂ ਗੱਜੇ ਸੂਰਮੇ ਵਿੱਚ ਮੈਦਾਨ ਯਾਰੋ

ਮਾਰੂ ਵੱਜਿਆ ਜੰਗ ਮੈਦਾਨ ਅੰਦ੍ਰ ਲੱਥੇ ਸੈਂਕੜੇ ਆਨ ਜਵਾਨ ਯਾਰੋ
ਏਧ੍ਰਸਿੰਘਅਕਾਲਅਕਾਲਕਹਿੰਦੇਅੈਲੀਅੈਲੀ ਕਹਿੰਦੇਮੁਸਲਮਾਨ ਯਾਰੋ
ਲੱਗੀਗੋਲੀਬੰਦੂਕਤਲਵਾਰਚੱਲਣਨੇਜ਼ਾ ਬਰਛੀਆਂ ਤੀਰ ਕਮਾਨ ਯਾਰੋ
ਕਟਾਵੱਢ ਹੋਈ ਦੋਹਾਂ ਪਾਸਿਆਂ ਥੀਂ ਹੋਏ ਸੂਰਮੇ ਲਹੂ ਲੁਹਾਨ ਯਾਰੋ
ਕਈ ਮਾਵਾਂ ਦੇ ਪੁੱਤ ਸ਼ਹੀਦ ਹੋਏ ਲਹੂ ਮਿੱਝ ਦੇ ਮੱਚ ਗਏ ਘਾਨ ਯਾਰੋ
ਫ਼ੌਜ ਖ਼ਾਲਸੇਵਿੱਚਜਰਨੈਲ ਬੰਦਾ ਦੂਜੀ ਵੱਲਸੀਗਾ ਸ਼ਮਸ ਖ਼ਾਨ ਯਾਰੋ
ਦੇਂਦੇਫਿਰਨ ਦਲੇਰੀਆਂ ਲੜਦਿਆਂ ਨੂੰ ਹਲਾ ਸ਼ੇਰੀਦੇਦਿਲਵਧਾਨ ਯਾਰੋ
ਘੋੜੇ ਚੜ੍ਹ ਦਲੇਰ ਖ਼ਾਂ ਫਿਰੇ ਭੱਜਾ ਨੇਜਾ ਹੱਥ ਤਲਵਾਰ ਮਿਆਨ ਯਾਰੋ
ਸਿਰੋਂ ਪੈਰਾਂ ਤੋੜੀ ਲੋਹੇ ਨਾਲ ਮੜ੍ਹੇ ਵੱਡੇ ਸੂਰਮੇ ਮੁਗ਼ਲ ਪਠਾਨ ਯਾਰੋ
ਫ਼ਤੇ ਸਿੰਘ ਹੱਲੇ ਉੱਤੇ ਕਰੇ ਹਲਾ ਹੱਥ ਦੇਖ ਕੇ ਤੁਰਕ ਘਬਰਾਨ ਯਾਰੋ
ਬਾਜ ਸਿੰਘ ਮਾਰੇ ਝੱਟ ਬਾਜ ਵਾਲੇ ਵਧ ਵਧ ਕੇ ਹੱਥ ਦਖਾਨ ਯਾਰੋ
ਉਹ ਲੜਨ ਬੱਧੇ ਰੁੱਧੇ ਹਾਕਮਾਂ ਦੇ ਲੜੇ ਖ਼ਲਸਾ ਤੋੜ ਕੇ ਜਾਨ ਯਾਰੋ
ਸਿੰਘ ਪੈਨ ਜਿਹੜੇ ਪਾਸੇ ਕਰ ਹੱਲਾ ਪੈਰ ਫ਼ੌਜ ਦੇ ਝੱਟ ਹਲਾਨ ਯਾਰੋ
ਜਿੱਥੇ ਜ਼ੋਰ ਪੈ ਜਾਏ ਆ ਦੁਸ਼ਮਣਾਂ ਦਾ ਬੰਦਾ ਪਹੁੰਚਦਾ ਲੈ ਕਮਾਨ ਯਾਰੋ
ਮੀਂਹ ਵਾਂਗ ਛੱਡੇਓਥੇ ਤੀਰ ਤਿੱਖੇ ਜਿਹੜੇ ਕੱਢ ਲੈਜਾਨ ਪਰਾਨ ਯਾਰੋ
ਉੱਤੇ ਘੋੜਿਆਂ ਚੜ੍ਹੇ ਸਰਦਾਰ ਬਾਂਕੇ ਅੱਗੇ ਹੋਕੇ ਫ਼ੌਜ ਲੜਾਨ ਯਾਰੋ
ਲੜੋ ਮਰੋ ਮਾਰੋ ਅੱਜ ਖ਼ਾਲਸਾ ਜੀ ਵੇਲਾ ਨਹੀਂ ਜੇ ਪੈਰ ਹਟਾਨ ਯਾਰੋ
ਜੇ ਜਿੱਤੋ ਗੇ ਪਾਓਗੇ ਰਾਜ ਤੁਸੀਂ ਲੜ ਮਰੋ ਤੇ ਜੱਸ ਜਹਾਨ ਯਾਰੋ
ਹੋਰ ਗੁਰਾਂ ਦੇ ਵਾਕ ਸੁਨਾ ਕੇ ਤੇ ਉੱਤੇ ਦੁਸ਼ਮਣਾਂ ਫ਼ੌਜ ਝੁਕਾਨ ਯਾਰੋ
ਅੱਗੇ ਸਿੰਘ ਕਦੋਂ ਪਿਛਾਂ ਹਟਨਜੋਗੇ ਜਿਨ੍ਹਾਂ ਤਲੀ ਉੱਤੇਰੱਖੀਜਾਨ ਯਾਰੋ
ਮਾਰ ਮਾਰ ਕੇ ਲਾਹ ਸਥਾਰ ਸੁੱਟੇ ਉੱਤੇ ਲੋਥ ਦੇ ਲੋਥ ਚੜ੍ਹਾਨ ਯਾਰੋ
ਕੱਲੇ ਕੱਲੇ ਜਿੱਥੇ ਸਿੰਘ ਜਾ ਅੜਦੇ ਦਸਾਂ ਦਸਾਂ ਨੂੰ ਮਾਰ ਮੁਕਾਨ ਯਾਰੋ
ਜੀਦਾਜ਼ੋਰਪੈਂਦਾਓਹੋ ਦੱਬ ਲੈਂਦਾ ਉੱਤੇ ਸਾਰ ਦੇ ਸਾਰ ਖੜਕਾਨ ਯਾਰੋ
ਦੋਹਾਂ ਦਲਾਂ ਨੂੰ ਫ਼ਤ੍ਹੇ ਦਾ ਚਾ ਹੈ ਸੀ ਜਿੰਨਾਂ ਜ਼ੋਰ ਸੀ ਆਪਣਾ ਲਾਨ ਯਾਰੋ
ਮੋਏਸੂਰਮੇ ਕਈ ਕਰਤਾਰਸਿੰਘਾਇਹਾ ਮਚਿਆ ਆਨ ਘਮਸਾਨ ਯਾਰੋ

ਮੌਲਵੀਆਂ ਤੇ ਪੀਰਾਂ ਨੇ ਜਾਦੂ ਟੂਣੇ, ਨਕਸ਼ ਲਿਖ ਲਿਖ ਫੂਕਣੇ ॥(ਮੁਃ)

ਜਦੋਂ ਆਣਕੇ ਸਿੰਘਾਂਦਾ ਜ਼ੋਰ ਪਿਆ ਮੁਸਲਮਾਨ ਸਾਰੇਘਬਰਾਨ ਲੱਗੇ
ਅੱਗੇ ਹੋ ਕੇ ਲੜੇ ਨ ਖ਼ਾਨ ਕੋਈ ਪੈਰ ਹੱਟ ਪਿਛਾਂ ਖਸਕਾਨ ਲੱਗੇ
ਗਈ ਸਿੰਘਾਂ ਦੀ ਨਹੀਂ ਤਲਵਾਰ ਝੱਲੀ ਹੱਟ ਹੱਟ ਕੇ ਜਾਨਬਚਾਨਲਗੇ
ਕੱਠੇ ਹੋਕੇ ਸ਼ੱਮਸ ਖ਼ਾਨ ਹੋਰੀ ਅੱਗੇ ਪੀਰਾਂ ਦੇ ਵਾਸਤੇ ਪਾਨ ਲੱਗੇ
ਕੋਈ ਕਰੋ ਮਦਦ ਸਾਡੀ ਏਸ ਵੇਲੇ ਸਿੰਘ ਫ਼ੌਜ ਨੂੰ ਮਾਰ ਮੁਕਾਨ ਲੱਗੇ
ਪੀਰਾਂ ਆਖਿਆ ਲੜੋ ਦਲੇਰ ਹੋ ਕੇ ਗੱਲਾਂ ਕਰ ਐਵੇਂ ਪਰਚਾਨ ਲੱਗੇ
ਲਿਖ ਲਿਖ ਜਾਦੂ ਟੂਣੇ ਨਕਸ਼ ਕਈ ਵਿੱਚ ਅੱਗ ਦੇ ਪਾ ਧੁਖਾਨ ਲੱਗੇ
ਲੈ ਤਸਬੀਆਂ ਹੱਥਾਂ ਦੇ ਵਿੱਚ ਬੈਠੇ ਪੜ੍ਹ ਸੈਫ਼ੀਆਂ ਫੂਕ ਚਲਾਨ ਲੱਗੇ
ਕਈ ਫੋਲ ਕਤਾਬ ਤੇ ਵਰਕ ਵੇਖਨ ਕਈ ਬੈਠ ਕੇ ਪੜ੍ਹਨ ਕੁਰਾਨ ਲੱਗੇ
ਕਈ ਇਸਮਆਜ਼ੂਮ ਪੜ੍ਹਫੂਕਰਹੇਯਾਦ ਕਰਨ ਹਜ਼ਰਤਸੁਲੇਮਾਨ ਲੱਗੇ
ਬੰਦੇ ਉੱਤੇ ਨ ਕਿਸੇ ਦੀ ਪੇਸ਼ ਗਈ ਐਵੇਂ ਮੁਫ਼ਤ ਦੇ ਸਿਰ ਖਪਾਨ ਲੱਗੇ
ਕਹਿੰਦੇ ਯਾ ਅੱਲਾ ਬੰਦਾ ਸ਼ੈ ਕੀ ਏ ਵਿੱਚ ਦਿਲਾਂਦੇ ਪੀਰ ਸ਼ਰਮਾਨ ਲੱਗੇ
ਬੰਦੇ ਛੱਡਿਆ ਗੁਰਾਂ ਦਾ ਤੀਰ ਲੈਕੇ ਉੱਡੀ ਧੂੜ ਭੱਜਣ ਤੁਰਕਾਨ ਲੱਗੇ
ਧੁੰਦੂਕਾਰਪੈਗਿਆ ਕਰਤਾਰਸਿੰਘਾ ਬਹਿਓਂ ਤੁਰਕਸਾਰੇ ਗ਼ਮਖਾਨ ਲੱਗੇ

ਸ਼ਮਸ ਖਾਨ ਨੇ ਨਠ ਜਾਣਾ ਤੇ ਫ਼ਤੇ੍ਹ ਪਾਣੀ ਬੰਦੇ ਬਹਾਦਰ ਨੇ ॥

ਸਤਿ ਗੁਰਾਂ ਦਾ ਛੱਡਿਆ ਤੀਰ ਬੰਦੇ ਆਂਧੀ ਜ਼ੋਰ ਦੀ ਘੱਤ ਗੁਬਾਰ ਚੱਲੀ
ਸਿੰਘਾਂਬੋਲਹੱਲਾਇਕੋਵਾਰਦਿੱਤਾਡਾਢੀ ਗਜ਼ਬਦੀ ਆਨ ਤਲਵਾਰ ਚੱਲੀ
ਦਲਾਉਰਖ਼ਾਂਮੋਇਆਸ਼ੱਮਸਖ਼ਾਨ ਭੱਜਾ ਬੁਰੀ ਗੋਲੀ ਬੰਦੂਕਕਟਾਰ ਚੱਲੀ
ਭੱਜੇ ਜਾਂਦਿਆਂ ਤੇ ਸਿੰਘਾਂ ਵਾਢ ਘੱਤੀ ਵਿੱਚ ਜੰਗਦੇਲਹੂਦੀ ਧਾਰ ਚੱਲੀ
ਜੀਦੇ ਸਿਰ ਪੈਂਦੀ ਤੇਗ਼ ਖ਼ਾਲਸੇ ਦੀ ਸੁੱਕੀ ਮਾਰ ਜਵਾਨ ਨੂੰ ਪਾਰ ਚੱਲੀ
ਸਿੰਘਾਂ ਵਾਂਗ ਬਾਜਾਂ ਆਹੂਲਾਹਸੁੱਟੇ ਤੁਰਕ ਉੱਡਅੱਗੇ ਕੂੰਜਾਂ ਡਾਰਚੱਲੀ
ਪਿਛਾਂ ਮੁੜ ਕੇ ਕਿਸੇ ਨ ਫੇਰ ਡਿੱਠਾ ਭੱਜ ਫ਼ੌਜ ਸਾਰੀ ਇੱਕੋ ਵਾਰ ਚੱਲੀ
ਹੋਈ ਬੰਦੇ ਦੀ ਫ਼ਤੇ੍ਹ ਕਰਤਾਰ ਸਿੰਘਾ ਫ਼ੌਜ ਮੁਸਲਮਾਨੀ ਸਾਰੀਹਾਰਚੱਲੀ

ਰਾਹੋਂ ਥੋਂ ਹੋਕੇ ਕੀਰਤ ਪੁਰੇ ਆਉਨਾ ਬੰਦੇ ਬਹਾਦਰ ਨੇ ਤੇ ਮਿਲਨਾ ਗੁਰਬਖ਼ਸ਼ ਸਾਧ ਨੇ ॥

ਸਤਾਰਾਂ ਸੌਦਾਛਿਆਠਵਾਂ ਸਾਲ ਹੈਸੀ ਬੰਦਾ ਫ਼ੜ੍ਹਾ ਬਜਵਾੜੇ ਤੇਪਾਵੰਦਾ ਏ
ਸਿੰਘ ਹੋਏ ਸ਼ਹੀਦ ਸੌ ਫੂਕ ਦਿੱਤੇ ਫੱਟੇ ਰਹੇ ਸੋ ਨਾਲ ਉਠਾਵੰਦਾ ਏ
ਫੇਰ ਕਰਕੇ ਕੂਚ ਸ਼ਤਾਬ ਓਥੋਂ ਡੇਰੇ ਵਿੱਚ ਰਾਹੋਂ ਜਾਕੇ ਲਾਵੰਦਾ ਏ
ਕੁੱਝ ਦਿਨ ਥਕੇਵੇਂ ਨੂੰ ਲਾਹ ਕੇ ਜੀ ਅੱਗੇ ਵੱਲ ਕੀਰਤਪੁਰੇ ਆਵੰਦਾ ਏ
ਕੀਤੀ ਮੱਨਤਾ ਗੁਰੂ ਦਵਾਰਿਆਂ ਦੀ ਬਹੁਤਾ ਕਰ ਪ੍ਰਸ਼ਾਦ ਝੜ੍ਹਾਵੰਦਾ ਏ
ਨਿੱਤ ਲਾਉਂਦਾ ਬੈਠ ਦੀਵਾਨ ਵੱਡੇ ਸਾਰਾਦੇਸ ਆ ਸੀਸ ਨਵਾਵੰਦਾ ਏ
ਇਰਦ ਗਿਰਦ ਦੇ ਚਹੁਦਰੀ ਆਨਮਿਲੇ ਸਿਰੋਪਾਸਭਤਾਈਂਦਵਾਵੰਦਾ ਏ
ਰਾਜਾਨਾਲਾਗੜ੍ਹੀਆ ਆਇਆ ਚੱਲਕੇਜੀ ਹੱਥ ਜੋੜਕੇ ਭੇਟ ਝੜ੍ਹਾਵੰਦਾ ਏ
ਰੋਜ਼ ਬੈਠਕੇ ਵਿੱਚ ਦੀਵਾਨ ਬੰਦਾ ਵਾਰਾਂ ਢਾਡੀਆਂ ਕੋਲੋਂ ਲਵਾਵੰਦਾ ਏ
ਕਈ ਦੇ ਦਲੇਰੀਆਂ ਖ਼ਾਲਸੇ ਨੂੰ ਵਾਂਗ ਸ਼ੇਰ ਦੇ ਦਿਲ ਵਧਾਵੰਦਾ ਏ
ਇੱਕਦਿਨਗੁਰਬਖਸ਼ਭੀ ਆ ਗਿਆ ਅੱਗੋਂ ਖ਼ਾਲਸਾ ਫਤ੍ਹੇਗਜਾਵੰਦਾ ਏ
ਸਾਧ ਜਾਕੇ ਬੰਦੇ ਦੇ ਪਾਸ ਬੈਠਾ ਸਾਰਾ ਆਪਣਾ ਹਾਲ ਸੁਨਾਵੰਦਾ ਏ
ਸੇਵਾਗੁਰੂਜੀਜਿਸਤਰਾਂਬਖਸ਼ਗਏ ਸਾਰਾ ਪਿਛਲਾਹਾਲ ਜਤਾਵੰਦਾ ਏ
ਮੈਨੂੰ ਰਾਇਗੁਲਾਬ ਨੇ ਕੱਢ ਦਿੱਤਾ ਮੇਰਾ ਦੁੱਖ ਕਲੇਜੜਾ ਖਾਵੰਦਾ ਏ
ਮੈਨੂੰ ਕੱਢਿਆ ਮਾਰ ਆਨੰਦਪੁਰੋਂਗੱਦੀ ਮੱਲ ਬੈਠਾ ਵਰਸਾਵੰਦਾ ਏ
ਪੂਜਾ ਸੰਗਤਾਂਥੋਂ ਲੈਣ ਲੱਗਪਿਆ ਗੁਰੂ ਆਪਣੇਤਾਈਂ ਸਦਾਵੰਦਾ ਏ
ਗੱਦੀਖ਼ਾਲਸਾਜੀਉਹਤਾਂ ਪੰਥਦੀਏ ਸੋਢੀ ਸਿਰ ਕਿਉਂਛਤ੍ਰਝੁਲਾਵੰਦਾ ਏ
ਝੂਠਾਕਰੇਬਰਾਬਰੀ ਗੁਰਾਂਦੀਉਹ ਉਹ ਦਾ ਹੱਕ ਨਾਹੀਂ ਬੱਤਲਾਵੰਦਾ ਏ
ਬੰਦੇ ਪੁੱਛਿਆ ਸਿੰਘਾਂ ਨੇ ਦੱਸਦਿੱਤਾ ਹੈ ਸੱਚ ਜੋ ਸਾਧ ਅਲਾਵੰਦਾ ਏ
ਬੰਦਾ ਆਖਦਾ ਸੰਤਜੀ ਰੰਗ ਦੇਖੋ ਕੀ ਤੁਸਾਂ ਨੂੰ ਗੁਰੂ ਦਖਾਵੰਦਾ ਏ
ਚਾਰਸਾਲਰਹੀ ਬਾਕੀ ਉਮਰ ਓਹਦੀ ਜੱਦ ਓਸਦੀ ਗੁਰੂਗਵਾਵੰਦਾ ਏ
ਤੇਹਦੀਮਰੇ ਉਲਾਦ ਨ ਰਹੇ ਪਿੱਛੇ ਇਹੋ ਵਾਹਿਗੁਰੂ ਦੇ ਮਨ ਭਾਵੰਦਾ ਏ
ਗੱਦੀ ਪੰਥਦੀ ਪੰਥਦੇ ਪਾਸ ਰਹਿਸੀ ਬੰਸ ਜੜ੍ਹਾਂਥੋਂ ਓਸਦਾ ਜਾਵੰਦਾ ਏ
ਠੀਕਸੱਚਹੋਈਜਿਹੜੀਕਹੀਬੰਦੇ ਕਹਿਆਸਾਧਦਾਕੌਣ ਉਲਟਾਵੰਦਾ ਏ

ਚਾਰੇ ਪੁੱਤ ਓਹਦੇ ਵਾਰੋ ਵਾਰ ਮੋਏ ਪਿੱਛੇ ਇੱਕ ਨ ਜੀ ਰਹਾਵੰਦਾ ਏ
ਗੱਦੀਖ਼ਾਲਸੇ ਲਈ ਕਰਤਾਰਸਿੰਘਾ ਸੇਵਾ ਗੁਰੂ ਦੀ ਪੰਥਕਮਾਵੰਦਾ ਏ

ਆਲੀਸਿੰਘਨੇ ਮਿਲਨਆਉਨਾ ਬੰਦੇਬਹਾਦਰਨੂੰ ਕੀਰਤਪੁਰ ਤੇ ਬੰਦੇ ਦਸਣੀਮੌਤ ਉਹਦੇ ਪੁਤ੍ਰਾਂਦੀ

ਆਲੀਸਿੰਘ ਸਰਿੰਦਥੋਂ ਚਲ ਆਯਾ ਕਾਰਨਦੂਸਦੀਦਾਰਕਰਧਾਈਆਂ ਨੂੰ
ਬੈਠਾਫਤ੍ਹੇ ਗਜਾਕੇ ਖ਼ਾਲਸੇਤਈਂ ਮਿਲੇ ਸਿੰਘ ਜਿਵੇਂ ਭਾਈ ਭਾਈਆਂ ਨੂੰ
ਸੁਖਸਾਂਦ ਪੁੱਛੀ ਬੰਦੇ ਕਰਆਦਰ ਕੀਤਾ ਮਾਨ ਦਿੱਤਾ ਵੱਡਿਆਈਆਂ ਨੂੰ
ਕਰ ਜਲ ਪ੍ਰਸਾਦ ਦੀ ਦੇਗ ਲਿਆਏ ਸਿੰਘ ਪਾਕੇ ਦੁੱਧ ਮਲਾਈਆਂ ਨੂੰ
ਕਹਿਆਫੇਰ ਬੰਦੇ ਸੁਣੋ ਸਿੰਘਆਲੀ ਮੋੜੇ ਕੌਣ ਧੁਰੋਂ ਲਿਖਵਾਈਆਂ ਨੂੰ
ਭਾਣਾਂ ਤੁਸਾਂਤੇ ਵਰਤਨਾ ਗੁਰੂ ਏ ਪਰਤੇ ਕੌਣ ਮੌਤਾਂ ਸਿਰਆਈਆਂ ਨੂੰ
ਬਾਜਪੈਕੇ ਕਾਲਦਾ ਮਾਰਲਏਗਾ ਫੜਤਰਦੀਆਂ ਦੁਹਾਂ ਮੁਰਗਾਈਆਂ ਨੂੰ
ਮਰਜਾਣਗੇ ਲਾਡਲੇ ਪੁਤ੍ਰ ਤੇਰੇ ਦੋਵੇਂ ਅੱਜ ਥੋਂ ਲੈ ਦਿਨਾ ਬਾਹੀਆਂ ਨੂੰ
ਖਾਨੂੰਸਿੰਘ ਮਰੇ ਗੋਲੀ ਵੱਜ ਮੱਥੇ ਦਾਹ ਲਾਕੇ ਚਾਚੀਆਂ ਤਾਈਆਂ ਨੂੰ
ਨਾਨੂੰਸਿੰਘ ਢੈਹ ਕੋਠਿਓਂ ਮਰੇਗਾਜੀ ਪਾ ਜਾਏਗਾ ਸਦਾ ਜੁਦਾਈਆਂ ਨੂੰ
ਸਾਰਾਸੁਣ ਦੀਵਾਨ ਹੈਰਾਨ ਹੋਇਆ ਸੱਚੇਰਬਦੀਆਂ ਬੇਪਰਵਾਹੀਆਂ ਨੂੰ
ਆਲੀਸਿੰਘਨਸ਼ੋਕਤੇਹਰਖਕੀਤਾਦਿਲੋਂਤੋੜ ਬੈਠਾ ਮਾਇਆ ਫਾਹੀਆਂ ਨੂੰ
ਮੂੰਹੋਂਆਖਦਾਭਾਵੇ ਜੋ ਗੁਰੂਤਾਈਂ ਮੇਹਰ ਕਰੇ ਦੇ ਬਖਸ਼ ਗੁਨਾਹੀਆਂ ਨੂੰ
ਵਿੱਚਹੁਕਮਦੇ ਜਨਮ ਤੇ ਮਰਨ ਹੈ ਜੀ ਗੁਰੂਵਾਕ ਦੇਂਦੇਨੇ ਉਗਾਹੀਆਂ ਨੂੰ
ਜੀਦੀਵਸਤਓਹਆਪਸੰਭਾਲਲਏ ਕੌਣ ਡੱਕਦਾ ਜਾਂਦਿਆਂ ਰਾਹੀਆਂ ਨੂੰ
ਅਸਾਂ ਖੱਟਨਾਕੀ ਇਸ ਗੱਲ ਵਿੱਚੋਂ ਜੀ ਅਮਾਨਤਾਂ ਰੱਖ ਪਰਾਈਆਂ ਨੂੰ
ਬੰਦਾ ਦੇਖਕੇ ਸਿੰਘਦੇ ਸਿਦਕਤਾਈਂ ਮੂੰਹੋਂ ਆਖਦਾ ਧੰਨਕਮਾਈਆਂ ਨੂੰ
ਗੁਰੂ ਦੇਗਾ ਹੋਰ ਕਰਤਾਰਸਿੰਘਾ ਦੋ ਜੀਉਣ ਜੋਗੇ ਪੁਤ ਮਾਈਆਂ ਨੂੰ

ਆਲੀਸਿੰਘਨੇ ਪਰਤਕੇ ਸਰੰਦਵਿੱਚ ਆਉਨਾ ਤੇ ਮਰਜਾਣੇ ਓਹਦੇ ਦੋਵੇਂ ਪੁਤ੍ਰ ॥

ਜਿਹੜੀ ਧੁਰਦਰਗਾਹਤੋਂ ਕਲਮ ਵੱਗੀਕਦੇਲਿਖੀਤਕਦੀਰਨਟੱਲਗਈ
ਇੱਕਦਿਨਹੁੰਦੀਸੀਗੀ ਚਾਂਦਮਾਰੀ ਖਲਕਦੇਖਣੇ ਨੂੰ ਪਿੜ ਮੱਲ ਗਈ
ਇੱਕਸਿੰਘਬੱਧੀ ਸ਼ਿਸਤ ਵੱਲ ਤੋਦੇ ਭੂਏ ਹੋ ਘੋੜੀ ਥਾਓਂ ਹੱਲ ਗਈ

ਓਹਦੇ ਵੱਸਥੋਂ ਗੱਲ ਬੇਵੱਸ ਹੋਈ ਘੋੜਾ ਵਰ੍ਹ ਗਿਆ ਗੋਲੀ ਚੱਲ ਗਈ
ਖਾਨੂੰਸਿੰਘਜਿੱਥੇ ਖੜਾ ਦੇਖਦਾਂਸੀ ਗੋਲੀਝੱਟ ਨਿਕੱਲ ਓਹਦੇਵੱਲ ਗਈ
ਵੱਜੀਵਿਚ ਮੱਥੇ ਕਾਲੇ ਨਾਗਵਾਂਗੂ ਗੁਰਪੁਰੀ ਨੂੰ ਵਜਦਿਆਂ ਘੱਲ ਗਈ
ਨਾਨੂੰਸਿੰਘਕੋਠੇ ਉੱਤੋਂ ਡਿੱਗ ਮੋਇਆ ਧਰਤਨਾਲ ਭੁਚਾਲਦੇ ਹੱਲ ਗਈ
ਬਾਈਂਦਿਨੀਂ ਪੂਰੀਂ ਦੋਵੇਂ ਮਰਗਏ ਖਾਲੀਸਾਧਦੀ ਮੂਲ ਨ ਗੱਲ ਗਈ
ਵਰ ਬੰਦੇ ਦੇ ਨਾਲ ਦੋ ਪੁੱਤਹੋਏ ਪਿੱਛੋਂ ਰਹਿ ਦੁਨੀਆਂ ਉੱਤੇ ਵੱਲ ਗਈ
ਮਾਹੀ ਸਿੰਘ ਬੱਲੋਸਿੰਘ ਸੂਰਮੇ ਦੋ ਜੱਸ ਜਿਨ੍ਹਾਂ ਦੇ ਦੀ ਬੱਝ ਢੱਲ ਗਈ
ਵਿਚ ਨਗਰ ਸਲੌਦੀ ਉਲਾਦ ਓਨ੍ਹਾਂ ਜ਼ੋਰਾਵਰ ਹੋਈ ਮੱਲਾਂ ਮੱਲ ਗਈ
ਝਰ ਮਾਨ ਨ ਕੁਝ ਕਰਤਾਰਸਿੰਘਾ ਜਿੰਦ ਅੱਜ ਗਈ ਯਾਂਤੇ ਕੱਲ੍ਹ ਗਈ

ਦੀਪ ਸਿੰਘ ਦੇ ਦੰਦ ਉੱਗਣ ਦਾ ਹਾਲ ॥

ਕੀਰਤਪੁਰਦੇ ਵਿਚ ਦੀਵਾਨ ਲਾਕੇ ਸਿੰਘ ਬੈਠੇਸੀ ਨਾਲ ਆਨੰਦ ਭਾਈ
ਸਿੰਘਾਂਵਿਚਬੈਠਾ ਬੰਦਾ ਇਓਂ ਸੋਹੇ ਜਿਵੇਂ ਤਾਰਿਆਂਦੇ ਵਿਚ ਚੰਦ ਭਾਈ
ਹਾਸਾ ਠੱਠਾ ਮਖੌਲ ਹੋ ਰਿਹਾ ਹੈਸੀ ਜਿਵੇਂ ਖੇਲ ਕਰੇ ਪੁਤ ਨੰਦ ਭਾਈ
ਨਾਲੇ ਗੁਰਬਾਣੀ ਨਾਲ ਸ਼ੌਕ ਪੜ੍ਹਦੇ ਦੱਸਮੇਸ ਜੀਦੇ ਸੋਹਣੇ ਛੰਦ ਭਾਈ
ਦੀਪਸਿੰਘ ਨਾਮੀ ਇਕ ਸਿੰਘ ਸੀਗਾ ਮੂੰਹਬੈਠ ਰਿਹਾ ਕਰ ਬੰਦ ਭਾਈ
ਕਿਸੇਰੋਗ ਕਾਰਨ ਓਹਦੇ ਮੂੰਹ ਵਿਚੋਂ ਝੜਗਏ ਸਾਰੇ ਸੀਗੇ ਦੰਦ ਭਾਈ
ਇਕ ਸਿੰਘ ਭੁਨਾ ਲੈ ਚਨੇ ਆਇਆ ਵੰਡੇ ਸਭ ਤਾਈਂ ਹੋਸ਼ਵੰਦ ਭਾਈ
ਨਾਲੇ ਕਹੇ ਜੋ ਚੱਬੇ ਨ ਖ਼ਾਲਸਾ ਜੀ ਉਹਨੂੰ ਗੁਰੂ ਦੀ ਹੈ ਸੌਗੰਧ ਭਾਈ
ਸਿੰਘ ਮਾਰ ਫੱਕੇ ਕੁੜਕਾਨ ਲੱਗੇ ਆਈ ਸੱਭ ਨੂੰ ਗੱਲ ਪਸੰਦ ਭਾਈ
ਦੀਪਸਿੰਘ ਨੂੰ ਆਖਦੇ ਚੱਬ ਤੂੰ ਭੀ ਠੱਠਾ ਮਾਰ ਲੱਗੇ ਪਾਣ ਫੰਦ ਭਾਈ
ਓਸ ਆਖਿਆ ਚੱਬੀਦੇ ਨਹੀਂ ਮੈਥੋਂ ਮੇਰੇ ਖਾਣ ਦੇ ਰਹੇ ਨ ਸੰਦ ਭਾਈ
ਬੰਦੇਆਖਿਆ ਛੋਲੇ ਨ ਚੱਬਿਓਨੀਂ ਤਾਂਤੇ ਚਾੜ੍ਹਿਓਈ ਆਨ ਚੰਦ ਭਾਈ
ਤੁਸਾਂ ਖਾਲਸਾ ਚੱਬਣੇ ਰੋੜਕੰਕਰ ਇਹਤਾਂ ਹੈ ਕੂਲੀ ਗੁੱਲਕੰਦ ਭਾਈ
ਡੁੱਕਾਮਾਰਿਆ ਸਿਖ ਕਰਤਾਰਸਿੰਘਾ ਨਵੇਂ ਉੱਗ ਪਏ ਸੁਣੇ ਦੰਦ ਭਾਈ

ਮਿਲਨ ਆਉਣਾ ਬੰਦੇ ਬਹਾਦਰ ਨੂੰ ਰਾਜੇ ਨਾਲਾ ਗੜ੍ਹੀਏ ਨੇ ॥

ਬੰਦੇਪਾਸ ਜਾਸੂਸ ਸਨ ਰਾਜਿਆਂਦੇ ਚੋਰੀ ਲਿੱਖਦੇ ਜੋ ਪਿਛਾਂ ਹਾਲ ਸਾਰਾ
ਜੋਜੋ ਕਰਾਮਾਤਾਂ ਬੰਦਾ ਜ਼ਾਹਰ ਕਰਦਾ ਲਿੱਖਭੇਜਦੇ ਓਹ ਹਵਾਲ ਸਾਰਾ
ਰਾਜਾਨਾਲਾਗੜ੍ਹੀਆਸੁਣਆਣਮਿਲਜਾ ਲੈਕੇਅੱਮਲਾਆਪਣੇਨਾਲਸਾਰਾ
ਸੁਣਕਰਾਮਾਤਾਂ ਡਰਗਿਆਸੀਓਹ ਪੈਰੀਂ ਆਨਲੱਗਾ ਮਾਨ ਟਾਲ ਸਾਰਾ
ਘੋੜਾ ਵੱਡਮੁੱਲਾ ਹੋਰ ਜ਼ਰੀ ਜ਼ੇਵਰ ਭੇਟ ਰੱਖਿਆ ਆਨ ਸੰਭਾਲ ਸਾਰਾ
ਬੰਦਾਖੁਸ਼ੀਹੋਇਆ ਬੜਾ ਰਾਉਉੱਤੇ ਹਾਲ ਪੁੱਛਿਆ ਪਾਸਬਠਾਲ ਸਾਰਾ
ਰਾਜਾਆਖਦਾਮੈਨੂੰ ਕੁਝ ਟਹਿਲਦੱਸੋ ਦੱਸੋ ਕੰਮ ਸੋ ਕਰਾਂ ਉਤਾਲ ਸਾਰਾ
ਬੰਦਾ ਆਖਦਾ ਨਾਲ ਲੈ ਚੱਲ ਮੈਨੂੰ ਰਾਜ ਆਪਣਾ ਦੇਹ ਦਖਾਲ ਸਾਰਾ
ਗੱਲ ਸੁਣਕੇ ਦਿਲਥੋਂ ਕੰਬ ਗਿਆ ਭੁੱਲ ਗਿਓਸੂ ਫੇਰ ਖਿਆਲ ਸਾਰਾ
ਪਈਆਂਆਨਸੋਚਾਂਜੇਮੈਂ ਨਾਲ ਲੈਜਾਂ ਮਤਾਂ ਰਾਜ ਮੇਰਾ ਦੇਵੇ ਗਾਲ ਸਾਰਾ
ਇਹਦਾ ਪੈਰ ਪਿਆ ਬਣੇ ਫੇਰ ਔਖੀ ਮਤਾਂ ਸਾਂਭ ਬੈਠੇ ਧਨਮਾਲ ਸਾਰਾ
ਚੁੱਪਕਰ ਟੁਰਗਿਆ ਕਰਤਾਰਸਿੰਘਾ ਭੁੱਲਗਿਆ ਜਵਾਬ ਸਵਾਲ ਸਾਰਾ

ਬੰਦੇ ਬਹਾਦਰ ਨੇ ਰਾਜੇ ਨੂੰ ਕਰਾਮਾਤ ਦਿਖਲਾਣੀ ॥

ਜਦੋਂ ਪਹੁੰਚਿਆ ਰੰਗ ਮਹੱਲ ਰਾਜਾ ਡਿੱਠਾ ਜਾਕੇ ਨਾਲ ਕਿਆਸ ਭਾਈ
ਚੰਦ੍ਰਮੁਖੀਸੀਰਾਜੇਦੀ ਪੱਟਰਾਣੀ *ਬੈਠਾਹੋਇਆਬੰਦਾ ਓਹਦੇਪਾਸ ਭਾਈ
ਓਥੋਂ ਡਰਕੇ ਪਿਛਾਂਨੂੰ ਹੱਟ ਗਿਆ ਪਿਆ ਦਿੱਲਦੇ ਵਿਚ ਤਰਾਸ ਭਾਈ
ਗਿਆ ਪਾਸ ਰਾਜਾ ਰਾਣੀ ਦੂਸਰੀਦੇ ਬੰਦਾ ਓਥੇਭੀ ਕਰੇ ਬਲਾਸ ਭਾਈ
ਜਿੱਥੇ ਜਾਏ ਬੰਦਾ ਓਥੇ ਨਜ਼ਰ ਆਵੇ ਭੁੱਲੇ ਰਾਜੇ ਦੇ ਹੋਸ਼ ਹਵਾਸ ਭਾਈ
ਡਾਢਾਆਣਹੈਰਾਨ ਲਾਚਾਰਹੋਇਆ ਵਿਚੋਂ ਦਿਲ ਹੋਗਿਆ ਉਦਾਸ ਭਾਈ
ਕੰਬੀ ਜਾਨ ਪੈਰੀਂ ਡਿੱਗਾ ਆਣ ਰਾਜਾ ਬੰਦੇ ਹੱਸ ਦਿੱਤਾ ਧਰਵਾਸ ਭਾਈ
ਓਹਦੇਵੇਖਦਿਆਂ ਓਥੋਂ ਗੁੱਮਹੋਇਆ ਗਿਆ ਉੱਡਕੇ ਵੱਲ ਆਕਾਸ ਭਾਈ
ਕਰਾਮਾਤਇਹਦੇਖਕੇ ਜ਼ਾਹਰਰਾਜੇ ਲਿਖੀਰਾਜਿਆਂ ਵੱਲ ਅਰਦਾਸ ਭਾਈ
ਬੰਦਾ ਸਿੱਧ ਵਲੀ ਅਵਤਾਰਹੈ ਜੇ ਮੈਂ ਤਾਂ ਦੇਖ ਲਿਆ ਅੱਖੀਂ ਖਾਸ ਭਾਈ
ਓਹਦੇਸਾਮ੍ਹਣੇਲੜੇ ਤੌਫ਼ੀਕ ਕੀਦੀ ਸੱਚ ਜਾਣਿਓਂ ਨਹੀਂ ਵਿਸਵਾਸ ਭਾਈ

*ਜੋਗੀ ਲੋਕ ਕਾਇ ਬਯੂਹ ਰਚਨਾ (ਸਰੀਰ ਵਧਾ ਲੈਣੇ) ਕਰ ਲੈਂਦੇ ਹਨ ॥

ਜੇਉਹਚਾਹੇਤੇਇਕ ਪਲਕਾਰਅੰਦਰ ਬਾਈਆਂਧਾਰਾਂਦਾ ਕਰਦੇਨਾਸਭਾਈ
ਇਹ ਸੁਣਕੇ ਸੱਭੋ ਹੀ ਡਰ ਗਏ ਗਏ ਸਭ ਦੇ ਉੱਡ ਹਰਾਸ ਭਾਈ
ਪਿਆਬੰਦੇਦਾਧਮਾਂ ਕਰਤਾਰਸਿੰਘਾ ਉੱਚੀਲੈਣਡਰਦੇ ਨਾਹੀਂ ਸਾਸ ਭਾਈ

ਰਾਜਿਆਂ ਦੀ ਖ਼ਬਰ ਲੈਣ ਦਾ ਮਤਾ ਕਰਨਾ ਬੰਦੇ ਬਹਾਦਰ ਨੇ ॥

ਬੰਦੇ ਵਿਚ ਦੀਵਾਨ ਸਲਾਹ ਕੀਤੀ ਸੈਲ ਖ਼ਾਲਸਾ ਕਰੋ ਫਲਵਾੜੀਆਂ ਦੇ
ਏਸ ਪਾਸਿਓਂ ਕੰਮ ਮੁਕਾ ਬੈਠੇ ਹੁਣ ਚੱਲੀਏ ਵੱਲ ਪਹਾੜੀਆਂ ਦੇ
ਜਿੱਨ੍ਹਾਂਨਾਲ ਗੁਰਾਂ ਕੀਤੇ ਵੈਰ ਵੱਡੇ ਬੂਟੇ ਪੱਟੀਏ ਉਨ੍ਹਾਂਦੀਆਂ ਵਾੜੀਆਂ ਦੇ
ਗਿਣਗਿਣਲਈਏਲੇਖੇ ਰਾਜਿਆਂਥੋਂ ਖ਼ੂਬਦੰਡਦਈਏ ਗੱਲਾਂ ਮਾੜੀਆਂ ਦੇ
ਅਹੀਮਾਰਕਰੀਏਝੁੱਭੂ ਮਾਹਣੂਆਂਨੂੰ ਸਿਰ ਫਿਰਨ ਦੇਂਦੇ ਵਿਚਝਾੜੀਆਂ ਦੇ
ਚੱਲ ਰੰਡੀਆਂ ਕਰੋ ਕਰਤਾਰਸਿੰਘਾ ਮਿੱਠੇ ਵੈਣ ਸੁਣੋ ਜ਼ਰਾ ਲਾੜੀਆਂ ਦੇ

ਜੇਹੂ ਨਾਮ ਨੱਗਰ ਥੀਂ ਖਤ ਲਿਖਣਾ ਬੰਦੇ ਬਹਾਦਰ ਨੇ ਵੱਲ ਅਜਮੇਰ ਚੰਦ ਰਾਜੇ ਦੇ ॥

ਬੰਦੇ ਬੈਠਕੇ ਖ਼ੱਤ ਲਖਵਾਇਆ ਇਹ ਖ਼ਬ੍ਰਦਾਰ ਹੋ ਜਾ ਅਜਮੇਰ ਚੰਦਾ
ਗੁਰਾਂ ਨਾਲ ਕੀਤੇ ਵੈਰ ਪੁੱਜਕੇ ਤੂੰ ਸੌਂਹਾਂ ਖਾਇਕੇ ਹੋ ਗਿਓਂ ਫੇਰ ਗੰਦਾ
ਤੈਥੋਂ ਲਵਾਂਗਾ ਬਦਲੇ ਗਿਣ ਸਾਰੇ ਤੇਰਾ ਤੁਖ਼ਮ ਮਾਰਾਂ ਗਲ ਪਾ ਫੰਦਾ
ਮੇਰੇ ਅੱਗੇਤੂੰ ਕਿਸਤਰਾਂ ਠਹਿਰ ਸੱਕੇਂ ਨੱਸਜਾਏਂਗਾ ਸ਼ੇਰਤੋਂ ਜਿਵੇਂ ਖੰਦਾ
ਸਤਿਗੁਰਾਂਦੇ ਨਾਲ ਤੂੰ ਦਗ਼ੇ ਕੀਤੇ ਬੀ ਰਹਿਣ ਨ ਦਿਆਂਗਾ ਤੁੱਧ ਸੰਦਾ
ਜਹੀਕੀਤੀਓਈ ਤੇਹੀਭਰੇਂਗਾ ਓਏ ਤੈਨੂੰ ਮਾਰਾਂਗਾ ਕਰਕੇ ਹਾਲ ਮੰਦਾ
ਤੇਰੀ ਕਰਾਂਗਾ ਜੜ੍ਹ ਸਫ਼ਾ ਹੱਥੀਂ ਉੱਤੇ ਫੇਰ ਤਲਵਾਰ ਦਾ ਖ਼ੂਬ ਰੰਦਾ
ਨੱਸ ਭੱਜਲੈਹੁਣ ਕਰਤਾਰਸਿੰਘਾ ਚੜ੍ਹ ਤੇਰੇ ਤੇ ਆਇਆਈ ਗੁਰੂ ਬੰਦਾ

ਤਥਾ ॥

ਸਿੰਘ ਪਏ ਕਚੀਚੀਆਂ ਖਾਂਵਦੇ ਨੇ ਜਿਨਾਂ ਲੁੱਟਣਾ ਹੈ ਕਹਿਲੂਰ ਤੇਰਾ
ਮੇਰੇ ਮਨ ਦੇ ਵਿਚ ਹੈ ਸ਼ੌਕ ਨਾਲੇ ਜ਼ੋਰ ਵੇਖਣਾ ਅਹੇ ਜ਼ਰੂਰ ਤੇਰਾ
ਜੇਤਾਂ ਭੱਜ ਨ ਗਿਓਂ ਗੁਮਾਨ ਸਾਰਾ ਵਿਚ ਪੱਲ ਦੇ ਕਰਾਂਗਾ ਦੂਰ ਤੇਰਾ
ਰੱਖ ਯਾਦ ਤਲਵਾਰ ਦੀ ਧਾਰਅੰਦ੍ਰ ਬੇੜਾ ਰੋੜ੍ਹ ਦੇਸਾਂ ਪਹਿਲੇ ਪੂਰ ਤੇਰਾ
ਬਾਈ ਧਾਰਾਂਦੇ ਰਾਜਿਆਂ ਸਣੇ ਫੜਕੇ ਹੱਡ ਹੱਡ ਮੈਂ ਕਰਾਂਗਾ ਚੂਰ ਤੇਰਾ
ਆਇਆਚੱਲ ਹਾਂ ਸੈਂਕੜੇ ਕੁਹਾਂਉਤੋਂ ਬੀ ਨਾਸ ਫੜ ਕਰਾਂਗਾ ਕੂਰ ਤੇਰਾ

ਜੇ ਤਾਂ ਰਿਹੋਂ ਆਕੀ ਸਾਰਾ ਬਾਲਬੱਚਾ ਮਾਰਾਂ ਘੱਤਕੇ ਵਿਚ ਤੰਦੂਰ ਤੇਰਾ
ਸਿਖੀਕਰੇਂ ਮਨਜ਼ੂਰ ਕਰਤਾਰਸਿੰਘਾ ਬਖ਼ਸ਼ਦਿਆਂਗਾ ਸਭ ਕਸੂਰ ਤੇਰਾ

ਤਥਾ ॥

ਮੈਨੂੰ ਭੇਜਿਆ ਗੁਰਾਂਨੇ ਤੁਸਾਂ ਵਲੇ ਹੁਣਪਾਂਵਾਂ ਤੁਹਾਡੀਆਂ ਵੰਡੀਆਂ ਓਏ
ਲਾਂ ਬਦਲੇ ਗੁਰਾਂ ਦੇ ਤੁਸਾਂ ਥੋਂ ਮੈਂ ਚੁਣ ਮਾਂਰਾਂਗਾ ਪਾਕੇ ਭੰਡੀਆਂ ਓਏ
ਰੋਲਾਂ ਵਿਚ ਮੈਦਾਨਦੇ ਮੁਰਦਿਆਂਨੂੰ ਕਰਾਂ ਸਭ ਪਹਾੜਨਾ ਰੰਡੀਆਂ ਓਏ
ਵਿਚ ਪੈਣ ਪਹਾੜਾਂ ਦੇ ਵੈਣ ਡੂੰਘੇ ਹੋਣ ਵੇਖ ਤਦੋਂ ਅੱਖਾਂ ਠੰਢੀਆਂ ਓਏ
ਜਦੋਂ ਗੱਜਿਆ ਖ਼ਾਲਸਾ ਸ਼ੇਰ ਵਾਂਗੂੰ ਤੁਸਾਂ ਨੱਸਨਾ ਬੰਨ੍ਹ ਤੂੰਡੀਆਂ ਓਏ
ਰਾਹਲੱਭਣਾਤੁਸਾਂਨੂੰ ਭਜਦਜਾਂਨਹੀਂ ਜਦੋਂ ਸਿੰਘਾਂਭੁਗੋਤੀਆਂ ਛੰਡੀਆਂਓਏ
ਸਤਿਗੁਰਾਂਦੇ ਬਦਲੇਲੈਨਆਇਆ ਹੁਣ ਕਟਾਂ ਤੁਹਾਡੀਆਂਜੰਡੀਆਂ ਓਏ
ਜਹੀਆਂਕੀਤੀਆਂ ਦੇਵਾਂਗਾ ਫਲਤੇਹੇ ਫੜਭੰਨਤੁਸਾਡੀਆਂ ਘੰਡੀਆਂ ਓਏ
ਰਾਜਪੂਤਨਾ ਰੰਡ ਬਠਾਲ ਦੇਵਾਂ ਲਾਹ ਬਿੰਦਲੂ ਬੇਸਰਾਂ ਡੰਡੀਆਂ ਓਏ
ਤੁਹਾਡੇਨੱਕਕਰਤਾਰਸਿੰਘ ਵੱਢਦੇਣੇ ਗੁੱਤੋਂਮੁੱਨ ਰੰਨਾਂਕਰਾਂ ਲੰਡੀਆਂ ਓਏ

ਖ਼ਤ ਦੇਕੇ ਇਕ ਸਿੰਘ ਨੂੰ ਕਹਿਲੂਰ ਵੱਲ ਭੇਜਨਾ ॥

ਇਕ ਸਿੰਘ ਨੂੰ ਟੋਰਿਆ ਖ਼ਤ ਦੇਕੇ ਜਾਹ ਰਾਜੇ ਨੂੰ ਤੂੰ ਸਮਝਾ ਆਖੀਂ
ਤੇਰੇ ਵੱਲ ਆਇਆ ਚੜ੍ਹ ਗੁਰੂ ਬੰਦਾ ਦਿਲ ਵਿਚ ਵੱਡਾ ਜੋ ਸ਼ਖਾ ਆਖੀਂ
ਤੈਥੋਂ ਲਏਗਾ ਵੈਰ ਓਹ ਸਤਿਗੁਰਾਂ ਦੇ ਤੈਨੂੰ ਪਾਪੀਆ ਦੇ ਸਜ਼ਾ ਆਖੀਂ
ਕਟਕਖ਼ਾਲਸੇਦਾਹੈ ਤਯਾਰਹੋਇਆ ਜਿਵੇਂਸਾਓਣਦਾ ਹੜਦਰਯਾ ਆਖੀਂ
ਖ਼ਬਰਦਾਰ ਹੋ ਰਹੁ ਜੰਗ ਕਰਨ ਉੱਤੇ ਹੋਰ ਮੱਦਦਾਂ ਲੈ ਮੰਗਾ ਆਖੀਂ
ਵਿਚ ਰਣਦੇ ਮਾਰਾਂਗਾ ਪਾਜ਼ੀਆ ਓਏ ਵਾਂਗ ਬਾਂਦਰਾਂ ਫੜ ਨਚਾ ਆਖੀਂ
ਜੇ ਤਾਂ ਭਲਾ ਚਾਹੇਂ ਗੁਰੂ ਸਿਖ ਹੋਜਾ ਪਹੁਲ ਛਕ ਮੇਰੇ ਪਾਸ ਆ ਆਖੀਂ
ਸ਼ਰਨ ਲੱਗਕੇ ਸਤਿਗੁਰਾਂ ਸੱਚਿਆਂ ਦੀ ਲੈ ਆਪਣੀ ਜਿੰਦ ਬਚਾ ਆਖੀਂ
ਯਾਂਤੇ ਸਿੱਖ ਹੋ ਜਾ ਭਲਾ ਲੋੜਦਾਜੇ ਨਹੀਂ ਤੇ ਦਿਆਂਗਾ ਜੜ੍ਹਾਂ ਪੁਟਾ ਆਖੀਂ
ਕੱਚੇ ਡੋਗਰੇ ਭਲਾ ਕਰਤਾਰਸਿੰਘਾ ਕਦੋਂ ਮੰਨਦੇ ਭਲਾ ਸਲਾਹ ਆਖੀਂ

ਅਜਮੇਰ ਚੰਦ ਨੇ ਖ਼ਤ ਪੜ੍ਹਕੇ ਜਵਾਬ ਭੇਜਨਾ ॥

ਖ਼ਤ ਲੈਕੇ ਸਿੰਘ ਕਹਿਲੂਰ ਪਹੁੰਚਾ ਅੱਗੇ ਰਖਜਾ ਰਾਜੇ ਦੇ ਜਾਕੇ ਓਏ

ਗੱਲਾਂ ਹੋਰ ਜੋ ਆਖੀਆਂਸਾਨ ਬੰਦੇ ਸਿੰਘ ਆਖੀਆਂ ਸਭ ਸੁਨਾਕੇ ਓਏ
ਲੱਗੀ ਅੱਗ ਜੁੱਸੇ ਅਜਮੇਰ ਤਾਈਂ ਅੱਗੋਂ ਬੋਲਿਆ ਰੋਹ ਚੜ੍ਹਾ ਕੇ ਓਏ
ਕਹਿੰਦਾਸੁਣਖਾਂਓਏਸਿੰਘਾ ਗੁਰੂਦਿਆ ਕਹੀਂ ਬੰਦੇ ਕਣੇ ਸਮਝਾਕੇ ਓਏ
ਮਿਗੀ ਨਾਲ ਆ ਤੌਲੀਏ ਜੰਗਕਰੇ ਮਾਹਣੂੰ ਬਣਕੇ ਤੇਗ ਉਠਾਕੇ ਓਏ
ਹੌਂ ਸਿੱਖ ਕਦੰਤ ਨ ਬਣਾਂਗੇ ਜੀ ਤੁਗੀ ਦੇਖ ਲੈਣਾ ਬਲ ਲਾਕੇ ਓਏ
ਜਿਵੇਂ ਗੁਰੂ ਗੋਬਿੰਦ ਸਿੰਘ ਨਾਲ ਕੀਤੀ ਦੇਸੋਂ ਛੱਡਿਆਹੈ ਧਕਾਕੇ ਓਏ
ਕਿਤੇ ਜਾਂਦੇਦਾ ਪਤਾ ਨ ਮੂਲ ਲੱਗਾ ਗਿਆ ਪੁੱਤ ਚਾਰੇ ਮਰਵਾਕੇ ਓਏ
ਇਹਭੀਸਾਧਆਯਾ ਓਧਾਭੂਏਕੀਤਾ ਕਿਤੋਂ ਘੱਲਿਆਸੂ ਸਿਖਲਾਕੇ ਓਏ
ਅਸੀਂ ਮਾਰਾਂਗੇ ਫੜ ਖ਼ਵਾਰ ਕਰਕੇ ਜ਼ਰਾ ਦੇਖ ਲਵੇ ਮੱਥਾ ਡਾਹਕੇ ਓਏ
ਕੀ ਹੋਇਆ ਜੇ ਬੀਰ ਨੇ ਓਸ ਕਣੇ ਜ਼ੋਰ ਚੱਲੇਗਾ ਨ ਏਥੇ ਆਕੇ ਓਏ
ਨਿੱਤ ਠਾਕੁਰ ਜੀ ਅਸਾਂ ਦੇ ਹੈਣ ਰਾਖੇ ਓਹ ਦੇਣਗੇ ਮੂੰਹ ਭਵਾਕੇ ਓਏ
ਓਹਨੂੰ ਜਾ ਆਖੀਂ ਸਿੱਖਾ ਸਹੁੰ ਦੇਕੇ ਆਵੇ ਝੱਬਦੇ ਬੰਬ ਵਜਾ ਕੇ ਓਏ
ਅਸੀਂ ਛੱਤ੍ਰੀ ਹਾਂ ਰਾਜਪੂਤ ਚੰਗੇ ਸਵੇਂ ਲੜਾਂ ਗੇ ਜੰਗ ਮਚਾ ਕੇ ਓਏ
ਜੱਟ ਬੂਟ ਕੱਠੇ ਓਸ ਹੈਨ ਕੀਤੇ ਭੱਜ ਜਾਣ ਸਾਥੋਂ ਮਾਰ ਖਾ ਕੇ ਓਏ
ਦੱਸੀ ਸਿੰਘਨੇ ਆਨਕਰਤਾਰਸਿੰਘਾ ਅੱਗੇ ਬੰਦੇ ਦੇ ਸੀਸ ਨਵਾਕੇ ਓਏ

### ਬੰਦੇ ਬਹਾਦਰ ਨੇ ਲੁੱਟ ਮਚਾਣੀ ਅਜਮੇਰ ਚੰਦ ਦੇ ਮੁਲਕ ਵਿੱਚ ॥

ਜਦੋਂ ਰਾਜੇ ਦੇ ਸੁਣੇ ਜਵਾਬ ਬੰਦੇ ਓਸੇ ਵਕਤ ਰਣਜੀਤ ਵਜਾ ਦਿੱਤਾ
ਹੁਣ ਖ਼ਾਲਸਾ ਚੜ੍ਹੇ ਪਹਾੜ ਵੱਲੇ ਵਿੱਚ ਫ਼ੌਜ ਦੇ ਹੁਕਮ ਸੁਨਾ ਦਿੱਤਾ
ਸਿੰਘਾਂ ਸੋਧ ਅਰਦਾਸ ਕਰ ਕਮ੍ਰਕੱਸੇ ਸੀਸ ਗੁਰਾਂ ਦੇ ਤਾਈਂ ਨਵਾ ਦਿੱਤਾ
ਚੜ੍ਹੇ ਪੈਦਲਾਂ ਸਣੇ ਅੱਸਵਾਰ ਬਾਂਕੇ ਅੱਗੇ ਛੇੜ ਘੋੜਾ ਬੰਦੇ ਲਾ ਦਿੱਤਾ
ਲੁੱਟ ਮਾਰ ਸਾਰੇ ਵਿੱਚ ਦੇਸ ਘੱਤੀ ਪਿੰਡਾਂ ਵਿੱਚ ਰੌਲਾ ਸਾਰੇ ਪਾ ਦਿੱਤਾ
ਜਿੱਸ ਚੁਕਿਆ ਹੱਥ ਓਹ ਖ਼ਾਲਸੇ ਨੇ ਵਿੱਚ ਪੱਲ ਦੇ ਮਾਰ ਮੁਕਾ ਦਿੱਤਾ
ਲੋਕ ਛੱਡ ਪਿੰਡਾਂ ਤਾਈਂ ਨੱਠ ਗਏ ਬੰਦੇ ਚੜ੍ਹ ਅੱਧਮੂਲ ਮਚਾ ਦਿੱਤਾ
ਚੜ੍ਹੇ ਜਾ ਕਹਿਲੂਰ ਦੀ ਧਾਰ ਉੱਤੇ ਬ਼ੰਦੇ ਕੁੱਲ ਪਹਾੜ ਕੰਬਾ ਦਿੱਤਾ
ਬੰਦਾਆ ਗਿਆ ਆ ਗਿਆ ਪਈ ਹੋਵੇ ਦੇਸ ਵਾਂਗ ਭੂੰਚਾਲ ਹਲਾ ਦਿੱਤਾ

ਜਿਹੜੇਰਾਹਲੰਘਗਿਆਕਰਤਾਰਸਿੰਘਾ ਬੰਦੇ ਰਾਹ ਉਹ ਕਰ ਸੜਾ ਦਿੱਤਾ

ਅਜਮੇਰ ਚੰਦ ਨੇ ਰਾਜੇ ਕੱਠੇ ਕਰਕੇ ਜੰਗ ਦੀ ਤਿਆਰੀ ਕਰਨੀ ॥

ਬਾਹੀਆਂਧਾਰਾਂਦੇਰਾਜਿਆਂ ਵੱਲਬਹਿਕੇ ਅਜਮੇਰਲਿੱਖੇ ਸਾਰਾਹਾਲ ਭਾਈ
ਇੱਕ ਗੁਰੂ ਬੰਦਾ ਚੜ੍ਹ ਆਇਆ ਜੇ ਵਿੱਚ ਘੱਤਿਆ ਦੇਸ ਭੁੰਚਾਲ ਭਾਈ
ਓਸੇ ਗੁਰੂ ਦਾ ਏਹ ਭੀ ਹੈ ਚੇਲਾ ਅਸਾਂ ਬੁਰੀ ਕੀਤੀ ਜੀਹਦੇ ਨਾਲ ਭਾਈ
ਯਾਂਤੇ ਫੜ ਇਹਨੂੰ ਕਰ ਕੈਦ ਲੱਈਏ ਦੱਈਏ ਪ੍ਰਬਤੋਂ ਦੂਰ ਨਕਾਲ ਭਾਈ
ਖ਼ਤ ਦੇਖਦੇ ਸਾਰ ਤਯਾਰ ਹੋ ਕੇ ਮੇਰੇ ਪਾਸ ਆਜਾਓ ਉਤਾਲ ਭਾਈ
ਨਹੀਂਤਾਂਸਿਖਇਹਬੁਰੀਬਲਾਹੈਜੇਬਾਹੀਆਂਧਾਰਾਂ ਨੂੰ ਦੇਨਗੇ ਗਾਲ ਭਾਈ
ਇਹ ਸੁਣ ਡਰੌਲ, ਮਝੇਰੂ ਚੜ੍ਹੇ ਹੋਰ ਨਾਗਰਾਂ ਨਾਲ ਸੁਹਾਲ ਭਾਈ
ਪੰਮੇ,ਬੱਲੜ੍ਹ ਚਲਾਹਲ ਨਾਲ ਜਾਨੋਂ ਨੱਡਾਂ ਨਾਲ ਰਾਜੇ ਢੱਡਵਾਲ ਭਾਈ
ਛੱਨ ਕਨੇਤ ਤੇ ਹੋਰ ਜ਼ਾਤਾਂ ਕੱਠੇ ਆਣ ਹੋਏ ਝੰਡ ਵਾਲ ਭਾਈ
ਇੱਕ ਕਿਲਾ ਆਕੀ ਕਰ ਬੈਠ ਗਏ ਪੱਕੇ ਆਪਣੇ ਪੈਰ ਸੰਭਾਲ ਭਾਈ
ਗੋਲੀਸਿੱਕਾ ਬਰੂਦ ਤਿਯਾਰ ਕਰਕੇ ਨੇਜ਼ਾ ਤੀਰਕਮਾਨ ਲੈ ਢਾਲ ਭਾਈ
ਬੱਨ੍ਹੇਲੜਨ ਤੇ ਲੱਕ ਕਰਤਾਰਸਿੰਘਾ ਝੰਡਾ ਗੱਡ ਦਿੱਤਾਵਿੱਚਲਾਲਭਾਈ

ਬੰਦੇ ਬਹਾਦਰ ਨੇ ਅਜਮੇਰ ਚੰਦ ਦਾ ਕਿਲਾ ਫ਼ਤੇ ਕਰਨਾ ॥

ਬੰਦਾ ਏਧਰੋਂ ਫ਼ੌਜ ਲੈ ਜਾ ਢੁੱਕਾ ਸਿੰਘ ਕਿਲ੍ਹੇ ਦੇ ਜਾ ਕੇ ਨੇੜ ਗੱਜੇ
ਬਾਘਸਿੰਘ,ਰਣਜੀਤਸਿੰਘ,ਕਿਹਰਸਿੰਘ ਜੀ ਚੌਹਾਂ ਪਾਸਿਆਂ ਥੋਂ ਕਿਲਾ ਘੇਰ ਗੱਜੇ
ਬੱਜਰਸਿੰਘ ਰਣਜੋਰਸਿੰਘ ਹੋਰ ਜੋਧੇ ਮਸਤ ਹੋ ਕੇ ਵਾਂਗਰਾਂ ਸ਼ੇਰ ਗੱਜੇ
ਬਾੜਾਂ ਝਾੜੀਆਂ ਨੇ ਬਾਹਰੋਂ ਮੀਂਹ ਵਾਂਗੂੰ ਸਿੰਘ ਸੂਰਮੇ ਹੋ ਦਲੇਰ ਗੱਜੇ
ਨੇਜ਼ੇ ਬਰਛੀਆਂ ਤੀਰ ਕਮਾਨ ਲੈਕੇ ਕੱਢ ਬਿਜਲੀ ਵਾਂਗ ਸ਼ਮਸ਼ੇਰ ਗੱਜੇ
ਬੇੜੀ ਵਾਂਗ ਕਿਲ੍ਹਾ ਵਿੱਚ ਘੇਰ ਬੈਠੇ ਬਲੀ ਵਾਂਗ ਤੂਫ਼ਾਨ ਚੌਫੇਰ ਗੱਜੇ
ਸੁੱਧ ਲੈਨ ਨ ਦੇਨ ਪਹਾੜੀਆਂ ਨੂੰ ਬਾਹਰ ਘੱਤ ਕੇ ਸਿੰਘ ਅੰਧੇਰ ਗੱਜੇ
ਦਿੱਤਾ ਬੀਰਾਂ ਨੂੰ ਹੁਕਮ ਕਰਤਾਰਸਿੰਘਾ ਵਾਂਗ ਬੱਦਲਾਂ ਦੇ ਇੱਕੋਵੇਰ ਗੱਜੇ

ਤਥਾ ॥

ਬੰਦੇ ਬੀਰ ਛੱਡੇ ਦੇ ਖਾ ਗੁੱਸਾ ਧਰਤ ਹੋਇ ਗਈ ਰੰਗ ਲਾਲ ਸਾਰੀ
ਓਸੇ ਵਕਤ ਅੰਧੇਰ ਚੌਫ਼ੇਰ ਪਿਆ ਪੱਈ ਦੇਸ ਅੰਦ੍ਰ ਹਾਲ ਚਾਲ ਸਾਰੀ

ਸਾਰੇਡੋਗਰੇ ਆਨ ਬਾਂ ਮਾਰਘੱਤੇ ਧਰਤ ਹੱਲ ਗੱਈ ਨਾਲ ਭੁਚਾਲ ਸਾਰੀ
ਵੱਡਾਸ਼ਬਦਹੋਇਆਗਿੜਗਿੜਾਡਿੱਗੀਇੱਕੋਵਾਰਕਿਲੇਦੀਦੀਵਾਲ ਸਾਰੀ
ਭਾਂਜ ਖਾ ਕੇ ਕਿਲੇ ਨੂੰ ਛੱਡ ਨੱਠੇ ਭੁੱਲ ਗਈ ਓਨੇ ਸੁੱਧ ਸੰਭਾਲ ਸਾਰੀ
ਸਿੰਘ ਗੱਜ ਕੇ ਪੈ ਚੁਫੇਰਿਓਂ ਗਏ ਮਾਰ ਮਾਰ ਦਿੱਤੀ ਫ਼ੌਜ ਗਾਲ ਸਾਰੀ
ਕਤਲਡੇਢਹਜ਼ਾਰਕਰਲਿਆਸਿੰਘਾਂ ਬਾਕੀ ਛੱਡਗਏਦੇਗ ਦਵਾਲ ਸਾਰੀ
ਟੁੱਟ ਗਏ ਨੇ ਗੁਮ੍ਹ ਪਹਾੜੀਆਂ ਦੇ ਕਰੇ ਧਾਰ ਪਈ ਹਾਲੋ ਹਾਲ ਸਾਰੀ
ਵਿੱਚ ਮੂੰਹਾਂ ਦੇ ਉਂਗਲਾਂ ਘੱਤ ਦੇ ਨੇ ਦੇਖ ਖ਼ਾਲਸੇ ਦਾ ਅੱਕਬਾਲ ਭਾਰੀ
ਸਿੰਘਾਂ ਲੁੱਟਿਆ ਦੇਸ ਕਰਤਾਰਸਿੰਘਾ ਫ਼ੌਜ ਹੋ ਗਈ ਮਾਲਾਮਾਲ ਸਾਰੀ

ਪਹਾੜੀ ਰਾਜਿਆਂ ਨੇ ਨਜ਼ਰਾਂ ਲੈ ਕੇ ਬੰਦੇ ਬਹਾਦਰ ਨੂੰ ਆਨ ਮਿਲਨਾ ॥

ਰਾਜੇ ਆਨ ਡਿੱਗੇ ਪੈਰੀਂ ਹੋ ਕੱਠੇ ਕਹਿੰਦੇ ਬਖ਼ਸ਼ ਪੈਰੀਂ ਸਿਰਧਰਾਂਗੇਜੀ
ਰੱਯਤ ਹੋਕੇ ਰਹਾਂਗੇ ਨਿੱਤ ਤੇਰੀ ਤੇਰੇ ਨਾਲ ਨ ਕਦੇ ਭੀ ਲੜਾਂਗੇ ਜੀ
ਨਾਲੇ ਸਿਰ ਤੇ ਮੰਨਾਂਗੇ ਈਨ ਤੇਰੀ ਜੋ ਕਹੇਂਗਾ ਸੋ ਅਸੀਂ ਕਰਾਂਗੇ ਜੀ
ਜਿਵੇਂ ਸ਼ੇਰ ਕੋਲੋਂ ਗਊ ਡਰ ਖਾਂਦੀ ਅਸੀਂ ਨਿੱਤ ਤੇਰੇ ਕੋਲੋਂ ਡਰਾਂਗੇਜੀ
ਬਾਦਸ਼ਾਹ ਨੂੰ ਘੱਲਾਂਗੇ ਟਕਾ ਭੀ ਨ ਹਾਲਾਨਿੱਤ ਤੇਰਾ ਅਸੀਂ ਭਰਾਂਗੇ ਜੀ
ਬਾਈਆਂਧਾਰਾਂਦਾਅੱਜਥੋਂਪੀਰਹੋਇਓਂ ਤੇਰੇਤਾਰਿਆਂ ਭੂਜਲੋਂ ਤਰਾਂਗੇ ਜੀ
ਮੂੰਹੋਂ ਹੂੰ ਦੀ ਹਾਂ ਭੀ ਕਰਾਂ ਗੇ ਨ ਦੁੱਖ ਸੁੱਖ ਜੋ ਦੇਂਗਾ ਜਰਾਂ ਗੇ ਜੀ
ਖਾਤੇਖੂਹਸੁੱਟਦਈਂਕਰਤਾਰਸਿੰਘਾ ਅਸੀਂ ਸਿਦਕਤੋਂ ਕਦੇ ਨਟਰਾਂਗੇਜੀ

ਬੰਦੇ ਬਹਾਦਰ ਨੂੰ ਪਹਾੜੀਏ ਜਿੱਤ ਕੇ ਹੰਕਾਰ ਹੋ ਜਾਣਾ ॥

ਸਤਾਰਾਂਸੌ ਸਤਾਹਠਦੇਵਿੱਚਜਿੱਤੇ ਉੱਤੇ ਰਾਜਿਆਂ ਈਨ ਮਨਾਉਨਲੱਗਾ
ਟਕਾਬਾਦਸ਼ਾਹਨੂੰਦੇਣਾਬੰਦਕੀਤਾ ਕਰ ਆਪਣਾਆਪਉਗਰਾਹਨ ਲੱਗਾ
ਮਾਰ ਕੁੱਟ ਬਲਾਸਪੁਰ ਵਿੱਚ ਕੀਤੀ ਦਾਬਾ ਰਾਜਿਆਂਦੇ ਉੱਤੇ ਪਾਨਲੱਗਾ
ਬਾਦਸ਼ਾਹ ਪਹਾੜੀਆਂ ਰਾਜਿਆਂ ਦਾ ਬੰਦਾ ਵਿੱਚ ਪਹਾੜ ਸਦਾਉਨ ਲੱਗਾ
ਜੋਰਸੱਕਿਆ ਰੱਬ ਦੀ ਦਾਤ ਨਾਹੀਂ ਸਾਧ ਵਿੱਚ ਹੰਕਾਰ ਦੇ ਆਉਨ ਲੱਗਾ
ਅੱਖਾਂਪਾਟਗਈਆਂਦੇਖਹੁਕਮਹਾਸਲਗੁਰਆਗਿਆਤਾਈਂਮ੍ਹਉਨ ਲੱਗਾ
ਰੋਜ਼ ਲਾਕੇ ਖ਼ੂਬ ਦੀਵਾਨ ਵੱਡੇ ਬੈਠ ਗੱਦੀ ਤੇ ਹੁਕਮ ਚਲਾਉਨ ਲੱਗਾ

ਵਾਂਗ ਰਾਜਿਆਂ ਬੈਠਕੇ ਤਖ਼ਤ ਉੱਤੇ ਉੱਤੇ ਸਿਰ ਦੇ ਛਤ੍ਰ ਝੁਲਾਉਨ ਲੱਗਾ
ਮਾਇਆ ਦੇਖਕੇ ਬੰਦੇਦੀ ਮੱਤ ਗਈ ਗੁਰੂ ਯਾਰ੍ਹਵਾਂ ਆਪ ਕਹਾਉਨ ਲੱਗਾ
ਗੁਰੂ ਦਸਮੇ ਪਾਤਸ਼ਾਹਵਾਂਗ ਸਿਰਤੇ ਜਿਗ਼ਾ ਕਲਗੀ ਖ਼ੂਬਸਜਾਉਨਲੱਗਾ
ਕਦੇ ਆਖਦਾ ਗੁਰਾਂ ਦਾ ਪੁੱਤ ਹਾਂ ਮੈਂ ਝੂਠ ਬੋਲਐਡੇ ਫੰਦੇ ਪਾਉਨ ਲੱਗਾ
ਮੇਰਾਨਾਮਜੁਝਾਰਸਿੰਘਸਾਹਿਬਜ਼ਾਦਾ ਆਨਸਿੰਘਾਂਤੋਂਪੈਰਪੁਜਾਉਨ ਲੱਗਾ
ਮੈਂ ਜੰਗ ਚਮਕੌਰਥੀਂ ਲੋਪਹੋਕੇ ਜਾ ਗੋਦਾਵਰੀ ਨਾਮ ਧਿਆਉਨ ਲੱਗਾ
ਉਥੇ ਭੇਦ ਨ ਖੋਲ੍ਹਿਆ ਕਿਸੇ ਅੱਗੇ ਮਾਧੋਦਾਸ ਹੋ ਝੱਟ ਲੰਘਾਉਨ ਲੱਗਾ
ਮਿਲ਼ੇ ਗੁਰੂਜੀ ਓਸਥਾਂ ਜਾ ਮੈਨੂੰ ਵੇਖੋ ਦਿਲੋਂਹੀ ਬਨਤ ਬਨਾਉਨ ਲੱਗਾ
ਓਹਨਾਭੇਜਿਆਆਪਣੇਜਿਹਾਕਰਕੇ ਦਿੱਤੀਗੁਰਗੱਦੀਜਦੋਂਆਉਨ ਲੱਗ
ਹੁਣ ਮੈਂ ਹੀ ਗੁਰੂ ਹਾਂ ਖ਼ਾਲਸੇ ਦਾ ਬੇੜਾ ਵਿਚ ਹੰਕਾਰ ਡੁਬਾਉਨ ਲੱਗਾ
ਮੇਰੀਸ਼ਰਨਆਵੇ ਸੋ ਮੁਰਾਦਪਾਵੇ ਜ਼ਾਹਰਾਕਰਾਮਾਤਾਂ ਦਿਖਲਾਉਨ ਲੱਗਾ
ਪਹੁਲ ਖੰਡੇ ਦੀ ਦੇਵਨੀ ਬੰਦ ਕੀਤੀ ਚਰਨ ਧੋਕੇ ਫੇਰ ਪਿਲਾਉਨ ਲੱਗਾ
ਤੋੜਤਾੜ ਦਿੱਤੇ ਇਕਰਾਰ ਗੁਰਦੇ ਪੰਥ ਆਪਣਾ ਨਵਾਂ ਰਚਾਉਨ ਲੱਗਾ
ਨਵੇਂਸੈਂਕੜੇ ਸਿੰਘ ਬੰਦਈਕੀਤੇ ਫ਼ਤਾਦਰਸ਼ਨੀ ਮੂੰਹੋਂ ਬੁਲਾਉਨ ਲੱਗਾ
ਲੋਭ ਦੇਕੇ ਮੂਰਖਾਂ ਭੁੱਲਿਆਂ ਨੂੰ ਪੰਥ ਆਪਣੇ ਵਿਚ ਲਿਆਉਨ ਲੱਗਾ
ਜੰਞੂ ਤਿਲਕਬੋਦੀਦਾ ਬੀ ਦਾ ਰੱਖੇ ਬਿਖ ਮਾਸ ਸ਼ਰਾਬ ਹਟਾਉਨ ਲੱਗਾ
ਪੱਖਕਰੇਨਿੱਤ ਆਪਣੇ ਚੇਲਿਆਂਦਾ ਨਿਤਖ਼ਾਲਸੇਤਾਈਂ ਦਬਾਉਨਲੱਗਾ
ਮੇਰਾਕਰੇਗਾਹੁਕਮ ਅਦੂਲਜਿਹੜਾ ਪਾਵੇਸਜ਼ਾਇਹ ਆਖਡਰਾਉਨ ਲੱਗਾ
ਕਦੇ ਪੀਰ ਵਲੀ ਕਦੇਸਿਧਬਣੇ ਕਦੇ ਰਾਮਤੇ ਕ੍ਰਿਸ਼ਨਅਖਵਾਉਨ ਲੱਗਾ
ਕਦੇਲੌਂਣੀਆਂ ਤੇ ਕਦੇ ਬਣੇ ਗੋਰਖ ਕਦੇ ਈਸਾਮਸੀਹ ਸੁਨਾਉਨ ਲੱਗਾ
ਵੱਗੀਰਬਦੀਮਾਰ ਆਸਾਧਤਾਈਂ ਆਣ ਆਪਣਾ ਆਪਗਵਾਉਣ ਲੱਗਾ
ਪੰਥ ਖ਼ਾਲਸਾ ਦੇਖਕੇ ਚੁੱਪ ਰਹੇ ਪੂਜਾ ਆਪਣੀ ਆਪ ਕਰਾਉਨ ਲੱਗਾ
ਸਿੰਘਗੁਰਾਂਦੇ ਹੁਕਮ ਤੇ ਰਹੇ ਕਾਇਮ ਬੰਦਾ ਭੁੱਲਕੇ ਜੜ੍ਹਾਂਪੁਟਾਉਨ ਲੱਗ
ਕੰਮ ਸੌਰਦਾ ਆਪਣਾ ਦੇਖਕੇ ਜੀ ਤੱਤ ਖ਼ਾਲਸਾ ਵਕਤ ਟਪਾਉਨ ਲੱਗ
ਵੈਰ ਵੈਰੀਆਂ ਕੋਲੋਂ ਕਰਤਾਰਸਿੰਘਾ ਲੈਣ ਵਾਸਤੇ ਸੇਵ ਕਮਾਉਨ ਲੱਗਾ

ਬੰਦੇ ਬਹਾਦਰ ਨੇ ਰਾਜੇ ਸੁਧਰ ਸੈਨ ਨੂੰ ਦੱਸਨਾ ਕਿ ਤੇਰੀ ਮੰਡੀ ਸੜ ਜਾਏਗੀ ॥

ਇਕ ਸਿੱਖ ਨੂੰ ਭੇਜਦਾ ਵਿਚ ਮੰਡੀ ਕਹਿੰਦਾ ਏਸੇਵੇਲੇ ਉੱਠ ਵੱਗ ਭਾਈ
ਸੁਧਰ ਸੈਨ ਨੂੰ ਜਾ ਇਹ ਗੱਲ ਆਖੀਂ ਵਿਚ ਕੰਨਦੇ ਕਰ ਅਲੱਗ ਭਾਈ
ਤੇਰੀ ਰਾਜਧਾਨੀ ਦਿਨ ਤੀਸਰੇ ਨੂੰ ਸੜ ਜਾਇਗੀ ਲੱਗਕੇ ਅੱਗ ਭਾਈ
ਬੰਦੋਬਸਤ ਕਰਲੈ ਤੈਨੂੰ ਦੱਸ ਦਿਤਾ ਜਾਣੀ ਅੱਗ ਜ਼ਰੂਰ ਹੀ ਲੱਗ ਭਾਈ
ਰਾਜੇ ਕੁੱਝ ਖ਼ਿਆਲ ਨ ਮੂਲਕੀਤਾ ਸਾਧ ਜਾਣਿਆ ਚੇਟਕੀ ਠੱਗ ਭਾਈ
ਠੀਕ ਤੀਸਰੇ ਦਿਨ ਆ ਅੱਗ ਲੱਗੀ ਗਈ ਧੁਰ ਦਰਗਾਹਦੀ ਵੱਗ ਭਾਈ
ਮਨ ਰਾਜੇ ਦੇ ਫੇਰ ਯਕੀਨ ਆਇਆ ਠੰਢਾ ਹੋ ਬੈਠਾ ਵਾਂਗ ਝੱਗ ਭਾਈ
ਪੱਲਾਗਲਪਾਈ ਆਇਆ ਭੇਟਲੈਕੇ ਰੱਖੀ ਆਨ ਪੈਰਾਂ ਉੱਤੇ ਪੱਗ ਭਾਈ
ਨਾਲੇਆਖਦਾ ਹੋਇਆ ਮੁਰੀਦਤੇਰਾ ਜਿੰਨਾਂਚਿਰਜੀਵਾਂ ਵਿਚਜੱਗ ਭਾਈ
ਰਾਜਾ ਲੈ ਉਪਦੇਸ਼ ਕਰਤਾਰ ਸਿੰਘਾ ਸਿੱਖ ਹੋ ਪਿਆ ਭਲੇ ਮੱਗ ਭਾਈ

ਰਾਜੇ ਨੇ ਬੰਦੇ ਬਹਾਦਰ ਨੂੰ ਮੰਡੀ ਵਿਚ ਲੈ ਜਾਣਾ ਵਾਸਤੇ ਸੈਰ ਦੇ ॥

ਸੁਧਰਸੈਨ ਹੋ ਬੰਦੇਦਾ ਸਿੱਖ ਗਿਆ ਵਾਂਗ ਸੇਵਕਾਂ ਟਹਿਲ ਕਮਾਂਵਦਾਏ
ਫੇਰਨਾਲ ਲੈਕੇ ਰਾਜਾ ਗਿਆ ਮੰਡੀ ਸਾਰੇ ਸ਼ਹਿਰ ਥੋਂ ਭੇਟ ਦਵਾਂਵਦਾਏ
ਮਹਿਲਾਂ ਵਿਚ ਬਠਾਕੇ ਪਲੰਘ ਉੱਤੇ ਮੱਥੇ ਰਾਣੀਆਂ ਸੱਦ ਟਕਾਂਵਦਾਏ
ਬੜੀ ਭਾਵਨਾ ਨਾਲ ਪ੍ਰੇਮ ਭੋਜਨ ਨਿੱਤ ਨਵੇਂ ਤੋਂ ਨਵੇਂ ਛਕਾਂਵਦਾਏ
ਰਾਜੇ ਜ਼ਰਾ ਭੀ ਰੱਖਿਆ ਭੇਦ ਨਾਹੀਂ ਸਾਰੇ ਰੰਗ ਮਹੱਲ ਦਖਾਂਵਦਾਏ
ਰੋਜ਼ ਵਿਚ ਪਹਾੜਾਂ ਦੇ ਨਾਲ ਹੋਕੇ ਰਾਜਾ ਬੰਦੇ ਨੂੰ ਸੈਲ ਕਰਾਂਵਦਾਏ
ਬੰਦਾਵਿਚਸੁਖਾਂਆਕੇ ਮਸਤਹੋਇਆ ਰਾਤਦਿਨ ਕਰ ਐਸ਼ ਲੰਘਾਂਵਦਾਏ
ਵਾਂਗ ਰਾਜਿਆਂ ਦੇ ਟੀਪ ਟਾਪ ਰੱਖੇ ਨਿੱਤ ਅਤ੍ਰ ਫੁਲੇਲ ਲਗਾਂਵਦਾਏ
ਵਿਚ ਭੋਗ ਪਦਾਰਥਾਂ ਪਿਆ ਜਿਹੜਾ ਕਾਮ ਕਿੱਸਨੂੰ ਨਹੀਂ ਸਤਾਂਵਦਾਏ
ਖੱਟੀ ਉਮ੍ਰਦੀ ਦੇਖ ਕਰਤਾਰ ਸਿੰਘਾ ਬੰਦਾ ਪੱਲ ਦੇ ਵਿਚ ਰੁੜ੍ਹਾਂਵਦਾਏ

ਬੰਦੇ ਬਹਾਦਰ ਨੇ ਮੰਡੀ ਵਿਚ ਇਕ ਨਾਰ ਉੱਤੇ ਮੋਹਤ ਹੋ ਜਾਣਾ ॥

ਬੰਦੇਵਿਚਮੰਡੀਡਿੱਠੀ ਇਕਰੰਡੀ ਸੋਹਣੀ ਸ਼ਕਲਸੀਬਦ੍ਰ ਮੁਨੀਰ ਵਰਗੀ
ਗੋਰਾਮੁੱਖ ਓਹਦਾਚੰਦ ਚੌਧਵੀਂਦਾ ਵਿਚ ਹੁਸਨ ਦੇਸੀਸੋਹਣੀ ਹੀਰਵਰਗੀ
ਕਾਮਦੇਵ ਦੀ ਇਸਤ੍ਰੀ ਰੂਪ ਧਰਿਆ ਛੱਬ ਮੁੱਖ ਦੀ ਮਾਹੇ ਮੁਨੀਰ ਵਰਗੀ

ਗਜਗਾਮਣੀਹੰਸਨੀਪਦਮਨੀਸੀਹੈਸੀਪਰੀਦੀ ਅਸਲ ਤਸਵੀਰ ਵਰਗੀ
ਜ਼ੁਲਫਾਂਨਾਗਕਾਲੇਰਹੇਮਾਰਕੁੰਡਲ ਤਿੱਖੀਪਲਕਸੀਤੀਰਤਕਦੀਰ ਵਰਗੀ
ਭਵਾਂਕਾਲੀਆਂਵਾਲੀਆਂ ਵਿਚ ਕੰਨਾਂ ਫਾਲ ਨੱਕਦੀ ਨੋਕ ਸ਼ਮਸ਼ੀਰ ਵਰਗੀ
ਬੈਠੀਕਾਮੀਆਂਦੇਤਾਈਂ ਫੰਧਨੇਨੂੰ ਕੁੰਡੀਹੁਸਨਦੀ ਲਾ ਮਾਹੀਗੀਰ ਵਰਗੀ
ਕੈਦਕਰਨਦੇਵਾਸਤੇ ਸੋਹਣਿਆਂ ਨੂੰ ਪਿੱਛੇਲਟਕਦੀ ਗੁੱਤ ਜ਼ੰਜੀਰ ਵਰਗੀ
ਕਾਲੇਨੈਨਮਿੱਠੇਬੈਨ ਕੋਇਲਵਾਂਗੂੰ ਛਾਤੀਉੱਭਰੀ ਸੇਵ ਕਸ਼ਮੀਰ ਵਰਗੀ
ਗੋਰਾਰੰਗਜਿਉਂਸਾਫ਼ਸਫ਼ੈਦਮਰਮਰ ਤਿੱਖੀਤੇਜ਼ ਨਿਗਾਹਸੀਤੀਰ ਵਰਗੀ
ਬੰਦਾ ਵੇਖਦੇ ਸਾਰ ਹੋ ਮੁਹਤ ਗਿਆ ਬੇਨਜ਼ੀਰ ਓਹ ਬੇ ਨਜ਼ੀਰ ਵਰਗੀ
ਸੱਜਧਜਦੇ ਵਿਚ ਕਰਤਾਰਸਿੰਘਾ ਹੈਸੀ ਰੰਡੀ ਓਹ ਬੜੇ ਅਮੀਰ ਵਰਗੀ

ਬੰਦੇ ਬਹਾਦਰ ਨੇ ਵਿਵਾਹ ਕਰ ਲੈਣਾ ਉਸ ਰੰਡੀ ਨਾਲ ॥

ਬੰਦਾਵੇਖਦੇਸਾਰ ਹੋਗਿਆ ਆਸ਼ਕ ਤੀਰ ਹੁਸਨਦਾ ਕਾਲਜੇ ਵੱਜ ਗਿਆ
ਪੰਛੀ ਵਾਂਗ ਗਿਆ ਫਸ ਵਿਚ ਫਾਹੀ ਜਤਸਤ ਸਾਰਾ ਝੱਟ ਭੱਜ ਗਿਆ
ਓਹਦੇ ਜ਼ੁਲਫ਼ ਜ਼ੰਜੀਰ ਦੇ ਵਿਚ ਬੰਦਾ ਵੱਸ ਕਾਮ ਦੇ ਹੋਕੇ ਬੱਝ ਗਿਆ
ਲੂੰ ਲੂੰ ਦੇ ਵਿਚ ਆ ਇਸ਼ਕਧਾਇਆ ਲੱਜਲੋਕ ਪਰਲੋਕਦੀ ਤੱਜ ਗਿਆ
ਜਤਸਤਦਾ ਰੱਖਿਆ ਘੜਾ ਭਰਕੇ ਠੇਡਾ ਵਜਦਿਆਂਸਾਰਹੀ ਭੱਜ ਗਿਆ
ਕਾਮਦੇਵ ਕੀਤਾ ਫੜ ਮਸਤ ਬੌਰਾ ਤੋੜ ਭੇਖ ਵੈਰਾਗ ਦੀ ਲੱਜ ਗਿਆ
ਵਿਸ਼ਾ ਨਸ਼ਰਹੋਕੇ ਵੇਖੋ ਨੱਚ ਖਲਾ ਜਤ ਸ਼ਰਮ ਖਾਕੇ ਮੂੰਹ ਕੱਜ ਗਿਆ
ਫਸਲਧਰਮਰੂਪੀਹੋਇਆਚੌੜਸਾਰਾ ਮੇਘਆਨ ਵਕਾਰਦਾ ਗੱਜ ਗਿਆ
ਕਾਮੀ ਪੁਰਸ਼ ਨੂੰ ਕਾਮਦੀ ਭੁੱਖ ਲਗੀ ਰੂਪ ਰੰਡੀ ਦਾ ਵੇਖਕੇ ਰੱਜ ਗਿਆ
ਖੀਰ ਰਿੰਨ੍ਹਕੇ ਜੋਹਦ ਮੁਸ਼ੱਕਤਾਂ ਦੀ ਪਿਛੋਂ ਘਤ ਸਵਾਹਦਾ ਛੱਜ ਗਿਆ
ਰਾਹਵਿਚਸ਼ੈਤਾਨਨੇ ਵਰਗਲਾਇਆ ਖਾਲੀਐਵੇਂਹੀ ਹਾਜੀਦਾਹੱਜ ਗਿਆ
ਘੱਟਾ ਪਾ ਬੈਠਾ ਕਰਤਾਰਸਿੰਘਾ ਅੱਨ੍ਹਾਂ ਨਾਲ ਕੋੜ੍ਹੀ ਡਾਢਾ ਸੱਜ ਗਿਆ

ਬੰਦੇ ਬਹਾਦਰ ਨੇ ਕੈਦ ਹੋਣਾ ਵਿਚ ਕੁੱਲੂ ਦੇ ॥

ਮੰਡੀ ਵਿਚ ਰੰਡੀ ਬੰਦਾ ਕਰ ਬੈਠਾ ਸਾਰਾ ਰੋੜ੍ਹ ਬੈਠਾ ਜਤ ਸੱਤ ਭਾਈ
ਭੰਡੀਮੁਫ਼ਤ ਦੀ ਮਗਰ ਲਵਾ ਲਈ ਮਾਰੀ ਸਾਧ ਦੀ ਕਾਮਨੇ ਮੱਤ ਭਾਈ

ਵਿਚ ਭੋਗ ਬਲਾਸ ਦੇ ਰੁੱਝ ਗਿਆ ਫਸੀ ਵਿਚ ਵਕਾਰ ਦੇ ਲੱਤ ਭਾਈ
ਜੋਕਵਾਂਗ ਲੱਗੀਪਿਆਰੀ ਹੋ ਨਾਰੀ ਸਾਰੀਜੁੱਸਿਓਂ ਚੂਸਲਈ ਰੱਤਭਾਈ
ਵਿਚ ਭੋਗ ਦੇ ਕੰਮ ਭੁਲਾ ਬੈਠਾ ਲਈ ਪੰਥ ਦੀ ਸਾਰ ਨ ਵੱਤ ਭਾਈ
ਕਾਮੀਮਸਤਹੋਇਆ ਵਿਚ ਕਾਮਕਲਾ ਮਾਹ ਗੁਜ਼ਰਗਏ ਛੀ ਸੱਤ ਭਾਈ
ਫੇਰਸੌਂਪ ਪੋਥੀ ਸੁਧਰਸੈਨ ਤਾਈਂ ਜੀਦੇ ਜੋਰ ਕਰਦਾ ਹੈਸੀ ਅੱਤ ਭਾਈ
ਗਿਅ ਨਿਕਲ ਪਹਾੜਾਂਦੀ ਸੈਲਕਰਨੇ ਫਿਰੇਮਸਤਜਿਵੇਂ ਦੇਵਦੱਤ ਭਾਈ
ਫਿਰੇਜਾੜਪਹਾੜਾਂਦੇ ਸੈਲ ਕਰਦਾ ਆਇਆ ਕੁੱਲੂਦੀ ਵਲਪਰੱਤ ਭਾਈ
ਲਿਆਰਾਜੇਨੇ ਫੜ ਕਰਤਾਰਸਿੰਘਾ ਵਿਚ ਪਿੰਜਰੇ ਦੇ ਦਿਤਾ ਘੱਤ ਭਾਈ

ਬੰਦੇ ਬਹਾਦਰ ਦਾ ਕੁੱਲੂ ਵਿਚ ਕੈਦ ਹੋਣਾ ਸੁਣਕੇ ਖ਼ੁਸ਼ੀ ਹੋਣੀ ਤੁਰਕਾਂ ਨੂੰ ਤੇ ਸੋਗ ਪੈਣਾ ਖ਼ਾਲਸੇ ਨੂੰ ॥

ਬੰਦਾ ਕੈਦ ਕੀਤਾ ਰਾਜੇ ਵਿਚ ਕੁੱਲੂ ਪੈਰੀਂ ਬੇੜੀਆਂ ਲੋਹੇ ਪਵਾਈਆਂ ਨੇ
ਖ਼ਤਖ਼ੁਸ਼ੀਦਾ ਲਿਖਿਆ ਵੱਲਦਿੱਲੀ ਸੁਣ ਸ਼ਾਦੀਆਂਸ਼ਾਹ ਮਨਾਈਆਂ ਨੇ
ਹੋਈਦੇਸਦੇ ਵਿਚ ਆ ਖ਼ਬਰਸਾਰੇ ਘਰੀਂਮੋਮਨਾ ਮਿਲਨ ਵਧਾਈਆਂ ਨੇ
ਦੀਵੇ ਘਿਓਦੇ ਭਰ ਚਰਾਗ਼ ਬਾਲੇ ਦੇਗਾਂ ਸੁੱਖਨਾਂ ਸੁੱਖ ਪਕਾਈਆਂ ਨੇ
ਪਿਆਹਿੰਦੂਆਂਦੀਘਰੀਂ ਸੋਗਮੁੜਕੇ ਖ਼ੁਸ਼ੀਗਈਹੈਰਾਨੀਆਂ ਛਾਈਆਂ ਨੇ
ਉੱਤੇਖ਼ਾਲਸੇਦੇਕਹਿਰਵਰਤਗਿਆ ਗਈਆਂਮੂੰਹਾਂਤੋਂ ਉੱਡਹਵਾਈਆਂ ਨੇ
ਬੰਦੇਬਾਝਹੋਇਆਪੰਥ ਫੇਰਰੰਡਾ ਦੁੱਖਾਂ ਵਾਲੀਆਂ ਸਾਇਤਾਂ ਆਈਆਂ ਨੇ
ਨਾਲਗ਼ਮਾਂਦੇ ਆਨਕੇ ਲਹੂ ਸੁੱਕੇ ਚਿੰਤਾ ਪੈਗਈਆਂ ਦੂਣ ਸਵਾਈਆਂ ਨੇ
ਗਈ ਖ਼ੁਸ਼ੀ ਤੇ ਗ਼ਮੀ ਦੇ ਦਿਨਆਏ ਰੱਬਾ ਤੇਰੀਆਂ ਬੇ ਪਰਵਾਹੀਆਂ ਨੇ
ਬੰਦੇਬਾਝ ਅਸੀਂ ਜੰਞ ਬਿਨਾਂ ਲਾੜੇ ਬਾਦਸ਼ਾਦ ਬਿਨਾਂ ਬਾਦਸ਼ਾਹੀਆਂ ਨੇ
ਸਿੰਘ ਆਖਦੇ ਗੁਰੂਜੀ ਬਾਝ ਬੰਦੇ ਕੌਣ ਕਰੇਗਾ ਹੁਣ ਹਮਰਾਈਆਂ ਨੇ
ਕਲਗ਼ੀਵਾਲਿਆ ਕੱਢ ਲਿਆਬੰਦਾ ਲਜਾਂਸਾਡੀਆਂ ਤੁੱਧਨੂੰ ਭਾਈਆਂ ਨੇ
ਬੰਦਾਕੈਦਹੋਇਆ ਸੁਣਲਿਆਤੁਰਕਾਂ ਧੌਣਾਂਆਣਚੌਫ਼ੇਰ ਉਠਾਈਆਂ ਨੇ
ਦਿੱਲੀਵਿਚੋਂ ਵਜ਼ੀਰ ਕਰਤਾਰਸਿੰਘਾ ਫ਼ੌਜਾਂਖ਼ਾਲਸੇ ਵੱਲ ਚੜ੍ਹਾਈਆਂ ਨੇ

ਤੁਰਕਾਂ ਨੇ ਸਿੰਘਾਂ ਪਾਸੋਂ ਮੁਲਕ ਖੋਹ ਲੈਣਾ ॥

ਧੌਂਸੇ ਮਾਰਕੇ ਦਿੱਲੀਓਂ ਫ਼ੌਜਚੜ੍ਹੀ ਮੁਸਲਿਮ ਖ਼ਾਂ ਹੋਯਾ ਸੂਬੇਦਾਰ ਯਾਰੋ

ਸ਼ਾਹਅਨਾਇਤੁੱਲਾਯਾਰ ਬੇਗਮੁਹੰਮਦ ਤੇਮੁਨੀਰਮੁਹੰਮਦਕਾਰਦਾਰ ਯਾਰੋ
ਚੜ੍ਹੇ ਸਿੰਘਾਂ ਥੋਂ ਮੁਲਕ ਛੁਡਾਵਨੇ ਨੂੰ ਫ਼ੌਜ ਲੈਕੇ ਕਈ ਹਜ਼ਾਰ ਯਾਰੋ
ਅੱਗੋਂਹੋ ਬਿਨੋਦ ਸਿੰਘ ਜਾ ਲੜਿਆ ਪਰ ਸਾੜ੍ਹਖਾਧੀ ਓਥੋਂ ਹਾਰ ਯਾਰੋ
ਪਾਣੀਪੱਤ ਕਰਨਾਲ ਲੈ ਹੱਥਪਹਿਲੇ ਬਾਹਰਕੱਢਿਆਸਿੰਘਾਂਨੂੰ ਮਾਰਯਾਰੋ
ਆਪੇ ਛੱਡ ਤ੍ਰਾਵੜੀ ਸਿੰਘ ਨੱਠੇ ਅੱਗੋਂ ਚੁੱਕੀ ਨ ਕਿਸੇ ਤਲਵਾਰ ਯਾਰੋ
ਬੰਦੇ ਬਾਝ ਸਾਰੇ ਸਿੰਘ ਹੋਏ ਏਵੇਂ ਜੇਵਾਂ ਲਾੜਿਆਂ ਬਾਝ ਖ਼ੁਵਾਰ ਯਾਰੋ
ਮੁਨੀਯਮਖ਼ਾਂ ਲੈ ਤੀਸਹਜ਼ਾਰ ਸੈਨਾ ਹੋਇਆ ਵੱਲਸਰੰਦ ਅਸਵਾਰ ਯਾਰੋ
ਸਿੰਘ ਧੱਕ ਕੱਢੇ ਬਾਹਰ ਕਿਲ੍ਹੇ ਵਿਚੋਂ ਦਿਤੀ ਆਪਣੀ ਫ਼ੌਜ ਉਤਾਰ ਯਾ
ਹਾਜੀ ਇਸਮਾਈਲ ਖ਼ਾਂ ਜ਼ੋਰ ਦੇਕੇ ਪਿੱਛੇ ਲੱਗ ਪਿਆ ਖ਼ੂਨਖ਼ਾਰ ਯ
ਅਸਲਮ ਖ਼ਾਂ ਲਾਹੌਰੀਆ ਚੜ੍ਹ ਆਇਆ ਦਲ ਲੈਕੇ ਬੇਸ਼ੁਮਾਰ ਯਾ
ਕੱਠੇਹੋਕੇ ਸਿੰਘਾਂ ਦੇ ਮਗਰ ਪੈਗਏ ਹੋਇਆਖ਼ਾਲਸਾ ਆਨਲਾਚਾਰਯ
ਛੱਡ ਛੱਡ ਨੱਠੇ ਸਿੰਘ ਦੇਸ ਆਪੇ ਡਾਢਾ ਵਰਤਿਆ ਕਹਿਰਕਹਾਰ ਯਾ
ਡਾਢੀ ਭੀੜ ਬਣੀ ਆਨ ਪੰਥ ਤਾਈਂ ਘੇਰ ਲਏ ਤੁਰਕਾਂ ਪਾਸੇ ਚਾਰ ਯਾਰੋ
ਕੱਠੇ ਦੇਸ ਦੁਵਾਬੇ ਦੇ ਵਿਚ ਹੋਏ ਲੈਨ ਦੇਨ ਨ ਤੁਰਕ ਸੰਭਾਰ ਯਾਰੋ
ਬੰਦਾਯਾਦਕਰ ਰੋਣ ਕਰਤਾਰਸਿੰਘਾ ਅੱਗੇ ਗੁਰਾਂਦੇ ਕਰਨ ਪੁਕਾਰ ਯਾਰੋ

ਤਥਾ ॥

ਅੱਗੇਖ਼ਾਲਸਾ ਤੇ ਮੁਸਲਮਾਨ ਪਿੱਛੇ ਭਾਸਿੰਘਾਂਦੇਪਈਆਂ ਖਵਾਰੀਆਂ ਜੀ
ਘੜੀਸੁਖਦੀ ਲੈਨ ਨ ਤੁਰਕਦੇਂਦੇ ਦੱਬੀ ਫਿਰਨ ਕਰਦੇ ਸਿੰਘ ਜ਼ਾਰੀਆਂ ਜੀ
ਮਗਰਪਈਉੱਠਦੇਸਦੀਮੁਸਲਮਾਨੀ ਜਮਾਂਹੋਗਈਆਂਫ਼ੌਜਾਂਭਾਰੀਆਂ ਜੀ
ਵੈਰੀ ਹਿੰਦੂਆਂ ਦੇ ਮੁਸਲਮਾਨ ਹੋਏ ਫੇਰ ਕਰਨ ਲੱਗੇ ਓਹੋਕਾਰੀਆਂ ਜੀ
ਟਲਨਸਿੰਘ ਭੀ ਆਪਣੀ ਕਾਰਤੋਂ ਨ ਲੱਗੇਦਾਨ ਕਰਨ ਹੁਦਾਰੀਆਂ ਜੀ
ਰਾਤਦਿਨੇਵਿਚਦੇਸ ਤਲਵਾਰਖੜਕੇ ਜਾਨਾਂਸੈਂਕੜੇ ਸੂਰਿਆਂਵਾਰੀਆਂ ਜੀ
ਕਦੇ ਸਿੰਘ ਪੈ ਕੇ ਮਾਰ ਜਾਨ ਛਾਪੇ ਕਦੇ ਨੱਸਦੇ ਮਾਰ ਉਡਾਰੀਆਂ ਜੀ
ਕਦੇ ਬਾਦਸ਼ਾਹੀ ਫ਼ੌਜ ਜ਼ੋਰ ਦੇਕੇ ਦੇਵੇ ਸਿੰਘਾਂ ਨੂੰ ਸਜ਼ਾਂ ਕਰਾਰੀਆਂ ਜੀ
ਸਿੰਘ ਲੜਕੇ ਭਿੜਕੇ ਨੱਸਕੇ ਜੀ ਪਏ ਕਰਦੇ ਦਮ ਗੁਜ਼ਾਰੀਆਂ ਜੀ

ਪਿੱਛਾਛੱਡਦੀ ਨ ਫ਼ੌਜਬਾਦਸ਼ਾਹੀ ਭਾ ਸਿੰਘਾਂਦੇ ਪਈਆਂ ਲਾਚਾਰੀਆਂ ਜੀ
ਅੱਸੂਸੱਨਸਤਾਹਠ ਭਗਵੰਤ ਰਾ ਦੇ ਕਿਲ੍ਹੇ ਪਾਸਕਰਸਿੰਘਤਿਆਰੀਆਂਜੀ
ਲੜੇਤੋੜ ਜਾਨਾ ਨਾਲ ਦੁਸ਼ਮਣਾਂ ਦੇ ਤੇਗ਼ਾਂ ਵਿਚ ਮੈਦਾਨ ਦੇ ਮਾਰੀਆਂ ਜੀ
ਹੋਏ ਸੈਂਕੜੇ ਘੈਲ ਮੈਦਾਨਅੰਦਰ ਜਿੰਦਾਂਕੀਤੀਆਂ ਨਹੀਂ ਪਿਆਰੀਆਂ ਜੀ
ਐਪਰ ਗਈ ਨ ਪੇਸ਼ਕੁੱਝ ਖ਼ਾਲਸੇਦੀ ਫ਼ੌਜਾਂ ਢੁੱਕੀਆਂ ਬੇਸ਼ੁਮਾਰੀਆਂ ਜੀ
ਨੱਠੇਭਾਂਜਖਾਕੇਕਿਲ੍ਹੇ ਲੋਹਗੜ੍ਹੀਨੂੰ ਵਾਗਾਂਜ਼ਾਲਮਾਮਗਰ ਉਲਾਰੀਆਂ ਜੀ
ਪਿਆਜਾਮੁਕਾਬਲਾ ਫੇਰ ਖਰੜੀਂ ਚੱਲੀਤੇਗ਼ ਨ ਰਹੀਆਂ ਸੰਭਾਰੀਆਂਜੀ
ਏਥੇਜ਼ੋਰਲਾਇਆ ਪੱਬਾਂਤੀਕ ਸਿੰਘਾਂ ਫ਼ੌਜਾਂ ਬਾਦਸ਼ਾਹੀ ਸੱਭੇਹਾਰੀਆਂ ਜੀ
ਸਾਰਾਂਖ਼ਾਲਸੇਦੀਆਂ ਕਰਤਾਰਸਿੰਘਾ ਹੋਈਆਂਜਾ ਬੰਦੇ ਤਾਈਂ ਸਾਰੀਆਂ ਜੀ

ਬੰਦੇ ਬਹਾਦਰ ਨੇ ਸਿੰਘਾਂ ਦੀ ਮਦਦ ਵਾਸਤੇ ਕੁੱਲੂਓਂ ਆਉਣਾ ॥

ਕੁੱਲੂ ਵਿਚ ਬੰਦੇ ਸਾਰੀ ਸਾਰ ਪਾਈ ਡਾਢਾ ਖ਼ਾਲਸੇ ਨੇ ਦੁੱਖ ਪਾਇਆਏ
ਖੋਹਲਿਆ ਸਾਰਾ ਦੇਸਫੇਰ ਤੁਰਕਾਂ ਮਾਰਸਿੰਘਾਂਨੂੰ ਬਾਹਰ ਧਕਾਇਆਏ
ਮੁਸਲਮਾਨ ਹੋਏ ਫੇਰ ਆਨ ਭੂਏ ਹੋ ਨਿਡਰ ਚਾ ਸ਼ੋਰ ਮਚਾਇਆਏ
ਬਣੀ ਆਣ ਤੰਗੀ ਫੇਰ ਪੰਥ ਤਾਈਂ ਜ਼ੁਲਮਜ਼ਾਲਮਾਂ ਕਰ ਸਤਾਇਆਏ
ਗ਼ੁੱਸਾਖਾਕੇ ਚਿੱਤ ਦੇ ਵਿਚ ਬੰਦੇ ਬਲੀ ਬੀਰਾਂ ਨੂੰ ਪਾਸ ਬੁਲਾਇਆਏ
ਚੁੱਕ *ਪਿੰਜਰੇ ਨੂੰ ਮੰਡੀ ਲੈ ਚੱਲੋ ਏਸੇ ਵਕਤਹੀ ਹੁਕਮ ਝੜਾਇਆਏ
ਫੇਰ ਸਬਦੇ ਸਾਮ੍ਹਣੇ ਨਾਲ ਰੋਹਦੇ ਬੰਦੇ ਰਾਜੇ ਨੂੰ ਮੂੰਹੋਂ ਅਲਾਇਆਏ
ਤੇਰੇ ਕੁੱਲੂ ਦੇ ਕਰਨਗੇ ਸਿੰਘ ਕੋਲੇ ਉੱਤੇ ਮੂੰਹ ਦੇ ਆਖ ਸੁਨਾਇਆਏ
ਉੱਡਪਿੰਜਰਾਗਿਆ ਅਕਾਸ਼ਵੱਲੇ ਬੀਰਾਂਵੇਂਹਦਿਆਂ ਪਕੜ ਉਠਾਇਆਏ
ਰਾਜਾਵੇਖਕੇ ਬੜਾ ਹੈਰਾਨ ਹੋਇਆ ਬੰਦੇ ਕਰ ਅਚਰਜ ਦਿਖਾਇਆਏ
ਵਿਚ ਪਲ ਦੇ ਪਹੁੰਚਿਆ ਜਾ ਮੰਡੀ ਰਾਜੇ ਸਾਮ੍ਹਣੇ ਜਾ ਰਖਾਇਆਏ
ਲੋਕ ਵੇਖਕੇ ਬੜੇ ਅਚਰਜ ਹੋਏ ਰਾਜੇ ਜੰਦ੍ਰਾ ਝੱਟ ਤੁੜਾਇਆਏ
ਬੰਦਾ ਜਾਣਿਆ ਵਲੀ ਔਤਾਰਕੋਈ ਸੁਧਰਸੈਨ ਆ ਸੀਸ ਝੁਕਾਇਆਏ
ਮਣੋਤਨੋਂ ਹੋ ਗਿਆ ਮੁਰੀਦ ਰਾਜਾ ਰੂਪ ਪ੍ਰਭੂ ਦਾ ਦਿਲੋਂ ਲਖਾਇਆਏ

*ਇਹੋ ਜਹੀਆਂ ਗੱਲਾਂ ਬਹੁਤ ਜਗਾਂ ਲਿਖੀਆਂ ਵੇਖਕੇ ਤੇ ਦੇਸ ਵਿਚ ਮਸ਼ਹੂਰ ਹੋਣ ਦੇ ਕਾਰਣ ਕੱਢੀਆਂ ਨਹੀਂ ਲਿਖ ਦਿੱਤੀਆਂ ਹਨ ॥

ਬੰਦੇਖ਼ਬਰ ਸਾਰੇ ਵਿਚ ਦੇਸ ਘੱਲੀ ਫ਼ੇਰ ਪੰਥ ਦਾ ਕੱਠ ਕਰਾਇਆਏ
ਬੰਦਾਸਿੰਘਾਂਨੂੰ ਈਦਦਾ ਚੰਦਹੋਇਆ ਸਾਰਾ ਪਿੱਛਲਾ ਗ਼ਮ ਭੁਲਾਇਆਏ
ਪਿਆ ਬਿੱਜਲੀ ਦੇ ਵਾਂਗ ਫ਼ੌਜ ਲੈਕੇ ਭੁੱਖੇ ਸ਼ੇਰ ਵਾਂਗੂੰ ਗੱਜ ਧਾਇਆਏ
ਪਹਿਲੇਹੱਥਲਈਆਉਂਦੇਮਾਰਨੀਹਲਖੰਡਾਕਾਲਦਾ ਆਨਚਲਾਇਆਏ
ਲੱਥੀ ਫ਼ੌਜ ਸ਼ਾਹੀ ਹੁੱਸ਼ਿਆਰ ਪੁਰੇ ਬੇਖ਼ਬਰ ਹੀ ਜਾਇ ਦਬਾਇਆਏ
ਦਿੱਤੀਸਾਰ ਨ ਲੈਨ ਕਰਤਾਰਸਿੰਘਾ ਮਾਰ ਮਾਰਕੇ ਤੁਖ਼ਮ ਉਡਾਇਆਏ

ਹੁਸ਼ਿਆਰ ਪੁਰ ਦੀ ਲੜਾਈ ਬੰਦੇ ਬਹਾਦਰ ਦੀ ਬਾਦਸ਼ਾਹੀ ਫ਼ੌਜ ਨਾਲ ॥

ਵਾਂਗਬਿੱਜਲੀ ਫ਼ੌਜ ਲੈ ਖ਼ਾਲਸੇਦੀ ਬੰਦੇਆਹੂ ਤੁਰਕਾਂਵਾਲੇ ਆਨ ਲਾਹੇ
ਚੱਲੀ ਗੋਲੀ ਬੰਦੂਕ ਤੇ ਤੀਰ ਬਰਛੀ ਮਾਰ ਘੋੜਿਆਂ ਉੱਤੋਜਵਾਨ ਲਾਹੇ
ਉੱਤੇ ਲੋਥ ਦੇ ਲੋਥ ਚੜ੍ਹਾ ਦਿੱਤੀ ਤੂੰਬੇ ਫੜਕੇ ਹੱਥ ਕਮਾਨ ਲਾਹੇ
ਤਛਾ ਮੁੱਛ ਹੋਈ ਦੋਹਾਂ ਪਾਸਿਆਂ ਥੀਂ ਮਾਰ ਮਾਰ ਜਵਾਨ ਮੈਦਾਨ ਲਾਹੇ
ਜੇਹੜੇਹਾਥੀਆਂਦੇ ਉੱਤੇ ਝੂਲਦੇਸਨ ਨਾਲ ਨੇਜ਼ਿਆਂ ਦੇ ਟੂੰਗਖ਼ਾਨ ਲਾਹੇ
ਡਾਢੀਵਾਢ ਤਲਵਾਰਦੀ ਆਨਘੱਤੀ ਸਿੰਘਾਂ ਵਿਚ ਮੈਦਾਨਦੇ ਘਾਨ ਲਾਹੇ
ਕਟਾਵੱਢਹੋਈ ਵਿਚ ਦਲਾਂ ਦੋਹਾਂ ਜਿਵੇਂ ਰੁੱਖ ਦੇ ਟਾਨ੍ਹ ਤ੍ਰਖਾਨ ਲਾਹੇ
ਸਿਰਕੱਦੂਆਂਦੇਵਾਂਗ ਫਿਰਨ ਰੁਲਦੇ ਟੋਟੇਕਰ ਸਿੰਘਾਂ ਮੁਸਲਮਾਨ ਲਾਹੇ
ਪਈਆਂਮੁੰਡੀਆਂਰੁਲਦੀਆਂ ਖ਼ਾਕਅੰਦਰ ਸ਼ਾਹੀਫ਼ੌਜਦੇ ਸਭਗੁਮਾਨ ਲਾਹੇ
ਪਾਜ਼ੀ ਚੁਣਕੇ ਮਾਰੇ ਕਰਤਾਰਸਿੰਘਾ ਟੂੰਬਹੌਦਿਆਂਦੇ ਉੱਤੋਂ ਖ਼ਾਨ ਲਾਹੇ

ਵਾਕ ਕਵੀ ॥

ਸਰਫ਼ਾਮੌਤਦਾ ਰਿਹਾ ਨ ਦੂਹੀਂ ਵੱਲੀਂ ਦਿਹਾਂਵਿਚ ਮੈਦਾਨਦੇ ਰੋਲੀਆਂ ਨੇ
ਉੱਤੇ ਮੁਰਦਿਆਂਦੇ ਚੜ੍ਹਗਏ ਮੁਰਦੇ ਲੜਨ ਸੂਰਮੇ ਬੰਨ੍ਹਕੇ ਟੋਲੀਆਂ ਨੇ
ਸਿੰਘਾਂਤੁਰਕ ਮਾਰੇ ਤੁਰਕਾਂਸਿੰਘ ਮਾਰੇ ਮੌਤਾਂਦੁਹਾਂਦੇ ਸਿਰਾਂਤੇ ਬੋਲੀਆਂ ਨੇ
ਸਿਰੋਂ ਪੈਰਾਂ ਤੋੜੀ ਲਹੂ ਨਾਲ ਰੰਗੇ ਜਿਵੇਂ ਖੇਡਦੇ ਖੱਤ੍ਰੀ ਹੋਲੀਆਂ ਨੇ
ਦੀਨ ਮਜ਼੍ਹਬੀ ਜੰਗਤੇ ਜੋਧਿਆਂ ਨੇ ਜਿੰਦਾਂ ਸੈਂਕੜੇ ਵਾਰਨੇ ਘੋਲੀਆਂ ਨੇ
ਆਪੋ ਆਪਣੇ ਪੱਖ ਤੇ ਲੜ ਮੋਏ ਦੁਹਾਂ ਪਾਣੀ ਦੇ ਥਾਂ ਰੱਤਾਂ ਡੋਲ੍ਹੀਆਂ ਨੇ
ਬੰਦਾਵਿਚਮੈਦਾਨਦੇ ਗੱਜਿਆ ਜਾਂ ਭੱਜੇ ਤੁਰਕ ਸ਼ੇਰੋਂ ਜਿਵੇਂ ਖੋਲੀਆਂ ਨੇ

ਕੰਬੀ ਸਭਦੀ ਜਾਨ ਕਰਤਾਰਸਿੰਘਾ ਫ਼ੌਜਾਂ ਨਾਂ ਸੁਣਕੇ ਦਿਲੋਂ ਡੋਲੀਆਂ ਨੇ

ਭਾਂਜ ਖਾਕੇ ਨੱਠਣਾ ਬਾਦਸ਼ਾਹੀ ਫ਼ੌਜ ਨੇ ॥

ਬੰਦਾ ਆਗਿਆ ਸੁਣਲਿਆ ਤੁਰਕਨੇ ਜਾਂ ਸਾਰੇ ਸੂਰਮੇ ਛੱਡ ਮੈਦਾਨ ਨੱਠੇ
ਜਿਵੇਂ ਸ਼ੇਰਦੀ ਵਾਜਤੋਂ ਹਰਨ ਜਾਂਦੇ ਤਿਵੇਂ ਬੰਦੇ ਪਾਸੋਂ ਮੁਸਲਮਾਨ ਨੱਠੇ
ਲਹੂ ਖ਼ੁਸ਼ਕ ਹੋਏ ਵਿਚੋਂ ਜੁੱਸਿਆਂ ਦੇ ਭਾਂਜ ਖਾ ਸਾਰੇ ਪਿਛਾਂ ਖ਼ਾਨ ਨੱਠੇ
ਮੁੜ ਮੋੜਕੇ ਮੂੰਹ ਨ ਵੇਖਦੇ ਨੇ ਇਕ ਦੂਸਰੇ ਦੇ ਅੱਗੇ ਜਾਨ ਨੱਠੇ
ਜ਼ੋਰ ਸਾਰਿਆਂ ਦੇ ਫੇਰ ਘੁਸੜ ਗਏ ਗੀਦੀ ਹੋਕੇ ਲੈ ਪਰਾਨ ਨੱਠੇ
ੰਦੇ ਸਾਮ੍ਹਣੇ ਕੋਈ ਨ ਠਹਿਰਿਆਏ ਅੱਗੋਂ ਡਰਕੇ ਸਭ ਜਵਾਨ ਨੱਠੇ
ਕ ਦੂਸਰੇ ਨੂੰ ਕਿਸੇ ਪੁੱਛਿਆ ਨ ਆਪੋ ਆਪਣੀ ਲੈਕੇ ਜਾਨ ਨੱਠੇ
ੰਘਾਂ ਜ਼ੋਰ ਦੇਕੇ ਪਿੱਛੋਂ ਵਾਢ ਘੱਤੀ ਜਿਵੇਂ ਸ਼ੇਰ ਸ਼ਕਾਰ ਨੂੰ ਖਾਨ ਨੱਠੇ
ਤੇ ਦੀਨ ਨੂੰ ਮਾਰਿਆ ਫ਼ਤੇ ਸਿੰਘ ਨੇ ਬਾਕੀ ਭੱਜਕੇ ਜਾਨਛਪਾਨ ਨੱਠੇ
ਜਾਰ ਬੇਗ ਖ਼ਾਂ ਵਿਚ ਮੈਦਾਨ ਰਿਹਾ ਲੋਥਾਂ ਖਾਨ ਨੂੰ ਕਈ ਸਵਾਨ ਨੱਠੇ
ਇਸਮਾਈਲ ਖ਼ਾਂ ਦੀ ਲੋਥ ਪਈ ਰੁਲਦੀ ਜਮਰਾਜਦੇਦੂਤ ਉਠਾਨ ਨੱਠੇ
ਮੁਨਯਮ ਖ਼ਾਂ ਮੁਨੀਰ ਗਏ ਭੱਜ ਦਿੱਲੀ ਛੱਡ ਜੰਗਦੇ ਸਾਜ਼ ਸਾਮਾਨ ਨੱਠੇ
ਬੰਦੇ ਵਿਚ ਮੈਦਾਨ ਦੇ ਫ਼ਤਾ ਪਾਈ ਤੁਰਕ ਹੋਕੇ ਸਭ ਹੈਰਾਨ ਨੱਠੇ
ਦੇਸਛੱਡਗਏ ਫੇਰ ਕਰਤਾਰਸਿੰਘਾ ਦਿੱਲੀ ਵੱਲਸਾਰੇ ਮੁਸਲਮਾਨ ਨੱਠੇ

ਕਸੂਰ ਦਿਆਂ ਖਾਨਾਂ ਨੇ ਮੌਜ਼ਿਆ ਬੜਾਲ੍ਹ ਦੇ ਪਾਸ ਜੰਗ ਕਰਕੇ ਸ਼ਕਸਤ ਖਾਨੀ ॥

ਬੰਦੇ ਫੇਰਕੀਤਾ ਸਰ ਦੇਸ ਸਾਰਾ ਕੀਤਾ ਜ਼ਾਲਮਾਂ ਦਾ ਮਾਰ ਨਾਸ ਭਾਈ
ਚੁਣ ਚੁਣਕੇ ਮਾਰਦਾ ਆਕੀਆਂ ਨੂੰ ਕਰੇ ਧਰਮ ਦਾ ਫੇਰ ਪ੍ਰਕਾਸ਼ ਭਾਈ
ਪਏ ਖ਼ਾਨ ਕਸੂਰੀਏ ਹੋ ਕੱਠੇ ਕੁੱਝ ਫ਼ੌਜ ਲੈ ਨਾਲ ਹੁਲਾਸ ਭਾਈ
ਸਿੰਘਾਂਨਾਲਮੱਥਾ ਆਣ ਜੋੜਿਓਨੇ ਪਿਆ ਜੰਗ ਬੜਾਲ੍ਹਦੇ ਪਾਸ ਭਾਈ
ਈ ਪੇਸ਼ ਨ ਖ਼ਾਨ ਲਾ ਜ਼ੋਰ ਥੱਕੇ ਬਣੀ ਜਿੰਦ ਨੂੰ ਗਏ ਹਵਾਸ ਭਾਈ
ਥਾ ਡਾਹਕੇ ਕੋਈ ਨਾ ਸਵ੍ਹੇਂ ਲੜਦਾ ਸੱਭੇ ਬੰਦੇ ਥੋਂ ਖਾਨ ਤ੍ਰਾਸ ਭਾਈ
ੜਾ ਚਿਰ ਐਵੇਂ ਮੁੱਠ ਭੇੜ ਹੋਈ ਖਾ ਸ਼ਕਸਤ ਪਿਛਾਂ ਨੱਠੇ ਖਾਸ ਭਾਈ
ਗਏ ਅਸਬਾਬ ਕਰਤਾਰਸਿੰਸਾ ਭੱਜ ਗਏ ਖ਼ਾਲੀ ਲੈਕੇ ਸਾਸ ਭਾਈ

ਬੰਦੇ ਬਹਾਦਰ ਨੇ ਦੂਜੀ ਵਾਰੀ ਦੇਸ ਜਿਤਕੇ ਦੇਣਾ ਸਿੰਘਾਂ ਨੂੰ ।

ਬੰਦੇ ਖ਼ਾਲਸੇ ਦਾ ਮੁੜ ਰਾਜ ਕੀਤਾ ਜ਼ਾਲਮ ਦੇਸ ਤੋਂ ਮਾਰ ਨਸਾਉਂਦਾਏ
ਪਿੰਡ ਛੱਡ ਨੱਠੇ ਮੁਸਲਮਾਨ ਡਰਦੇ ਖ਼ੌਫ਼ ਸਭ ਦੇ ਦਿਲਾਂ ਨੂੰ ਆਉਂਦਾਏ
ਖਾਨ ਭੱਜਗਏ ਦਿੱਲੀ ਵਲ ਸਾਰੇ ਕਈ ਫੜਕੇ ਕਤਲ ਕਰਾਉਂਦਾਏ
ਨਵੇਂ ਸਿਰੇ ਮੁੜਫੇਰ ਪੰਜਾਬ ਅੰਦਰ ਬੰਦਾ ਲੁੱਟ ਤੇ ਮਾਰ ਮਚਾਉਂਦਾਏ
ਪਈਆਂ ਭਾਜੜਾਂ ਬੇਅਰਾਮ ਹੋਏ ਫਲ ਕੀਤੀਆਂ ਦੇ ਭੁਗਤਾਉਂਦਾਏ
ਘਰੀਂ ਹਿੰਦੂਆਂਦੀਫ਼ੇਰ ਖ਼ੁਸ਼ੀ ਹੋਈ ਕਹਿਰਮੁਸਲਮਾਨਾ ਉੱਤੇ ਛਾਉਂਦਾਏ
ਸ਼ੇਰੋਂ ਹਰਨ ਜਿਵੇਂ ਕੂੰਜਾਂ ਬਾਜ ਕੋਲੋਂ ਦੇਸਬੰਦੇ ਪਾਸੋਂ ਗ਼ਮ ਖਾਉਂਦਾਏ
ਲੈਕੇ ਧਰਮਦੀ ਹੱਥ ਤਲਵਾਰ ਨੰਗੀ ਮਾਰ ਪਾਪੀਆਂਤਾਈਂ ਮੁਕਾਉਂਦਾਏ
ਪੈਣ ਭਾਜੜਾਂ ਅੱਗੋਂ ਹੀ ਦੇਸ ਅੰਦਰ ਜਿਸ ਤਰਫ਼ ਨੂੰ ਵਾਗ ਭਵਾਉਂਦਾਏ
ਉੱਚੀ ਡਰਦੇ ਤੁਰਕ ਨ ਸਾਹ ਲੈਂਦੇ ਦਾਬਾ ਦੇਸਤੇ ਬਲੀ ਦਾ ਛਾਉਂਦਾਏ
ਵੈਣਪਾਉਂਦੀਆਂਮੁਗ਼ਲ ਪਠਾਣੀਆਂ ਨੇ ਹਿੰਦਵਾਣੀਆਂਗੀਤ ਸੁਹਾਉਂਦਾਏ
ਹਿੰਦੂਬੰਦੇ ਦੇ ਸਿਰਨੂੰ ਦੇਣ ਸੀਸਾਂ ਜੇਹੜਾ ਸ਼ੇਰਾਂ ਦੇ ਮੂੰਹੋਂ ਛੁਡਾਉਂਦਾਏ
ਮੁਸਲਮਾਨ ਕੱਢੇ ਬੰਦੇ ਮਾਰ ਦੇਸੋਂ ਬੁਰੇ ਦਿਨਾਂ ਦੇ ਵਾਂਗ ਉਡਾਉਂਦਾਏ
ਥਾਂ ਥਾਂ ਉਤਾਰੀਆਂ ਫੇਰ ਫੌਜਾਂ ਰਾਜ ਖ਼ਾਲਸਾ ਮੁੜ ਕਮਾਉਂਦਾਏ
ਬਾਦਸ਼ਾਹ ਦੀ ਈਨ ਨੂੰ ਤੋੜ ਦਿੱਤਾ ਸਿੱਕਾ ਵਿਚ ਪੰਜਾਬ ਬਠਾਉਂਦਾਏ
ਪਾਨੀ ਪੱਤ ਕਰਨਾਲ ਤਰਾਵੜੀ ਤੇ ਝੰਡੇ ਸਿੰਘਾਂ ਦੇ ਮੁੜ ਝੁਲਾਉਂਦਾਏ
ਹਰਦਵਾਰ ਤੋੜੀ ਮੱਲ ਦੇਸ ਲਿਆ ਘੋੜਾ ਕੁਰੂਖੇਤ੍ਰ ਲੌ ਫਰਾਉਂਦਾਏ
ਏਸ ਪਾਸਦੇ ਦੇਸਤੇ ਹੁਕਮ ਹਾਸਲ ਫਤ੍ਹੇ ਸਿੰਘ ਸਰਦਾਰ ਚਲਾਉਂਦਾਏ
ਦਿੱਤਾ ਸੌਂਪ ਅੰਬਾਲੇਦਾ ਗਿਰਦ ਸਾਰਾ ਬਾਜਸਿੰਘ ਟਕਾ ਉਗਰਾਉਂਦਾਏ
ਮੌਨਕਹਾਸੀਹਸਾਰ ਭੱਟਨੇਰ ਸਰਸਾ ਸਾਬੋਕਿਆਂ ਦੇ ਤਾਈਂ ਦੁਵਾਉਂਦਾਏ
ਫੂਲਕਿਆਂ ਨੂੰ ਮਾਲਵਾ ਦੇਸ ਦਿੱਤਾ ਠਾਣੇ ਸਿੰਘਾਂ ਦੇ ਕਈ ਪਵਾਉਂਦਾਏ
ਲੁੱਧਿਹਾਣੇ ਦੇ ਗਿਰਦਦਾ ਦੇਸ ਸਾਰਾ ਰਾਮਸਿੰਘ ਸਰਦਾਰ ਦਬਾਉਂਦਾਏ
ਦਿੱਤੀ ਫੇਰ ਸਰੰਦ ਬਿਨੋਦ ਸਿੰਘ ਨੂੰ ਦਿਨ ਖ਼ੁਸ਼ੀ ਦੇ ਨਾਲ ਲੰਘਾਉਂਦਾਏ
ਸਾਰਾਮੁਲਕ ਪੁਵਾਧਦਾਸਣੇਬਾਂਗਰ ਰੂਪਚੰਦਕਿਆਂਤਈਂ ਸੌਂਪਾਉਂਦਾਏ

ਦਿੱਤਾ ਮਾਝਾ ਦੁਵਾਬਾ ਮਝੈਲੀਆਂ ਨੂੰ ਬੰਦਾ ਰੇੜਕਾ ਕੁੱਲ ਮੁਕਾਉਂਦਾਏ
ਸਾਰਾ ਦੇਸ ਸਰਦਾਰਾਂਨੂੰ ਵੰਡ ਦਿੱਤਾ ਸਫ਼ਾ ਤੁਰਕ ਦੀ ਪਕੜ ਉਠਾਉਂਦਾਏ
ਹਿੱਸੇ ਚਾਰ ਕੀਤੇ ਫ਼ੌਜ ਆਪਣੀ ਦੇ ਹਿੱਸਾ ਇਕ ਤਰਾਵੜੀ ਲਾਉਂਦਾਏ
ਦੂਜਾਖ਼ਾਸ ਸਰੰਦਦੇ ਵਿਚ ਰਿਹਾ ਤੀਜਾ ਲੋਹਗੜ੍ਹੀ ਤੇ ਛਉਣੀ ਪਾਉਂਦਾਏ
ਚੌਥਾ ਰਖੜਾ ਆਪਣੇ ਨਾਲ ਬੰਦੇ ਦੌਰਾ ਦੇਸ ਦੇ ਵਿਚ ਕਰਾਉਂਦਾਏ
ਗਿਣਗਿਣਲੈਂਦਾ ਵੈਰਵੈਰੀਆਂਥੀਂ ਪਿੱਛੇ ਕਸਰਨ ਮੂਲ ਰਖਾਉਂਦਾਏ
ਫੇਰ ਮੁੜਕੇ ਧਰਮ ਦਾ ਰਾਜ ਹੋਇਆ ਕੋਈ ਕਿਸੇ ਨੂੰ ਨਹੀਂ ਸਤਾਉਂਦਾਏ
ਸ਼ੀਂਹ ਬੱਕਰੀ ਇੱਕੋਹੀ ਕਰਦਿੱਤਾ ਪਾਣੀ ਕੱਠਿਆਂ ਦੁਹਾਂ ਪਲਾਉਂਦਾਏ
ਪਾਪ ਪਾਪੀਆਂ ਦੇ ਸਣੇ ਨਾਸ ਕਰਦਾ ਅੱਗੇ ਵੱਲ ਮੁਰੰਡੇਦੇ ਧਾਉਂਦਾਏ
ਰੜ ਰੰਘੜਾਂ ਤਈਂ ਕਰਤਾਰਸਿੰਘਾ ਵੇਖੋ ਕਿਸਤਰਾਂ ਮਾਰ ਮੁਕਾਉਂਦਾਏ

ਗੰਗਾਰਾਮ ਦੁਸ਼ਟ ਤੇ ਮੁਰੰਡੇ ਵਾਲੇ ਰੰਘੜਾਂ ਦਾ ਨਾਸ ਕਰਨਾ ਬੰਦੇ ਬਹਾਦਰ ਨੇ ॥

ਗੁੱਸਾ ਖਾਕੇ ਪਿਆ ਮੁਰੰਡੀਆਂ ਤੇ ਆਇਆ ਰੰਘੜਾਂ ਦੇ ਭਾਦਾ ਕਾਲ ਯਾਰੋ
ਏਸੇਥਾਂਦਿਆਂ ਪਾਪੀਆਂ ਜ਼ਾਲਮਾਂਨੇ ਕੀਤੇ ਕੈਦ ਸਨ ਗੁਰਾਂਦੇ ਬਾਲ ਯਾਰੋ
ਛੋਟੇਬਾਲ ਮਾਸੂਮ ਫੜ ਬਿਨਾਂ ਦੋਸੋਂ ਲੈ ਗਏ ਸਰੰਦ ਚੰਡਾਲ ਯਾਰੋ
ਮਾਤਾਆਖਰਹੀ ਮੰਨੇਮੂਲਨਹੀਂ ਸਨ ਬੜੇਨੀਚ ਓਹਬੇਮ ਮਸਾਲ ਯਾਰੋ
ਬੰਦੇਪਕੜਲਿਆਓਹਨਾਂਰੰਘੜਾਂਨੂੰ ਕੀਤਾਕਤਲਤਲਵਾਰਦੇ ਨਾਲ ਯਾਰੋ
ਬਾਗ਼ਾਂਵਾਲਾ ਉਜਾੜ ਉਜਾੜ ਕੀਤਾ ਕੀਤਾ ਜ਼ਾਲਮਾਂਦਾ ਬੁਰਾ ਹਾਲ ਯਾਰੋ
ਓਥੋਂ ਚੜ੍ਹ ਅੱਗੇ ਖੇੜੀ ਜਾ ਘੇਰੀ ਗੰਗੂ ਫੜ ਲਿਆ ਬਦ ਚਾਲ ਯਾਰੋ
ਇਹ ਓਹ ਗੰਗੂ ਜਿਸ ਘਰ ਲੈ ਜਾ ਫੜਵਾਏ ਸੀਗੇ ਗੁਰ ਲਾਲ ਯਾਰੋ
ਬਾਈਬਰਸਖਾਨਿਮਕਹਰਾਮਕੀਤਾ ਭੈੜੇਓਸ ਬਾਹਮਣ ਬਦਘਾਲ ਯਾਰੋ
ਕੱਢੀ ਕਸਰ ਬੰਦੇ ਫੜ ਮਿਸ਼ਰਜੀਨੂੰ ਜੀਆਜੰਤ ਸਣੇ ਦਿੱਤਾਗਾਲਯਾਰੋ
ਮੋਇਆਬੁਰੀ ਮੌਤੇਪਿਆਂਵਿਚਨਰਕਾਂ ਵੱਗੀਲੂਣਦੀ ਮਾਰ ਬਸਾਲ ਯਾਰੋ
ਹੱਦਰਹੀ ਨ ਅੱਗਿਓਂ ਰੱਦਹੋਇਆ ਕਰ ਜ਼ਬਤ ਲਿਆ ਧਨਮਾਲ ਯਾਰੋ
ਜਹੀ ਕਰੇ ਕੋਈ ਤਹੀ ਭਰ ਲਵੇ ਹੱਥੋ ਹੱਥ ਸਮਾਂ ਕਲੂ ਕਾਲ ਯਾਰੋ
ਨਿਮਕ ਖਾਕੇ ਅੰਤ ਜੋ ਬੁਰਾ ਤੱਕਨ ਹੋਵੇ ਤਿਨ੍ਹਾਂਦਾ ਬੁਰਾ ਹਵਾਲ ਯਾਰੋ

ਬੰਦਾ ਮਾਰਦਾ ਕੁੱਟਦਾ ਜ਼ਾਲਮਾਂ ਨੂੰ ਫੜ ਗਿਆ ਪਹਾੜ ਦੀ ਢਾਲ ਯਾਰੋ
ਮੰਡੀ ਜਾ ਵੜਿਆ ਕਰਤਾਰਸਿੰਘਾ ਲਿਆ ਖ਼ਾਲਸੇ ਰਾਜ ਸੰਭਾਲ ਯਾਰੋ

ਬੰਦੇ ਬਹਾਦਰ ਦੀ ਸਹਾਰਨ ਪੁਰ ਤੇ ਚੜ੍ਹਾਈ ॥

ਖ਼ਾਫ਼ੀ ਖ਼ਾਂ ਤਾਰੀਖ਼ ਦੇ ਵਿਚ ਲਿਖਦਾ ਕੁਝ ਬੰਦੇ ਦਾ ਹਾਲ ਸੁਨਾ ਬੇਲੀ
ਇਕਸੌ ਨੌ ਸਫ਼ਾਜਿਲਦਦੂਸਰੀਹੈ ਲਿਖਿਆਹਾਲਉਸਬਹੁਤ ਵਧਾਬੇਲੀ
ਬੰਦਾ ਮਾਰਦਾ ਕੁੱਟਦਾ ਜ਼ਾਲਮਾਂ ਨੂੰ ਗਿਆ ਪੁਰ ਸਹਾਰਨ ਦਾ ਬੇਲੀ
ਓਹ ਸਾਲ ਸਤਾਰਾਂ ਸੈ ਠਾਠਵਾਂ ਸੀ ਬੰਦਾ ਚੱਲਿਆ ਵਾਂਗ ਉਠਾ ਬੇਲੀ
ਅੱਗੋਂ ਖ਼ਬਰਹੋਈ ਮੁਹੰਮਦ ਅਲੀ ਖ਼ਾਂਨੂੰ ਬੰਦਾ ਗਿਆਮੇਰੇਵੱਲਆ ਬੇਲੀ
ਨਾਲਲਈ ਅਉਂਦਾ ਫ਼ੌਜ ਖ਼ਾਲਸੇਦੀ ਜਿਵੇਂਸਾਉਨਦੇ ਹੜ ਦਰਯਾ ਬੇਲੀ
ਸੂਬੇ ਸ਼ਹਿਰ ਦੇ ਕੁੱਲ ਰਈਸ ਜਿਹੜੇ ਲਏ ਆਪਣੇ ਪਾਸ ਬੁਲਾ ਬੇਲੀ
ਬੰਦਾ ਆਇਆ ਚੜ੍ਹਕੇ ਵੱਲ ਸਾਡੇ ਸੂਬੇ ਦੱਸਿਆ ਹਾਲ ਸੁਨਾ ਬੇਲੀ
ਨਾਲੇ ਦੱਸਦਾ ਹਾਲ ਬਹਾਦਰੀ ਦਾ ਗੁਰ ਬੰਦਾ ਹੈ ਬੁਰੀ ਬਲਾ ਬੇਲੀ
ਓਹ ਤੇ ਆਣ ਢੁੱਕਾ ਨੇੜੇ ਫ਼ੌਜ ਲੈਕੇ ਕੁੱਝ ਓਸਦਾ ਕਰੋ ਉਪਾ ਬੇਲੀ
ਇਹਸੁਣਦਿਆਂਸਾਰ ਪੈਗਿਆ ਰੌਲਾ ਦਿੱਤਾ ਜੰਗ ਦਾ ਢੋਲ ਵਜਾ ਬੇਲੀ
ਮੁਸਲਮਾਨ ਚੌਫ਼ੇਰਿਓਂ ਹੋਏ ਕੱਠੇ ਦੀਨ ਮਜ਼੍ਹਬ ਦੇ ਜੰਗ ਦਾ ਚਾ ਬੇਲੀ
ਗਾਨੇਬੰਨ੍ਹਲਏਹੱਥ ਸ਼ਹੀਦੀਆਂਦੇ ਮਹਿਦੀ ਰਾਂਗਲੀਦਸਤ ਲਗਾ ਬੇਲੀ
ਕੱਠੇ ਗਿੱਦੜਾਂ ਦੀ ਚਾਂਗ ਵਾਂਗ ਹੋਏ ਰਿਹਾ ਅੰਤ ਸ਼ੁਮਾਰ ਨ ਕਾ ਬੇਲੀ
ਲੜਨ ਮਰਨਤੇ ਤੁਰਕ ਤਯਾਰ ਹੋਏ ਚਿਹਰੇ ਚੂਨੀਆਂ ਵਾਂਗ ਭਖਾ ਬੇਲੀ
ਕਹਿੰਦੇ ਸੂਬਿਆ ਲੜਾਂਗੇ ਮਗਰ ਤੇਰੇ ਵਿਚ ਜੰਗ ਅੱਗੇ ਤੈਨੂੰ ਲਾ ਬੇਲੀ
ਹੱਥ ਬੰਦੇ ਦੇ ਓਸਨੂੰ ਯਾਦ ਹੈਸਨ ਕੰਬੀ ਜਾਨ ਗਿਆ ਖ਼ੌਫ਼ ਖਾ ਬੇਲੀ
ਓਹ ਥੋੜ੍ਹ ਦਿਲਾ ਲੈਕੇ ਬਾਲ ਬੱਚਾ ਗਿਆ ਵੱਲ ਦਿੱਲੀ ਚੋਰੀ ਧਾ ਬੇਲੀ
ਬੰਦਾ ਏਧਰੋਂ ਹੋਂਵਦਾ ਬੂੜੀਏ ਥੀਂ ਜਾ ਪਹੁੰਚਿਆ ਵੱਜ ਵਜਾ ਬੇਲੀ
ਹਸ਼ਮਤ ਖ਼ਾਂ ਨਵਾਬ ਰਹਿਗਿਆ ਪਿੱਛੇ ਜ਼ਾਲਮਖ਼ਾਂ ਜਮਾਲ ਖ਼ਾਂ ਆ ਬੇਲੀ
ਕਮਾਲਦੀਨ ਜਹੇ ਰਲ ਸਲਾਹ ਕਰਕੇ ਬੈਠੇ ਮੋਰਚੇ ਖ਼ੂਬ ਜਮਾ ਬੇਲੀ
ਮੁਸਲਮਾਨ ਭੀ ਲੱਖਕੂ ਹੋਏ ਕੱਠੇ ਕੌਮੀ ਜੰਗ ਤੇ ਹੋਣ ਫ਼ਿਦਾ ਬੇਲੀ

ਦੋਹਾਂਪਾਸਿਆਂਤੋਂ ਜੰਗ ਸ਼ੁਰੂਹੋਇਆ ਦਿੱਤਾ ਖ਼ੂਨ ਦਾ ਵਹਿਣਵਗਾਬੇਲੀ
ਲੱਗੇਮੁਰਦਿਆਂਦੇ ਢੇਰ ਸ਼ਹਿਰਗਿਰਦੇ ਤੋਪਾਂਗੱਜੀਆਂ ਧਰਤ ਹਲਾ ਬੇਲੀ
ਤਿੰਨ ਦਿਨ ਡਾਢੀ ਤਲਵਾਰਚੱਲੀ ਦੋਹਾਂ ਪਾਸਿਆਂ ਥੀਂ ਜ਼ੋਰ ਲਾ ਬੇਲੀ
ਮੁਸਲਮਾਨ ਪੁਕਾਰਦੇ ਐਲੀ ਐਲੀ ਸਿੰਘ ਵਾਹਿਗੁਰੂ ਫ਼ਤੇ ਗਜਾ ਬੇਲੀ
ਅੰਤ ਭਾਂਜ ਖਾਕੇ ਮੁਸਲਮਾਨ ਨੱਠੇ ਲਈ ਖ਼ਾਲਸੇ ਨੇ ਫ਼ਤ੍ਹਾ ਪਾ ਬੇਲੀ
ਭੇਡਾਂ ਵਾਂਗ ਬੰਦੇ ਫੜ ਜ਼ਾਲਮਾਂ ਨੂੰ ਦਿੱਤਾ ਕਾਲ ਦੀ ਭੇਟ ਚੜ੍ਹਾ ਬੇਲੀ
ਜਿਸਤਰਾਂ ਉਹ ਹਿੰਦੂਆਂ ਨਾਲ ਕਰਦੇ ਹੁਣ ਤੀਕ ਸੀ ਰਹੇ ਦੁਖਾ ਬੇਲੀ
ਓਸੇਤਰਾਂ ਕੀਤਾ ਬੰਦੇਨਾਲ ਓਹਨਾਂ ਦਿੱਤਾ ਜ਼ੁਲਮਦਾ ਮਜ਼ਾ ਚਖਾ ਬੇਲੀ
ਰੇਗੀ ਤਰਾਂ ਪਿੱਛੋਂ ਮੁੜ ਖ਼ਾਲਸੇ ਨੇ ਸ਼ਹਿਰ ਲੁੱਟਿਆ ਲੁੱਟ ਮਚਾ ਬੇਲੀ
ਜੈ ਧਰਮ ਦੀ ਨਿੱਤ ਕਰਤਾਰ ਸਿੰਘਾ ਸਦਾ ਜ਼ੁਲਮ ਦੀ ਖੈ ਸੁਨਾ ਬੇਲੀ

ਸਹਾਰਨ ਪੁਰ ਫ਼ਤਾ ਕਰਕੇ ਬਦੇ ਬਹਾਦਰ ਨੇ ਨਜੀਬਾਬਾਦ ਅਤੇ ਜਲਾਲਾਬਾਦਦੇ ਹਾਕਮਾਂ ਨੂੰ ਲਿਖਣਾ ॥

ਬੰਦੇ ਲਿੱਖਿਆਖ਼ਤ ਜਲਾਲਖ਼ਾਂ ਨੂੰ ਤੂੰ ਭੀ ਹੋ ਰਹੋ ਹੁਣਹੁਸ਼ਿਆਰ ਮੀਆਂ
ਲੈਣਾ ਲੁੱਟ ਜਲਾਲਾਂ ਬਾਦ ਤੇਰਾ ਏਸ ਗੱਲ ਨੂੰ ਨ ਵਿਸਾਰ ਮੀਆਂ
ਜਹੀਕੀਤੀਏ ਨਾਲ ਸਹਾਰਨਪੁਰ ਦੇ ਤੇਰੇਨਾਲ ਓਦੂੰ ਹਿੱਸੇ ਚਾਰ ਮੀਆਂ
ਤੁਸਾਂ ਹਿੰਦੂਆਂ ਨੂੰ ਜਿਹਾ ਤੰਗ ਕੀਤਾ ਤਿਹਾ ਤੁਧਾਂਨੂੰ ਕਰਾਂ ਖ਼ਵਾਰ ਮੀਆਂ
ਏਹੋ ਲਿਖਣਾ ਸ਼ਾਹ ਨਵਾਜ਼ ਖ਼ਾਂ ਨੂੰ ਹੋ ਰਹੋ ਤੂੰ ਭੀ ਖ਼ਬਰਦਾਰ ਮੀਆਂ
ਆਇਆ ਚਾਹੁੰਦਾ ਖ਼ਾਲਸਾ ਵੇਖਣੇ ਨੂੰ ਰੱਖਸ਼ਹਿਰ ਦੇ ਤਾਈਂ ਸਵਾਰ ਮੀਆਂ
ਹੈ ਤੁਸਾਂ ਭੀ ਜ਼ੁਲਮ ਤੇ ਲੱਕ ਬੱਧਾ ਪਈ ਦੇਸ ਦੇ ਵਿਚ ਪੁਕਾਰ ਮੀਆਂ
ਬੰਦਾਸਿੱਧਿਆਂਕਰਨ ਕਰਤਾਰਸਿੰਘਾ ਆਯਾਤੁਸਾਂਨੂੰਹੈ ਧੌਂਸਾਮਾਰ ਮੀਆਂ

ਬੰਦੇ ਬਹਾਦਰ ਨੇ ਨਜੀਬਾ ਬਾਦ ਨੂੰ ਫ਼ਤ੍ਹੇ ਕਰਨਾ ॥

ਬੰਦਾਚੱਲਿਆ ਪੁਰ ਸਹਾਰਨੇਥੀਂ ਦੂਹਰੀ ਚੋਬ ਰਣਜੀਤ ਤੇ ਲਾਇਕੇ ਜੀ
ਲਿਆ ਘੇਰ ਨਜੀਬਾਬਾਦ ਤਾਈਂ ਸ਼ੇਰ ਚਹੁੰ ਵੱਲੀਂ ਘੇਰਾ ਪਾਇਕੇ ਜੀ
ਅੱਗੋਂ ਸ਼ਾਹ *ਨਵਾਜ਼ ਖ਼ਾਂ ਫ਼ੌਜ ਲੈਕੇ ਕੀਤਾਸਾਮ੍ਹਣਾ ਢੋਲ ਵਜਾਇਕੇ ਜੀ
ਚੰਗੀ ਤੇਗ਼ ਚੱਲੀ ਦੋਹਾਂ ਪਾਸਿਆਂ ਥੀਂ ਲੜੇ ਸੂਰਮੇ ਪੈਰ ਵਧਾਇਕੇ ਜੀ

---

*ਖ਼ਾਫ਼ੀ ਖ਼ਾਂ ਦੂੰਦੇਸ਼ਾਹ ਲਿਖਦਾ ਹੈ ਤੇ ਬਦਰਦੀਨ ਕੁਤਵਾਲ ਮਹਿਤਾਬ ਬੇਗ਼ਮ ( ਸੂਰਤ ਸ਼ਹਿਰ ਦੀ ਬੇਗ਼ਮ) ਨੂੰ ਦੱਸਦਾ ਹੋਯਾ ਨਜ਼ੀਬਾਬਾਦ ਦੇ ਹਾਕਮ ਦਾ ਨਾਮ ਸ਼ਾਹ ਨਵਾਜ਼ ਖ਼ਾਂ ਲਖਾਂਦਾ ਹੈ ॥

ਥੋੜੇ ਚਿਰ ਪਿਛੋਂ ਭਾਂਜ ਖਾ ਨੱਠੇ ਗਏ ਆਪਣੀ ਜਾਨ ਬਚਾਇਕੇ ਜੀ
ਬੰਦੇ ਨਾਲ ਕੀ ਉਨ੍ਹਾਂ ਦਾ ਜੰਗ ਹੈ ਸੀ ਦਿੱਤੇ ਪਲਦੇ ਵਿਚ ਉਡਾਇਕੇ ਜੀ
ਬਾਦਸ਼ਾਹਨੂੰ ਜਿਸਨੇ ਵਖ਼ਤਪਾਇਆ ਛੱਡੀ ਸ਼ੇਰਨੇ ਸ਼ਾਹੀ ਮੁਕਾਇਕੇ ਜੀ
ਸੂਬੇ ਰੋਲਮਾਰੇ ਕਈ ਵਿਚ ਜੰਗਾਂ ਵਾਰੋ ਵਾਰ ਗਏ ਖੁੰਬ ਠਪਾਇਕੇ ਜੀ
ਓਹਦੇ ਨਾਲ ਮੁਕਾਬਲਾਕੀ ਕਰਨਾ ਇਕ ਪਿੰਡਵਿਚਾਰੇ ਨੇ ਆਇਕੇ ਜੀ
ਕੰਬੇ ਜਿਦੇ ਪਾਸੋਂ ਪਿਆ ਦੇਸ ਸਾਰਾ ਸਵੇਂ ਬਾਦਸ਼ਾਹ ਨ ਅੱਖ ਲਾਇਕੇ ਜੀ
ਸ਼ਹਿਰ ਲੁੱਟ ਲਿਆ ਸ਼ਾਹ ਦੂੰਦੇ ਖ਼ਾਂ ਦਾ ਸਿੰਘਾਂ ਫ਼ਤੇਪਾ ਫ਼ਤੇ ਗਜਾਇਕੇ ਜੀ
ਤਿਥੋਂ ਕਰਕੇ ਕੂਚ ਕਰਤਾਰਸਿੰਘਾ ਚੱਲੇ ਵੱਲ ਜਲਾਲਖ਼ਾਂ ਧਾਇਕੇ ਜੀ

ਅੰਬੇਟੇ ਤੇ ਨਨੌਤੇ ਦਾ ਜੰਗ ਤੇ ਸਿੰਘਾਂ ਦੀ ਲੜਾਈ ॥

ਸਿੰਘਾਂ ਜਾ ਅੰਬੇਟੇ ਨੂੰ ਘੇਰ ਲਿਆ ਮਾਰ ਕੁੱਟ ਕਰ ਖ਼ੂਬ ਉਜਾੜਿਆਏ
ਸ਼ੇਖ਼ ਅਬੁੱਲਮੁਆਲੀ ਕੁਝਰੋਕਕੀਤੀ ਥੋੜਾ ਜੰਗਕਰਕੇ ਅੰਤ ਹਾਰਿਆਏ
ਓਥੋਂ ਚੜ੍ਹ ਨਨੌਤੇ ਤੇ ਫ਼ਤ੍ਹਾ ਬੋਲੀ ਸਿੰਘਾਂ ਤੇਗ਼ ਦਾ ਹੱਥ ਉਲਾਰਿਆਏ
ਚੰਗਾ ਸ਼ੇਖ਼ਾਂਨੇ ਰਲਕੇਜੰਗਕੀਤਾ ਜ਼ੋਰ ਲਾਉਨ ਵਿਚਫ਼ਰਕਨਧਾਰਿਆਏ
ਮੁਹੰਮਦਜ਼ਫ਼ਰਨੇਆਪਣੀਕਲਮਥਾਣੀਂ ਇਹਥੋੜਾਹੀਹਾਲ ਉਚਾਰਿਆਏ
ਸਿੰਘਦੇਹੱਲਾ ਸ਼ਹਿਰ ਵਿਚ ਵੜਗਏ ਸਾਰੇ ਮੱਚਗਈ ਹਾਲ ਪਾਹਰਿਆਏ
ਸ਼ੇਖ਼ਮੁਹੰਮਦਅਫ਼ਜ਼ਲਦੀਹਵੇਲੀਅੰਦਰ ਸ਼ੇਖ਼ਤਿੰਨਸੌਮਾਰ ਨਘਾਰਿਆਏ
ਜਲਾਲਾਂਬਾਦ ਤੋਂਸ਼ੇਖ਼ ਜਲਾਲਦੀਂ ਨੇ ਸੁਣ ਫ਼ੌਜਦਾ ਜੱਥਾ ਉਲਾਰਿਆਏ
ਪੀਰ ਖ਼ਾਂ ਜਮਾਲ ਖ਼ਾਂ ਭਾਈ ਜ਼ਾਦੇ ਮਦਦ ਵਾਸਤੇ ਉਨ੍ਹਾਂ ਨੂੰ ਚਾੜ੍ਹਿਆਏ
ਵੇਲੇ ਸਿਰ ਨ ਓਹ ਦੋਵੇਂ ਪਹੁੰਚ ਸੱਕੇ ਸਿੰਘਾਂਮਾਰ ਨਨੌਤਾ ਨਘਾਰਿਆਏ
ਲੁੱਟਪੁੱਟਕੇ ਤੇ ਸਿੰਘ ਕੂਚ ਕਰਗਏ ਮਦਦਗਾਰਾਂ ਨ ਕੁਝ ਸਵਾਰਿਆਏ
ਓਥੋਂ ਚੜ੍ਹ ਅੱਗੇ ਕਰਤਾਰਸਿੰਘਾ ਜਲਾਲਾਂਬਾਦ ਨੂੰ ਜੱਥਾ ਪਧਾਰਿਆਏ

ਬੰਦੇ ਬਹਾਦਰ ਨੇ ਗੰਗਾ ਦੇ ਇਰਦੇ ਗਿਰਦੇ ਕਈ ਸ਼ਹਿਰ ਫ਼ਤੇ ਕਰਨੇ ॥

ਬੰਦੇ ਫਿਰਕੇ ਲੁੱਟਿਆ ਦੇਸ ਸਾਰਾ ਨਾਲ ਤੇਗ਼ ਦੇ ਪਕੜ ਦਬਾਲਿਆ
ਭਾਗਮਲ ਰਾਜਾਸੀ ਲੰਢੌਰੇ ਵਾਲਾ ਨਜ਼ਰ ਦੇ ਉਸ ਰਾਜ ਬਚਾਲਿਆ
ਜ੍ਵਾਲਾਪੁਰ ਅੰਦਰ ਅਹਿਮਦ ਰਾ ਰਾਜਾ ਧਨ ਓਹਦੇਪਾਸੋਂ ਬੇ ਬਹਾਲਿਆ
ਅਬਦੁਲਖ਼ਾਂ ਆਹਾਭਗਵਾਨਪੁਰੀਆ ਬਹੁਤਾ ਧਨਓਹਦੇਪਾਸੋਂਆਲਿਆ

ਪਾਕੇ ਲੁੱਟ ਮੁਰਾਦਾਬਾਦ ਗਿਰਦੇ ਦੇਸ ਕਦਮਾ ਉੱਤੇ ਨਵਾ ਲਿਆ
ਲੁੱਟ ਪੁੱਟ ਰਈਸ ਕਰਤਾਰ ਸਿੰਘਾ ਮੁੜ ਪਿਛਾਂ ਨੂੰ ਮੂੰਹ ਭਵਾ ਲਿਆ

ਬੰਦੇ ਬਹਾਦਰ ਨੇ ਜਲਾਲਾ ਬਾਦ ਨੂੰ ਫਤੇ ਕਰਨਾ ॥

ਫ਼ੌਜ ਏਧਰੋਂ ਸਿੰਘਾਂ ਦੀ ਕੂਚ ਕੀਤਾ ਝੰਡੇ ਝੂਲਦੇ ਲਾਲ ਨਸ਼ਾਨ ਆਹੇ
ਮਾਰੋਮਾਰ ਕਰਦੇ ਰਾਹੀਂ ਘੱਤ ਰੌਲਾ ਲੁੱਟ ਮਾਰ ਕਰਦੇ ਚਲੇ ਜਾਨ ਆਹੇ
ਅੱਗੋਂ ਖ਼ਬਰ ਹੋਗਈ ਜਲਾਲ ਖ਼ਾਂ ਨੂੰ ਕੱਠੇ ਹੋ ਬੈਠੇ ਮੁਸਲਮਾਨ ਆਹੇ
ਕਿਲਾਕਾਇਮਕੀਤਾ ਜੰਗ ਵਾਸਤੇਜੀ ਜਮ੍ਹਾ ਕਰਲਏ ਸਭਸਾਮਾਨ ਆਹੇ
ਬੰਦਾ ਏਧਰੋਂ ਜ਼ੋਰ ਦੇ ਜਾ ਢੁੱਕਾ ਧੂੜਾਂ ਉੱਡੀਆਂ ਵੱਲ ਅਸਮਾਨ ਆਹੇ
ਲ਼ਗੀ ਹੋਣ ਗੋਲਾਬਾਰੀ ਦੂਹੀਂ ਵੱਲੀਂ ਮੱਚੇ ਆਣਕੇ ਬੜੇ ਘਮਸਾਨ ਆਹੇ
ਬਾਹਰੋਂ ਸਿੰਘ ਭੀ ਜ਼ੋਰ ਨ ਘੱਟ ਲਾਂਦੇ ਘੱਟ ਅੰਦ੍ਰੋਂ ਨਹੀਂ ਪਠਾਨ ਆਹੇ
ਓਥੇ ਬੜਾ ਭਾਰੀ ਆਣਜੰਗਹੋਇਆ ਹੋਏ ਦੋਹਾਂਦੇ ਬੜੇ ਨੁਕਸਾਨ ਆਹੇ
ਕਿਲਾ ਟੁੱਟਣੋਂ ਰਿਹਾ ਲਾ ਜ਼ੋਰ ਥੱਕੇ ਸਿੰਘ ਨਾਲ ਧੁੱਪਾਂ ਘੱਬਰਾਨ ਆਹੇ
*ਓੜਕ ਹਾਰਕੇ ਪਿਛਾਂਨੂੰ ਸਿੰਘ ਹਟੇ ਪਰ ਵਿਚ ਦਿਲਾਂ ਗੁੱਸੇ ਖਾਨਆਹੇ
ਦੇਵ ਬੰਦ ਦੇ ਜਦੋਂ ਮੁਕਾਮ ਪੁੱਜੇ ਸਿੰਘ ਬੈਠ ਸਲਾਹ ਪਕਾਨ ਆਹੇ
ਬੜੀਸ਼ਰਮਆਏਬਿਨਾਂਫ਼ਤਾਕੀਤੇ ਗੀਦੀ ਹਾਂ ਨਹੀਂ ਸ਼ੇਰ ਬਲਵਾਨਆਹੇ
ਗੁੱਸਾ ਖਾ ਕੀਤਾ ਮੁੜ ਫੇਰ ਧਾਵਾ ਪਏ ਕਿਲ੍ਹੇ ਨੂੰ ਵਾਂਗ ਤੂਫ਼ਾਨ ਆਹੇ
ਦੇਕੇਜ਼ੋਰ ਚਹੁਵੀਂ ਵੱਲੀਂ ਚੜ੍ਹ ਗਏ ਜਿਹੜੇ ਚੋਣਵੇਂ ਵਿਚ ਜਵਾਨ ਆਹੇ
ਅੱਗੋਂਵਾਢ ਰੁਹੇਲਿਆਂ ਬੁਰੀ ਕੀਤੀ ਪੌੜੀ ਚੜ੍ਹਦਿਆਂਸਿਰ ਉਡਾਨ ਆਹੇ
ਇਕ ਡਿੱਗਦਾ ਤੇ ਚਾਰ ਚੜ੍ਹ ਜਾਂਦੇ ਅੱਖਾਂ ਮੀਟ ਸਿੱਧੇ ਸਿੰਘ ਜਾਨ ਆਹੇ
ਪੇਸ਼ਜਾਣਦਿੱਤੀਨਾਹੀਂ ਖ਼ਾਲਸੇ ਨੇ ਵਾਂਗ ਬਿੱਜਲੀ ਤੇਗ਼ ਚਮਕਾਨ ਆਹੇ

---

*ਖ਼ਾਫ਼ੀ ਖ਼ਾਂ ਲਿਖਦਾ ਹੈ ਕਿ ਜਦੋਂ ਸਿੰਘ ਜਲਾਲਾਬਾਦ ਲੜ ਸਨ, ਬੰਦਾ ਬਹਾਦਰ ਤਦੋਂ ਨਾਲ ਨਹੀਂ ਸੀ, ਸਿੰਘ ਹਾਰਕੇ ਪਿਛਾਂ ਹਟ ਗਏ, ਜਦ ਲੋਹ ਗੜ੍ਹ ਵਿਚ ਬੰਦੇ ਨੂੰ ਖ਼ਬਰ ਹੋਈ ਓਹ ਬੜਾ ਗੁੱਸਾ ਖਾਕੇ ਆਯਾ ਤੇ ਫੇਰ ਸਿੰਘਾਂ ਨੂੰ ਨਾਲ ਲੈਕੇ ਪਿਆ ਤੇ ਜਲਾਲਾਂਬਾਦ ਨੂੰ ਫ਼ਤੇ ਕਰ ਜਲਾਲ ਖਾਂ ਨੂੰ ਫੜ ਬਹੁਤਾ ਧਨ ਲੈਕੇ ਛੱਡ ਦਿੱਤਾ, ਜਦੋਂ ਹਾਰੇ ਸਨ ਤਦੋਂ ਬਹੁਤਾ ਲੁਟੇਰਿਆਂ ਦਾ ਕੱਠ ਹੀ ਸੀ। ਖ਼ਾਫ਼ੀ ਖ਼ਾਂ ਇਹ ਭੀ ਲਿਖਦਾ ਹੈ ਕਿ ਜਲਾਲ ਖ਼ਾਂ ਨੇ ਆਪਣੇ ਭਨੇਵੇਂ ਗਲਾਮ ਮੁਹੰਮਦ ਖ਼ਾਂ ਤੇ ਭਤੀਜੇ ਹਜਬਰ ਖ਼ਾਂ ਨੂੰ ਘੱਲਿਆ ਹਜਬਰ ਖ਼ਾਂ ਸ਼ਹਿਰੋਂ ਬਾਹਰ ਹੀ ਪਹਿਲੇ ਟਾਕਰੇ ਵਿਚ ਮਾਰਿਆ ਗਿਆ ਤੇ ਫੇਰ ਪੀਰ ਖ਼ਾਂ ਤੇ ਜਮਾਲ ਖ਼ਾਂ ਸ਼ਹਿਰੋਂ ਬਾਹਰ ਆਕੇ ਲੜੇ ਤੇ ਦੋਵੇਂ ਲੜਾਈ ਵਿਚ ਮਾਰੇ ਗਏ ਮਗਰੋਂ ਜਲਾਲ ਖ਼ਾਂ ਨੇ ਆਪਣੇ ਪੁਤ੍ਰ ਨੂੰ ਤੇ ਦੀਨਦਾਰ ਅਲੀ ਖ਼ਾਂ ਨੂੰ ੨੦੦ ਸਵਾਰ ਦੇਕੇ ਭੇਜਿਆ ਤੇ ਬੜਾਜੰਗਹੋਯਾ॥

ਗੱਜੇ ਸਿੰਘ ਅਕਾਲੀਏ ਸ਼ੇਰ ਵਾਂਗੂ ਮਾਰ ਮਾਰ ਸੁੱਟੇ ਲਾਹ ਘਾਨ ਆਹੇ
ਕਿਲਾਛੱਡ ਰੋਹੇਲਿਆਂ ਭਾਂਜ ਖਾਧੀ ਪਏ ਛੱਡਗਏ ਕੁੱਲ ਸਾਮਾਨ ਆਹੇ
ਲੁੱਟ ਪੁੱਟਕੇ ਸਿੰਘ ਕਰਤਾਰ ਸਿੰਘਾ ਮੁੜਲੋਹਿਗੜ੍ਹੀ ਬੈਠੇ ਆਨ ਆਹੇ

ਵਾਕ ਕਵੀ ॥

ਲਿਆਖੋਹਪੰਜਾਬਜਾਂ ਸੂਬਿਆਂਥੀਂ ਸਿੰਘਧਰਮਦਾਰਾਜ ਕਮਾਉਣ ਲੱਗੇ
ਦੁੱਖਹਿੰਦੂਆਂਦੇ ਸਿਰੋਂ ਦੂਰਹੋਇਆ ਝੱਟਖੁਸ਼ੀਦੇ ਨਾਲ ਲੰਘਾਉਣ ਲੱਗੇ
ਗਈਈਨਮੁਹੰਮਦੀ ਸਿਰਾਂਉੱਤੋਂ ਦੇਵੀਦੇਉਤਿਆਂ ਤਾਈਂਮਨਾਉਣ ਲੱਗੇ
ਜੰਞੂਬੋਦੀਟਿੱਕਾਲਾਕੇ ਫਿਰਨਭੌਂਦੇ ਪੂਜਾਪਾਠਯੱਗਹੋਮ ਕਰਾਉਣ ਲੱਗੇ
ਮੁਸਲਮਾਨਦਾ ਰਿਹਾ ਨ ਜ਼ੋਰ ਕੋਈ ਹਿੰਦੂ ਗੱਜਕੇ ਸੰਖ ਵਜਾਉਣ ਲੱਗੇ
ਦੇਵੀ ਸ਼ਿਵ ਠਾਕੁਰ ਫੇਰ ਯਾਦਆਏ ਛੈਣੇਮੰਦ੍ਰਾਂਵਿਚ ਖੜਕਾਉਣ ਲੱਗੇ
ਬਾਦਸ਼ਾਹ ਰੁੱਝਾ ਹੈ ਸੀ ਵਲ ਦੱਖਨ ਦੇਸ ਮ੍ਹੱਟੇ ਉਠ ਦਬਾਉਣ ਲੱਗੇ
ਓਹਨੂੰਕੋਈਪੰਜਾਬਦਾ ਪਤਾਨਹੀਂਸੀ ਸਿੰਘਮੌਜਦੀਫ਼ਤਾ ਗਜਾਉਣ ਲੱਗੇ
ਜਾਣ ਬੁੱਝ ਅਮੀਰਭੀ ਚੁੱਪਰਹਿੰਦੇ ਦੱਬ ਘੁੱਟਕੇ ਵਕਤ ਲੰਘਾਉਣ ਲੱਗੇ
ਬਾਦਸ਼ਾਹ ਨੂੰ ਯਾਦ ਕਰਾਉਂਦੇ ਨ ਬੰਦੇ ਸ਼ੇਰ ਥੋਂ ਜਿੰਦ ਛਪਾਉਣ ਲੱਗੇ
ਪਿਆ ਬੰਦੇਦਾ ਦਬਦਬਾ ਸਭਉੱਤੇ ਛੋਟੇਬੜੇ ਸੱਭੋ ਥਰਥਰਾਉਣ ਲੱਗੇ
ਰਾਜਸਿੰਘਾਂ ਦਾ ਵਿਚ ਪੰਜਾਬਹੋਇਆ ਟਕੇਦੇਸਵਿਚੋਂ ਉਗਰਾਉਣਲੱਗੇ
ਫੇਰਕੱਢ ਦਸਵੰਧ ਸਰਦਾਰ ਸਾਰੇ ਦਿੱਲੀਮਾਤਾਦੇਪਾਸ ਪੁਚਾਉਣ ਲੱਗੇ
ਬੰਦਾਮੰਡੀਜਾਰਿਹਾ ਕਰਤਾਰਸਿੰਘਾ ਸਿੰਘ ਦੇਸਤੇਹੁਕਮ ਚਲਾਉਣਲੱਗੇ

ਬੰਦੇ ਬਹਾਦਰ ਦੇ ਘਰ ਪੁਤ੍ਰ ਹੋਣਾ ॥

ਬੰਦਾਵਿਚਮੰਡੀਜਾਕੇਰਹਿਣਲੱਗਾ ਸੋਹਣੀਇਸਤ੍ਰੀਨਾਲ ਨਿਹਾਲਹੋਇਆ
ਰਾਜਾਟਹਿਲਕਰੇਵਾਂਗ ਟਹਿਲੂਆਂਦੇ ਜੋ ਕਹੇਸੋ ਆਗਿਆਪਾਲ ਹੋਇਆ
ਹੋਰ ਮੰਨਦੇ ਦੇਸ ਦੇ ਨਰ ਨਾਰੀ ਬੰਦਾ ਸਿੱਧ ਮਸ਼ਹੂਰ ਬਸਾਲ ਹੋਇਆ
ਕਰਾਮਾਤ ਵਖਾਲਦਾ ਨਿੱਤ ਨਵੀਂ ਮਸ਼ਾਹੂਰ ਬਹੁਤਾ ਏਸੇ ਚਾਲ ਹੋਇਆ
ਦੁੱਧ ਪੁੱਤ ਤੇ ਲੱਛਮੀ ਬਖ਼ਸ਼ਦੇਂਦਾਂ ਉੱਤੇ ਜਿਸਦੇ ਆਨ ਦਯਾਲ ਹੋਇਆ
ਲੋਕ ਆਖਦੇ ਅਸਾਂਦੇ ਭਾਗਚੰਗੇ ਸਾਨੂੰ ਠਾਕੁਰ ਜੀ ਦਾ ਜਮਾਲ ਹੋਇਆ

ਇਕ ਥੜਾ ਵੱਡਾ ਬਨਵਾਇਆਸੂ ਗੁਰੂਕੋਟ ਕਰ ਨਾਮ ਉਤਾਲ ਹੋਇਆ
ਹੁਣਤੀਕ ਪਹਾੜੀਏ ਕਰਨਪੂਜਾ ਬੰਦਾ ਸਿੱਧਵਲੀ ਕਲੂਕਾਲ ਹੋਇਆ
ਪਰੇ ਹੈ ਸਕੰਦ੍ਰੀ ਧਾਰ ਕੋਲੋਂ ਕੋਠਾ ਗੁਰੂ ਕਾ ਭੀ ਓਹਦੇ ਨਾਲ ਹੋਇਆ
ਓਥੇਰਹੇਸਨਗੁਰੂ ਦਸਮੇਸਜੀਭੀ ਇਹਭੀ ਵੱਸਨਾ ਦਿਲੋਂ ਖ਼ਿਆਲ ਹੋਯਾ
ਬੰਦਾਵਾਂਗਗ੍ਰਹਸਤੀਆਂ ਰਹਿਣਲੱਗਾ ਗ੍ਰਹਿਸਤ੍ਰੀਨੂੰ ਓਸੇਸਾਲਹੋਇਆ
ਸਤਾਰਾਂਸੌਉਨੱਤਰਨੂੰਹਾੜਨੌਂਮੀ ਉਹਨੂੰਚੰਦਵਰਗਾਸੋਹਣਾ ਬਾਲਹੋਇਆ
ਦੋਵੇਂਜੀ ਖ਼ੁਸ਼ੀ ਹੋਏ ਦੇਖ ਪੁੱਤ੍ਰ ਘਰ ਨੰਦ ਦੇ ਜਿਉਂ ਨੰਦਲਾਲ ਹੋਇਆ
ਰੀਤੀਮੰਡੀਦੀ ਇਹਕਰਤਾਰਸਿੰਘਾ ਅੱਗੇਸੁਣੋਚੰਬੇਜੇਹੜਾ ਹਾਲਹੋਇਆ

ਬੰਦੇ ਬਹਾਦਰ ਨੇ ਚੰਬੇ ਨੂੰ ਜਾਣਾ ॥

ਬੰਦਾਮੰਡੀਓਂ ਉਤਾਂ ਪਹਾੜ ਚੜ੍ਹਿਆ ਸੈਲ ਕਰਨਦੀ ਨੀਯਤਧਾਰ ਬੇਲੀ
ਕੋਹਾਂ ਕੰਦ੍ਰਾਂ ਤੇ ਨਦੀ ਨਾਲਿਆਂ ਦੇ ਟੀਲੇ ਚੋਟੀਆਂ ਉੱਚੇ ਪਹਾੜ ਬੇਲੀ
ਵਾਂਗ ਭੌਰਿਆਂ ਵਾਸ਼ਨਾ ਫਿਰੇ ਲਈਂਦਾ ਥਾਂ ਥਾਂ ਖਿੜੀ ਗੁਲਜ਼ਾਰ ਬੇਲੀ
ਵਿਚ ਜੰਗਲਾਂ ਦੇ ਫਿਰੇ ਸੈਰ ਕਰਦਾ ਚੜ੍ਹ ਪ੍ਰਬਤੀਂ ਲਏ ਬਹਾਰ ਬੇਲੀ
ਉੱਚੀਨੀਵੀਆਂਲੰਘਦਾ ਘਾਟੀਆਂਨੂੰ ਗਿਆ ਚੰਬੇਦੀ ਵੱਲ ਸਧਾਰ ਬੇਲੀ
ਅੱਗੋਂਰਾਜੇਨੂੰ ਬੰਦੇਦੀਖ਼ਬਰਹੋਈ ਹੋਇਆ ਚਿੱਤਦੇ ਵਿਚ ਲਾਚਾਰ ਬੇਲੀ
ਉਹ ਜਾਣਦਾਸੀ ਓਹਦੇ ਕਰਤਬਾਂਨੂੰ ਬੰਦਾ ਹੈ ਬੁਰਾ ਬੁਰਿਆਰ ਬੇਲੀ
ਮਤਾਂ ਰਾਜ ਮੇਰਾ ਆਣ ਖੋਹ ਲਵੇ ਮੈਨੂੰ ਮਾਰਕੇ ਦੇ ਨਕਾਰ ਬੇਲੀ
ਇਹ ਸੋਚਕੇ ਓਸਨੇ ਸੱਦ ਲਿਆ ਕਰੇ ਨਾਲ ਵਜ਼ੀਰ ਵਚਾਰ ਬੇਲੀ
ਜਾਹ ਅੱਗੋਂ ਵਾਲੀ ਕੋਈ ਫੰਦ ਕਰਕੇ ਪਿਛਾਂ ਦੇਹ ਬਲਾਨੂੰ ਟਾਰ ਬੇਲੀ
ਲੈਕੇਆਗਿਆ ਆਣਵਜ਼ੀਰਮਿਲਜਾ ਜ਼ਰ ਨੱਕਦੀ ਨਜ਼ਰ ਗੁਜ਼ਾਰ ਬੇਲੀ
ਸੁੱਖ ਸਾਂਦ ਪੁੱਛੀ ਸਾਰੀ ਰਾਜੇ ਵੱਲੋਂ ਹੱਥ ਜੋੜ ਦਿੱਤੀ ਨਮਸਕਾਰ ਬੇਲੀ
ਘਰੋਂਆਇਆਸੀ ਕਰਸਲਾਹਜੇਹੜੀ ਬੰਦੇ ਦੱਸਦਿੱਤੀ ਔਂਦੇਸਾਰ ਬੇਲੀ
ਬੰਦਾਜ਼ਾਹਿਰਾ ਪੀਰ ਵਜ਼ੀਰ ਡਿੱਠਾ ਫਿਰਲਈਆਂ ਪ੍ਰਦੱਖਨਾਂ ਚਾਰ ਬੇਲੀ
ਮਨੋਤਨੋ ਵਜ਼ੀਰਆ ਸਿੱਖ ਹੋਇਆ ਹੋਇਆ ਸ਼ੈਹਰਨੂੰ ਲੈ ਤਯਾਰ ਬੇਲੀ
ਅੱਗੋਆਓਂਦਿਆਂਨੂੰ ਨਦੀਹੜਆਈ ਹੈਸੀ ਰਾਹਦੇ ਓਹ ਵਿਚਘਾਰ ਬੇਲੀ

ਬੇੜੀਨਹੀਂ ਸੀ ਓਸਦੇ ਵਿਚ ਕੋਈ ਮੂੰਹੋ ਕਹਿਆ ਵਜ਼ੀਰ ਉਚਾਰ ਬੇਲੀ
ਏਸ ਨਦੀ ਵਿਚਾਰੀ ਦੀ ਗੱਲ ਕੀਏ ਸੰਤ ਕਰ ਦੇਂਦੇ ਭਵ ਪਾਰ ਬੇਲੀ
ਉਹਦੀਰਮਜ਼ਦੀ ਗੱਲਨੂੰ ਬੁੱਝ ਗਿਆ ਬੰਦਾ ਹੈਸੀ ਬੜਾ ਹੁਸ਼ਯਾਰ ਬੇਲੀ
ਇਕ ਕੰਢਿਓਂ ਲੈਕੇ ਸਿਲ ਵੱਡੀ ਝੱਟ ਵਿਚ ਨਦੀ ਦਿੱਤੀ ਡਾਰ ਬੇਲੀ
ਬਾਹੋਂਫੜ ਵਜ਼ੀਰਨੂੰ ਨਾਲਲੈਕੇ ਹੋਇਆ ਸਿਲ ਉੱਤੇ ਅਸਵਾਰ ਬੇਲੀ
ਬੇੜੀ ਵਾਂਗ ਵੱਡੀ ਸਿਲਾ ਤਰਨਲੱਗੀ ਹੋਏ ਝੱਟ ਨਦੀ ਲੰਘਪਾਰ ਬੇਲੀ
ਏਹ ਵੇਖਵਜ਼ੀਰਹੈਰਾਨਹੋਇਆ ਭੇਜੀ ਆਉਂਦਿਆਂ ਰਾਜੇਨੂੰ ਸਾਰ ਬੇਲੀ
ਰਾਜਾਆਨਮਿਲਜ਼ਾ ਅੱਗੋਂ ਬਾਹਰਸ਼ਹਿਰੋਂ ਭੇਟਾਲੈਕੇਜ਼ਰਜਵਾਹਰ ਬੇਲੀ
ਗੱਲਾਂ ਸੁਣ ਵਜ਼ੀਰਥੋਂ ਰਾਹੇਦੀਆਂ ਚੰਬਾਪਤ ਹੋ ਰਿਹਾ ਬਲਿਹਾਰ ਬੇਲੀ
ਸ਼ਾਨ ਸ਼ੌਕਦੇ ਨਾਲ ਲੈਗਿਆ ਮਹਲੀਂ ਗਲਪਾਕੇ ਫੁੱਲਾਂਦੇ ਹਾਰ ਬੇਲੀ
ਸਣੇ ਰਾਣੀਆਂ ਸੇਵ ਕਮਾਨ ਲੱਗਾ ਹੱਥ ਬੰਨ੍ਹ ਰਹੇ ਸੇਵਾਦਾਰ ਬੇਲੀ
ਬੰਦਾ ਕਈ ਵਖਾਲਦਾ ਕਰਾਮਾਤਾਂ ਰੋਜ਼ ਬੈਠਕੇ ਵਿਚ ਦਰਬਾਰ ਬੇਲੀ
ਚੰਬੇ ਵਿਚ ਹੋਇਆ ਮਸ਼ਾਹੂਰ ਸਾਰੇ ਆਉਣ ਦੇਖਣੇ ਨੂੰ ਨਰਨਾਰ ਬੇਲੀ
ਬੰਦੇ ਲਿਆ ਪਹਾੜ ਨਵਾ ਪੈਰੀਂ ਸਿਖ ਬਣੇ ਬੰਦਈ ਹਜ਼ਾਰ ਬੇਲੀ
ਓਸਸਿਲਾਨੂੰ ਪੂਜਦਾ ਦੇਸਸਾਰਾ ਹੁਣਤੀਕ ਚਲੀਆਉਂਦੀ ਕਾਰ ਬੇਲੀ
ਛੇ ਗ਼ਜ਼ ਲੰਬੀ ਪੰਜ ਗ਼ਜ਼ ਚੌੜੀ ਕਾਲੇ ਰੰਗ ਦੀ ਹੈ ਚਮਕਦਾਰ ਬੇਲੀ
ਖ਼ੁਸ਼ੀਨਾਲ ਲੱਗਾਰਹਿਣ ਪਾਸ ਰਾਜੇ ਦਿੱਤਾਦਿਲੋਂ ਪੰਜਾਬਵਸਾਰ ਬੇਲੀ
ਸੁਣੀਸ਼ਹਿਰਦੇਵਿਚ ਕਰਤਾਰਸਿੰਘਾ ਪਰੀਜਹੀਰਹਿੰਦੀ ਇਕ ਨਾਰ ਬੇਲੀ

ਸਿਫ਼ਤ ਚੰਬੇ ਵਾਲੀ ਨਾਰ ਦੀ ॥

ਚੰਬੇਵਿਚਨਾਰੀਸੋਹਣੇਰੂਪਵਾਰੀ ਸਿਫ਼ਤਹੁਸਨਦੀ ਬਾਹਰਬਿਆਨ ਵਿਚੋਂ
ਬਾਰਾਂ ਬਰਸਦੀ ਉਮਰ ਜਵਾਨ ਨੱਢੀ ਸਰੂ ਕੱਦ ਲੰਬਾ ਬੋਸਤਾਨ ਵਿਚੋਂ
ਗੋਰਾਮੁੱਖਸੋਹਣਾਚੰਦ ਚੌਧਵੀਂਦਾ ਆਇਆਸੱਤਵੇਂ ਠੀਕ ਅਸਮਾਨ ਵਿਚੋਂ
ਹਬਸ਼ੀਖ਼ਾਲਰੁਖ਼ਸਾਰ ਦਾ ਮੱਲਬੈਠਾ ਖਿੱਚਭਵਾਂ ਤਲਵਾਰ ਮਯਾਨ ਵਿਚੋਂ
ਹੋਠ ਨਰਮ ਅੰਗੂਰ ਮਸਾਲ ਦੋਵੇਂ ਦਾਣੇ ਦੰਦ ਅਨਾਰ ਸੰਞਾਣ ਵਿਚੋਂ
ਗੱਲ੍ਹਾਂਸੇਬ ਕਸ਼ਮੀਰਦੇ ਰੱਸ ਭਰੇ ਪਲਕਾਂ ਤਿੱਖੀਆਂ ਤੀਰ ਕਮਾਨ ਵਿਚੋਂ

ਮੱਥਾਗੋਲਮਹਿਰਾਬਦੀਸ਼ਕਲਵਾਂਗੂ ਚਿਹ੍ਰਾਦਮਕਦਾਹੁਸਨਦੀ ਕਾਨ ਵਿਚੋਂ
ਜ਼ੁਲਫ਼ਾਂਕਾਲੀਆਂਟੇਢੀਆਂਨਾਗਕਾਲੇ ਜੈਹਰੀਗ਼ਜ਼ਬਦੇਡੰਗਚਲਾਨ ਵਿਚੋਂ
ਅੱਖਾਂਸੋਹਣੀਆਂ ਵਾਂਗ ਮਮੋਲਿਆਂਦੇ ਮਿੱਠੇ ਬੋਲਦੀ ਸੁਖ਼ਨਜ਼ਬਾਨ ਵਿਚੋਂ
ਹੈਸੀ ਮੋਹਣੀ ਯਾਂ ਅੱਪਛਰਾਂ ਉਹ ਆਈ ਇੰਦ੍ਰ ਦੇ ਚੱਲ ਦੀਵਾਨ ਵਿਚੋਂ
ਲੰਬੀ ਗੁੱਤ ਲਮਕੇ ਸ਼ੇਸ਼ਨਾਗ ਵਾਂਗੂ ਲੈਂਦੀ ਆਸ਼ਕਾਂਦੀਕੱਢਜਾਨ ਵਿਚੋਂ
ਸੋਹਣੀ ਧੌਣ ਕਬੂਤ੍ਰੀ ਵਾਂਗ ਓਹਦੀ ਠੋਡੀ ਲਏ ਬਾਦਾਮ ਦੁਕਾਨ ਵਿਚੋਂ
ਛਾਤੀ ਸਾਫ਼ ਸੰਗਮਰਮਰੀ ਫ਼ਰਸ਼ਕੋਲੋਂ ਗੋਲਉੱਭਰੇ ਦੋ ਪਿਸਤਾਨ ਵਿਚੋਂ
ਨਰਮ ਸਾਫ਼ ਦੋਵੇਂ ਪੇੜੇ ਮੱਖਣਾਂ ਦੇ ਸ੍ਰੀ ਫਲ ਆਏ ਮੁਲਤਾਨ ਵਿਚੋਂ
ਨਹੀਂ ਅੱਗਲੀ ਸਿਫ਼ਤ ਦਰਕਾਰ ਏਥੇ ਪੈਰ ਕੱਢਲੈਏਸ ਘਮਸਾਨ ਵਿਚੋਂ
ਨਾਠਾਂ ਮਾਰਦਾ ਸ਼ੌਹ ਦਰਯਾ ਅੱਗੇ ਬਚੇ ਕੋਈ ਨ ਓਸ ਤੂਫ਼ਾਨ ਵਿਚੋਂ
ਯਾਂਉਹਪਦਮਣੀਹੰਸਣੀ ਚਿੱਤ੍ਰਨੀਸੀ ਪਰੀ ਉੱਡਆਈ ਪ੍ਰਸਤਾਨ ਵਿਚੋਂ
ਯਾਂਉਹਸੰਗਲਾਦੀਪ ਦੀ ਨਾਰ ਹੈਸੀ ਹੋਵੇਸਿਫ਼ਤਨਾਹੀਂ ਦਾਸਤਾਨ ਵਿਚੋਂ
ਏਥੇ ਕਰ ਨ ਸਿਫ਼ਤ ਜ਼ਨਾਨੀਆਂਦੀ ਤੇਰਾ ਕਿੱਥੇਹੈ ਗਿਆ ਧਿਆਨ ਵਿਚੋਂ
ਦੱਸਅੱਗਲਾਹਾਲ ਕਰਤਾਰਸਿੰਘਾ ਕੀਹ ਫ਼ਾਇਦਾ ਸਿਰ ਖਪਾਨ ਵਿਚੋਂ

ਵਾਕ ਕਵੀ ॥

ਇਹ ਹੁਸਨ ਜਾਦੂ ਬੜੇ ਕਾਰਦਾਏ ਬੰਦਾ ਦੇਖਕੇ ਰੂਪ ਨੂੰ ਭੁੱਲ ਗਿਆ
ਨਾਰੀਵ੍ਰਿਦਿਆਂਸਾਰਹੇਮੁਹਤਗਿਆਸਾਰਾਗਜ਼ਾਨਧਿਆਨਆ ਭੁੱਲ ਗਿਆ
ਰੂਹ ਜ਼ੁਲਫ਼ ਜ਼ੰਜੀਰਨੇ ਕੈਦ ਕੀਤਾ ਝੋੱਲਾ ਕਾਮਦਾ ਆਣਕੇ ਝੁੱਲਗਿਆ
ਨਦੀ ਵਿਸ਼ੇ ਵਿਕਾਰਦੀ ਚੜ੍ਹੀ ਕਾਂਗੀਂ ਜੱਤਸੱਤ ਵਾਲਾ ਟੁੱਟ ਪੁੱਲ ਗਿਆ
ਬੇੜਾਲੱਦਿਆ ਭਗਤ ਵੈਰਾਗਦਾਸੀ ਰੁੜ੍ਹ ਵਿਚ ਤੂਫ਼ਾਨਦੇ ਕੁੱਲ ਗਿਆ
ਜਾਨਵੇਚਕੇਲਾਲ ਵਿਹਾਜਿਆਸੀ ਦੇਖੋ ਜਾਣ ਲੱਗਾ ਬਿਨਾਂ ਮੁੱਲ ਗਿਆ
ਸੋਨਾ ਪੰਝੀਆਂ ਦਾ ਖਰਾ ਤਾ ਡਿੱਠਾ ਭੈੜਾ ਲਾਖ ਦੇ ਭਾ ਹੋ ਤੁੱਲ ਗਿਆ
ਹੀਰਾ ਆਗਿਆ ਹੱਥ ਘੁੱਮਜ਼ਾਰਦੇਸੀ ਬੇਕਦਰਹੋ ਰੂੜੀ ਤੇ ਰੁੱਲ ਗਿਆ
ਪਾਣੀਪਿਆਵਕਾਰਦਾ ਵਿਚਸ਼ੀਸ਼ੀ ਰੰਗਆਣ ਫ਼ਕੀਰੀਦਾ ਘੁੱਲ ਗਿਆ
ਘਿਓਕੱਢਿਆ ਰਿੜਕਕੇ ਉਮਰਸਾਰੀ ਅੰਤਵਿਚ ਸੁਆਹਦੇ ਡੁੱਲ੍ਹਗਿਆ

ਬੁੱਲਾ ਵਗਿਆ ਆਣਕੇ ਵਾਸ਼ਨਾਦਾ ਪੱਲਾ ਸਬਰ ਸੰਤੋਖਦਾ ਬੁੱਲਗਿਆ
ਠੰਢਾ ਤਵਾ ਹੋਗਿਆ ਕਰਤਾਰਸਿੰਘਾ ਪਾਣੀਵਿਸ਼ੇਦਾਪੈਵਿਚ ਚੁੱਲ ਗਿਆ

ਵਾਕ ਕਵੀ ॥

ਸਾਧ ਛੱਡ ਆਜ਼ਾਦਗੀ ਹਰਨ ਵਾਂਗੂ ਵਿਚ ਫਾਹੀ ਦੇ ਪੈਰ ਫਸਾ ਬੈਠਾ
ਪਾਪੀਕਾਮਦੇ ਆਣਅਧੀਨ ਹੋਇਆ ਸੋਹਣੀਵੇਖਕੇ ਰੰਨ ਵਿਆਹ ਬੈਠਾ
ਸਾਰੀ ਉਮਰ ਦੇ ਵਿਚ ਜੋ ਖੱਟਿਆ ਸੀ ਇਕ ਪਲ ਦੇ ਵਿਚ ਰੁੜ੍ਹਾ ਬੈਠਾ
ਵਿਚ ਮੋਹਦੇ ਆਣਕੇ ਘੁਕ ਸੁੱਤਾ ਮਾਲ ਘਰ ਦਾ ਸਭ ਲੁਟਾ ਬੈਠਾ
ਪੰਜਾਂ ਠੱਗਾਂ ਦੇ ਆ ਗਿਆ ਸਾਧ ਕਾਬੂ ਜੋ ਪੱਲੇ ਸੀ ਕੁੱਲ ਲੁਟਾ ਬੈਠਾ
ਕਾਂ ਛੱਡਕੇ ਦੁੱਧ ਮਲਾਈਆਂ ਨੂੰ ਉੱਡ ਗੰਦਗੀ ਦੇ ਉੱਤੇ ਜਾ ਬੈਠਾ
ਲਾਲ ਸੁੱਟਕੇ ਕੱਚ ਵਿਹਾਜਿਓ ਸੂ ਗਊ ਦੇਕੇ ਭੇਡ ਵਟਾ ਬੈਠਾ
ਚੁੱਕ ਬਿਸਤ੍ਰਾ ਸ਼ਾਂਤ ਵੈਰਾਗ ਵਾਲਾ ਸੇਜ ਸੂਲਾਂ ਦੇ ਹੇਠ ਵਛਾ ਬੈਠਾ
ਦੁੱਧ ਡੋਲ੍ਹਕੇ ਸਾਧਨਾ ਰੂਪ ਹੱਥੋਂ ਵੇਖੋ ਵਿਸ਼ੇ ਦਾ ਰਿੜਕਨਾ ਪਾ ਬੈਠਾ
ਹੰਸ ਉੱਡਿਆ ਮਾਨ ਸਰੋਰ ਵਿਚੋਂ ਕਾਮਦੇਵ ਬਗਲਾ ਓਥੇ ਆ ਬੈਠਾ
ਇਕ ਘੜੀ ਦੇ ਸੁੱਖਦੇ ਕਾਰਨੇ ਜੀ ਜੱਤ ਸੱਤ ਤਾਈਂ ਗਵਾ ਬੈਠਾ
ਭੁੱਲ ਗਿਆ ਜੋ ਸਤਿਗੁਰਾਂ ਵਾਕ ਕੀਤੇ ਪਾ ਗਲ ਜੰਜਾਲਦਾ ਫਾਹ ਬੈਠਾ
ਸਾਰੀ ਉਮਰ ਦਾ ਖੱਟਿਆ ਦੇ ਸਾਧੂ ਧੀਆਂ ਪੁੱਤ ਕੁਟੰਬ ਬਨਾ ਬੈਠਾ
ਬੰਦਾ ਮੰਦਾ ਹੋਗਿਆ ਕਰਤਾਰਸਿੰਘਾ ਟੰਗ ਵਿਚ ਗਰਿਸਤ ਅੜਾ ਬੈਠਾ

ਬੰਦੇ ਬਹਾਦਰ ਦੇ ਪਿੱਛੋਂ ਸਿੰਘਾਂ ਨੇ ਰਾਜ ਸੰਭਾਲਨਾ ॥

ਬੰਦਾ ਭੋਗ ਬਲਾਸ ਦੇ ਵਿਚ ਰੁੱਝਾ ਅੱਗੇ ਸੁਣੋ ਪੰਜਾਬ ਦਾ ਹਾਲ ਯਾਰੋ
ਚੰਬੇਵਿਚ ਬੈਠਾ ਆਪ ਕਰੇ ਮੌਜਾਂ ਸਿੰਘਾਂ ਮੁਲਕਨੂੰ ਲਿਆਸੰਭਾਲ ਯਾਰੋ
ਮੁਸਲਮਾਨ ਡਰਦੇ ਦੜਵੱਟ ਬੈਠੇ ਕਿਤੇ ਕਰਨ ਨ ਕੀਲਤੇ ਕਾਲ ਯਾਰੋ
ਨਾਲ ਚੈਨਦੇ ਦੇਸ ਆਬਾਦਹੋਇਆ ਛੇੜ ਛਾੜਦਾ ਨਹੀਂ ਖ਼ਿਆਲ ਯਾਰੋ
ਸਿੰਘਧਰਮਅਦਾਲਤਾਂ ਕਰਨਲੱਗੇ ਖ਼ੁਸ਼ੀ ਰਹਿਨ ਅਮੀਰ ਕੰਗਾਲ ਯਾਰੋ
ਜ਼ੋਰੀ ਕਿਸੇ ਤੇ ਕਰੇ ਨ ਮੂਲ ਕੋਈ ਦਮ ਕੱਟਦੇ ਨਾਲ ਸੁਖਾਲ ਯਾਰੋ
ਵਿਚ ਮੁਲਕ ਦੇ ਸੈਂਕੜੇ ਨਵੇਂ ਸਿਰੇ ਥਾਂ ਥਾਂ ਬਣੀ ਧਰਮਸਾਲ ਯਾਰੋ

ਪੰਥ ਖ਼ਾਲਸਾ ਖ਼ੁਸ਼ੀ ਦੇ ਨਾਲ ਗੱਜੇ ਨਾਰ੍ਹੇ ਮਾਰ ਅਕਾਲ ਅਕਾਲ ਯਾਰੋ
ਦੁੱਖ ਦੇਣ ਕਸੂਰ ਥੋਂ ਬਿਨਾਂ ਨਾਹੀਂ ਹੋਏ ਆਜਜ਼ਾਂ ਦੇ ਪ੍ਰਤਪਾਲ ਯਾਰੋ
ਗਊ ਘਾਤਦੀ ਕਿਤੇ ਨ ਬਾਤ ਹੋਵੇ ਕੋਈ ਕਰੇ ਤੇ ਦੇਂਵਦੇ ਗਾਲ ਯਾਰੋ
ਸਤਜੁੱਗ ਮੁੜਕੇ ਕਲੂਕਾਲ ਅੰਦ੍ਰ ਸਿੰਘ ਜ਼ਾਹਿਰਾ ਦੇਣ ਦਖਾਲ ਯਾਰੋ
ਹਿੰਦੂ ਦੇਣਅਸੀਸ ਕਰਤਾਰਸਿੰਘਾ ਵਧੇ ਖ਼ਾਲਸਾ ਤੁਰਕ ਜ਼ਵਾਲ ਯਾਰੋ

ਦੇਸ ਦਿਆਂ ਹਿੰਦੂਆਂ ਨੇ ਸ਼ੁਕਰ ਕਰਨਾ ॥

ਹਿੰਦੂ ਆਖਦੇ ਰਾਜ ਰਹੇ ਖ਼ਾਲਸੇਦਾ ਦੁੱਖ ਅਸਾਂ ਗਰੀਬਾਂਨੂੰ ਰਹੂ ਨਾਹੀਂ
ਰੱਬਾਰਹੇਬੰਦਾ ਜੁੱਗਾਂਤੀਕ ਜੀਉਂਦਾ ਮਾਰਜ਼ਾਲਮਾਂਦੀ ਸਾਨੂੰ ਪਊ ਨਾਹੀਂ
ਖ਼ੁਸ਼ੀਨਾਲ ਹੁਣ ਰਹਾਂਗੇ ਘਰਾਂਅੰਦ੍ਰ ਨਸ਼ਟਧਰਮਸਾਡਾ ਹੁਣਹੋਊ ਨਾਹੀਂ
ਨੂੰਹਾਂਧੀਆਂਦੇ ਦੁੱਖਭੀ ਰਹਿਨਗੇ ਨ ਜ਼ੋਰੀ ਕਰ ਕੋਈ ਖੋਹ ਲਊ ਨਾਹੀਂ
ਸਿਰੋਂ ਈਨ ਮੁਹੰਮਦੀ ਦੂਰ ਹੋਸੀ ਕੋਈ ਕਿਸੇ ਤਾਈਂ ਕੁਛ ਕਹੂ ਨਾਹੀਂ
ਅੱਖੀਂ ਭਰਕੇ ਸਵਾਂਗੇ ਨੀਂਦ ਗਾੜ੍ਹੀ ਕੋਈ ਕਰ ਡਰਾਊਗਾ ਹਊ ਨਾਹੀਂ
ਪੂਜਾਕਰਾਂਗੇਫੇਰਹੁਣ ਦੇਉਤਿਆਂ ਦੀ ਮੰਦ੍ਰਜ਼ਾਲਮਾਂਤੋਂ ਕੋਈਢਊ ਨਾਹੀਂ
ਚੱਟੀ ਜੇਜ਼ੀਆ ਭਰਾਂਗੇ ਕਿਸੇਦਾ ਨ ਉੱਠ ਦਿੱਲੀਓਂ ਪਵੇਗਾ ਹਊ ਨਾਹੀਂ
ਵੱਸ ਕਾਜ਼ੀਆਂਦੇ ਹੁਣ ਪਵਾਂਗੇ ਨ ਨਿੱਤ ਅਹਿਦੀਆ ਬੂਹੇਤੇ ਬਹੂ ਨਾਹੀਂ
ਹੋਇਆਧਰਮਦਾਰਾਜਕਰਤਾਰਸਿੰਘਾ ਕੋਈਮਾਰੇਗਾਬੱਕਰੀ ਗਊ ਨਾਹੀਂ

ਵਜ਼ੀਦ ਖ਼ਾਂ ਦੇ ਪੁੱਤਰ ਨੇ ਬਾਦਸ਼ਾਹ ਪਾਸ ਪੁਕਾਰ ਕਰਨੀ ॥

ਗੁਰੂਮਾਰੀ ਸਰੰਦਨੂੰ ਛਤਾ ਕਰਕੇ ਬੰਦਾ ਕਾਲਵਾਂਗੂੰ ਜਦੋਂ ਪਿਆਸੀ ਜੀ
ਸਣਟੱਬ੍ਰਾ ਮਾਰਵਜ਼ੀਦ ਖ਼ਾਂ ਨੂੰ ਸਾਹਿਬਜ਼ਾਦਿਆਂ ਦਾ ਵੈਰ ਲਿਆਸੀ ਜੀ
ਤਦੋਂ ਪੁੱਤ ਉਹਦਾ ਇਕ ਬਚਕੇਤੇ ਬਾਦਸ਼ਾਹ ਵੱਲੇ ਭੱਜ ਗਿਆ ਸੀ ਜੀ
ਜੇਹੜੀਮਾਰਕੀਤੀ ਬੰਦੇ ਉਨ੍ਹਾਂਉੱਤੇ ਹਾਲਟਕਰ ਸ਼ਾਹਨੂੰ ਕਹਿਆਸੀ ਜੀ
ਕੀਤੀਬਾਦਸ਼ਾਹ ਕੁਝਪ੍ਰਵਾਹ ਨਹੀਂਸੀ ਗੱਲਾਂਸੁਣਕੇ ਚੁੱਪਹੋ ਰਿਹਾਸੀ ਜੀ
ਕਰੇ ਗੁਰਾਂਦਾਸ਼ਾਹ ਲਿਹਾਜ਼ਵੱਡਾ ਸਿਖ ਮਨੋਂ ਤਨੋਂ ਸਿਖਾਂ ਜਿਹਾ ਸੀ ਜੀ
ਨਾਲੇਖ਼ੌਫ਼ਬੰਦੇਵਾਲਾ ਮਾਰਦਾਸੀ ਸਾਇਆ ਸ਼ਾਹਤੇਪਿਆ ਅਜਿਹਾਸੀ ਜੀ
ਬੰਦਾਬੀਰਾਂਤੋਂ ਨ ਮਰਵਾਦੇਵੇ ਲੱਗਾ ਡਰ ਜਿਉਂ ਪੱਟਨੂੰ ਲਿਹਾ ਸੀ ਜੀ

ਆਇਆ ਤੰਗ ਸੀ ਬਹੁਤ ਮੂੰਹੱਟਿਆਂ ਤੋਂ ਨਾਲੇ ਘੱਲਿਆ ਮੌਤ ਸਨਿਹਾ ਸੀ ਜੀ
ਕੀਤੀ ਜਹੀ ਸੀ ਤਿਨਾਂ ਕਰਤਾਰ ਸਿੰਘਾ ਫਲ ਭੋਗਿਆ ਜ਼ਾਲਮਾਂ ਤਿਹਾ ਸੀ ਜੀ

ਬਾਦਸ਼ਾਹ ਦੇ ਅੱਗੇ ਦੇਸੀ ਮੁਸਲਮਾਨਾ ਨੇ ਪੁਕਾਰ ਕਰਨੀ ॥

ਬੰਦੋਬਸਤ ਕਰਦਾ ਸ਼ਾਹ ਹਿੰਦ ਵੱਲੋਂ ਪਿਛਾਂ ਪਰਤ ਕੇ ਵੱਲ ਅਜਮੇਰ ਆਯਾ
ਓਥੇ ਕਈ ਆਂ ਅਮੀਰਾਂ ਪੁਕਾਰ ਕੀਤੀ ਡਾਢਾ ਵਿਚ ਪੰਜਾਬ ਹਨੇਰ ਆਇਆ
ਮ੍ਰਿਗਾਂ ਵਾਂਗ ਫਿਰਦੇ ਮੁਸਲਮਾਨ ਨੱਠੇ ਬੰਦਾ ਨਿਕਲ ਕੇ ਜੰਗਲੋਂ ਸ਼ੇਰ ਆਇਆ
ਜੰਗ ਓਸ ਦੇ ਨਾਲ ਜੋ ਕਰਨ ਗਿਆ ਜੀਉਂਦਾ ਪਰਤ ਕੇ ਪਿਛਾਂ ਨ ਫੇਰ ਆਇਆ
ਬਾਦਸ਼ਾਹ ਕਰ ਓਸ ਦਾ ਕੋਈ ਹੀਲਾ ਬੇੜਾ ਦੀਨ ਦਾ ਵਿਚ ਘੁਮਘੇਰ ਆਇਅ
ਓਸ ਤੁਖ਼ਮ ਇਸਲਾਮ ਦਾ ਛੱਡਨਾ ਨਹੀਂ ਫੜ ਕਾਲ ਦੀ ਹੱਥ ਸ਼ਮਸ਼ੇਰ ਆਇਅ
ਕਈ ਚੜ੍ਹੇ ਬੰਦੇ ਉੱਤੇ ਖਾ ਗੁੱਸਾ ਉਹਨੂੰ ਜਿੱਤ ਨ ਕੋਈ ਦਲੇਰ ਆਇਅ
ਮੂੜ੍ਹ ਜਾਣ ਦੇ ਨਹੀਂ ਕਰਤਾਰ ਸਿੰਘਾ ਹੈ ਜ਼ਵਾਲ ਚੌਫ਼ੇਰਿਓਂ ਘੇਰ ਆਇਅ

ਬਾਦਸ਼ਾਹ ਨੇ ਦਿੱਲੀ ਆਕੇ ਬੀੜਾ ਰੱਖਨਾ ਵਿਚ ਕਚਹਿਰੀ ਦੇ ॥

ਗੱਲਾਂ ਸੁਣ ਕੇ ਸ਼ਾਹ ਹੈਰਾਨ ਹੋਇਆ ਓਹਦੇ ਦਿਲ ਨ ਕੋਈ ਵਿਚਾਰ ਆਵੇ
ਇਕ ਦਿਨ ਬੀਤੇ ਪਹਿਰਾ ਚਹੁੰ ਦਾ ਜੀ ਬੰਦੇ ਉੱਤੇ ਸ਼ਕਾਇਤ ਹਜ਼ਾਰ ਆਵੇ
ਦਿਨੇ ਬਾਲ ਮਸਾਲ ਲੈ ਵਿਚ ਹੱਥਾਂ ਦੇਸ ਪਿੱਟਦਾ ਕਰਨ ਪੁਕਾਰ ਆਵੇ
ਸੁਣ ਸੁਣ ਕੇ ਬਾਦਸ਼ਾਹ ਤੰਗ ਹੋਇਆ ਡਾਢੀ ਓਸ ਦੀ ਜਾਨ ਲਾਚਾਰ ਆਵੇ
ਨੰਗੀ ਖ਼ਿੱਚ ਤਲਵਾਰ ਸ਼ਾਹ ਰੱਖ ਦਿੱਤੀ ਚੁੱਕੋ ਜਿਸ ਦੇ ਵਿਚ ਬਲਕਾਰ ਆਵੇ
ਉਹਨੂੰ ਦਿਆਂ ਜਾਗੀਰ ਮੈਂ ਮੂੰਹੋਂ ਮੰਗੀ ਜਿਹੜਾ ਜਾਕੇ ਬੰਦੇ ਨੂੰ ਮਾਰ ਆਵੇ
ਓਹਦਾ ਘਾਨ ਬੱਚਾ ਘਾਣੀ ਪੀੜ ਦਿਆਂ ਜਿਹੜਾ ਜਾਕੇ ਸਿੰਘਾਂ ਤੋਂ ਹਾਰ ਆਵੇ
ਸੂਬਾ ਖ਼ਾਨ ਅਮੀਰ ਜੀ ਚਾਹੇ ਜਿਸ ਦਾ ਓਹ ਉਠ ਕੇ ਵਿਚ ਦਰਬਾਰ ਆਵੇ
ਧੌਣਾਂ ਸੁੱਟ ਕੇ ਨੀਵੀਆਂ ਸਭ ਬੈਠੇ ਬੰਦਾ ਅਜਲ ਦੀ ਨਜ਼ਰ ਤਲਵਾਰ ਆਵੇ
ਬੀੜਾ ਰਿਹਾ ਓਹ ਪਿਆ ਕਰਤਾਰ ਸਿੰਘਾ ਨਾਹੀਂ ਚੁੱਕਣੇ ਕੋਈ ਸਰਦਾਰ ਆਵੇ

ਬਾਦਸ਼ਾਹ ਨੇ ਅਖ਼ਗਰ ਖ਼ਾਂ ਤੌਰਾਨੀ ਨੂੰ ਤੇ ਸਮੁੰਦ ਖ਼ਾਂ ਸਹਾਰਨ ਪੁਰੀਏ ਨੂੰ ਨੂਰ ਖ਼ਾਂ ਤੇ ਬਖ਼ਸ਼ੀ
ਅਸਦੁੱਲਾ ਖ਼ਾਂ ਨੂੰ ਸਿੰਘਾਂ ਵੱਲ ਫ਼ੌਜ ਦੇਕੇ ਭੇਜਨਾ ॥

ਅਖ਼ਗਰ ਖ਼ਾਂ ਤੌਰਾਨੀ ਨੂੰ ਬਾਦਸ਼ਾਹ ਨੇ ਕੀਤਾ ਜੰਗ ਤੇ ਤਜ਼ਾਰ ਪਿਆਰ ਦੇਕੇ
ਮਾਰ ਸਿੰਘਾਂ ਨੂੰ ਦੇਸ ਤੋਂ ਦੂਰ ਕਰਦੇ ਫ਼ੌਜ ਚਾੜ੍ਹਿਆ ਤੇਰਾਂ ਹਜ਼ਾਰ ਦੇਕੇ

ਧੌਂਸਾਮਾਰਕੇ ਚੱਲਿਆ ਤੁਰਕਪੱਠਾ ਮਾਰੋਮਾਰ ਕਰਦਾ ਲਲਕਾਰ ਦੇਕੇ
*ਸਹਾਰਨਪੁਰੀਆਅੱਗੋਂਦੀਨਾਬੇਗਮਿਲਜਾਸ਼ਾਹਭੇਜਜ਼ਾਸੀਮਦ੍ਰਗਾਰਦੇਕੇ
ਪਹਿਲੇ ਹੱਥ ਤ੍ਰਾਵੜੀ ਖੋਹੀਓ ਨੇ ਸਿੰਘ ਕੱਢੇ ਓਥੋਂ ਚੰਗੀ ਮਾਰ ਦੇਕੇ
ਸੁਰਸ੍ਰਤੀ ਨਦੀਕੰਢੇਸਿੰਘਾਂ ਮੋਰਚੇ ਆ ਲਏ ਬੰਨ੍ਹ ਮੁੜਕੇ ਜ਼ੋਰਜ਼ਾਰ ਦੇਕੇ
ਤਿੰਨਦਿਨ ਓਥੇ ਵਡਾ ਜੰਗ ਹੋਇਆ ਲੜੇ ਸਿੰਘ ਚੰਗਾ ਬਲਕਾਰ ਦੇਕੇ
ਅੰਤ ਓਸ ਥਾਂ ਭੀ ਹਾਰ ਖਾਧੀਓਨੇ ਨੱਠੇ ਲੋਹਗੜ੍ਹੀ ਵੱਲ ਮੁਹਾਰ ਦੇਕੇ
ਬੰਦੇ ਬਾਝ ਗੰਦੇ ਹੋਕੇ ਉੱਠ ਭੱਨੇ ਭੱਜ ਗਏ ਪਿੱਠਾਂ ਸਰਦਾਰ ਦੇਕੇ
ਬੱਧਾ ਜ਼ਾਲਮਾਂ ਨੇ ਲੱਕ ਜ਼ੁਲਮ ਉਤੇ ਬੇੜਾ ਡੋਬਣਾ ਚਾਹੁੰਦਾ ਭਾਰ ਦੇਕੇ
ਫ਼ੱਰੋ ਹਿੰਦੂਆਂ ਕਰਨ ਕਰਤਾਰ ਸਿੰਘਾ ਤੰਗ ਦੁੱਖ ਓਹ ਬੇਸ਼ੁਮਾਰ ਦੇਕੇ

ਕੋਟ ਅੱਬੂ ਖਾਂ ਦੇ ਪਾਸ ਬੰਦੇ ਬਹਾਦਰ ਦਾ ਸ਼ਾਹੀ ਫ਼ੌਜ ਨਾਲ ਮੁਕਾਬਲਾ ॥

ਬਦਰ ਦੀਨ ਇਹ ਹਾਲ ਸੁਨਾਵੰਦਾਏ ਸ਼ਾਹੀ ਫ਼ੌਜ ਆਈ ਬੇਸ਼ੁਮਾਰ ਹੈਸੀ
ਸਿੰਘ ਨੱਠ ਗਏ ਕਈ ਛਡ ਕਿਲ੍ਹੇ ਬੰਦੇ ਸੁਣ ਖਾਧੀ ਡਾਢੀ ਖ਼ਾਰ ਹੈਸੀ
ਆਯਾ ਨਿਕਲ ਪਹਾੜਾਂਤੋਂ ਨਾਲ ਗੁੱਸੇ ਕੱਠਾ ਕੀਤਾ ਜੋ ਸਿੰਘਸ੍ਰਦਾਰਹੈਸੀ
ਵੀਹ ਹਜ਼ਾਰਕੁ ਸਿੰਘ ਹੋਗਿਆ ਕੱਠਾ ਮਰਨਾ ਮਾਰਨਾ ਜਿਨ੍ਹਾਂਦੀ ਕਾਰ ਹੈਸੀ
ਓਧਰ ਲਖ ਤੋਂ ਤੁਰਕ ਹੋਗਏ ਬਹੁਤੇ ਹੋਰ ਚਲੇ ਆਉਂਦੇ ਮਾਰੋਮਾਰਹੈਸੀ
ਕੋਟ ਅੱਬੂ ਖ਼ਾਂ ਦੇ ਪਾਸ ਜੰਗ ਪਿਆ ਦੁਹਾਂ ਦਲਾਂ ਦੀ ਚੱਲੀ ਤੱਲਵਾਰ ਹੈਸੀ
ਸਿੰਘ ਪੈਨ ਅਕਾਲ ਅਕਾਲ ਕਰਕੇ ਐਲੀ ਐਲੀ ਦੀ ਤੁਰਕਪੁਕਾਰ ਹੈਸੀ
ਚੰਗਾ ਲੋਹੇ ਤੇ ਲੋਹਾ ਖੜਕਾਇਓਨੇ ਭਾਂਡੇ ਘੜੇ ਜਿਵੇਂ ਠੱਠਿਆਰ ਹੈਸੀ
ਸਰਫ਼ਾ ਮਰਨ ਦਾ ਰਿਹਾ ਨ ਦੁਹੀਂ ਤਰਫ਼ੀਂ ਲਥੇ ਵਿੱਚ ਮੈਦਾਨ ਸਥਾਰ ਹੈਸੀ
ਲਹੂ ਮਿਝ ਦਾ ਆਣਕੇਘਾਣਪਿਆ ਛਾਇਅ ਵਿੱਚਅਸਮਾਨਗੁਬਾਰ ਹੈਸੀ
ਸਿੰਘ ਇਕ ਹਿੱਸਾ ਵੈਰੀ ਪੰਜ ਹਿੱਸੇ ਪਰ ਮਾਰ ਦਾ ਗਰਮ ਬਾਜ਼ਾਰ ਹੈਸੀ
ਹੋਇਆ ਤੁੱਲਵਾਂ ਜੰਗ ਕਰਤਾਰਸਿੰਘਾ ਖਾਧੀ ਕਿਸੇ ਨੇ ਮੂਲ ਨ ਹਾਰ ਹੈਸੀ

ਦੀਨਾ ਬੇਗ ਸਹਾਰਨਪੁਰੀਏ ਨੇ ਮੁਲਖਈਆ ਕੱਠਾ ਕਰਕੇ ਆ ਪੈਨਾ ਤੇ ਵੈਰੀ
ਬਹੁਤੇ ਵੇਖਕੇ ਸਿੰਘਾਂ ਨੇ ਮੈਦਾਨ ਛੱਡ ਜਾਣਾ ॥

ਮੁਸਲਮਾਨਾ ਦੀਆਂਮਦਦਾਂ ਬਹੁਤ ਆਈਆਂ ਸਿੰਘਵੇਖਕੇਛੱਡਮੈਦਾਨਨੱਠੇ

*ਕਤਾਬ ਮਹਿਤਾਬ ਬੇਗਮ ਵਿਚ ਬਦਰਦੀਨ ਨੇ ਇਹ ਹਾਲ ਲਖਵਾਇਆ ਹੈ ॥

ਚੰਗਾ ਵੇਲਾ ਬਚਾਵਨਾ ਸਮਝਿਓ ਨੇ ਆਪੋ ਆਪਨੀ ਰਾਹੀਂ ਜਵਾਨ ਨੱਠੇ
ਵੜੇ ਜੰਗਲਾਂ ਦੇ ਵਿੱਚ ਜਾ ਕਿਧਰੇ ਜਿਧਰ ਮੂੰਹ ਹੋਯਾ ਓਧਰ ਜਾਨ ਨੱਠੇ
ਬੰਦਾ ਰਹਿ ਗਿਆ ਵਿੱਚ ਮੈਦਾਨ ਕੱਲਾ ਸਾਥੀ ਹੋਕੇ ਬੇ ਪਛਾਨ ਨੱਠੇ
ਆਖ਼ਰ ਬੰਦੇ ਨੂੰ ਭੀ ਪਿਆ ਭੱਜਨਾਈਂ ਸਾਥੀ ਨਾਲ ਪੰਜਾਹ ਕੂ ਆਨ ਨੱਠੇ
ਪਿਛੇ ਵੈਰੀ ਲੱਗ ਗਏ ਕਰਤਾਰਸਿੰਘਾ ਸਿੰਘ ਲੈਕੇ ਆਪਨੀ ਜਾਨ ਨੱਠੇ

ਬੰਦੇ ਬਹਾਦਰ ਨੂੰ ਮੁਸੀਬਤ ॥

ਬੰਦਾ ਵਿਚ ਮੈਦਾਨ ਜਾਂ ਰਿਹਾ ਕੱਲਾ ਵੇਲਾ ਵੇਖ ਗਿਆ ਓਹ ਭੀ ਧਾ ਬੇਲੀ
ਗ਼ਾਲਬ ਖ਼ਾਂ ਜਰਨੈਲ ਚਾ ਮਗਰ ਲੱਗਾ ਹੱਲਾ ਫ਼ੌਜ ਦਾ ਪਿੱਛੇ ਬੁਲਾ ਬੇਲੀ
ਬੰਦੇ ਨਾਲ ਪੰਜਾਹ ਕੂ ਸਿੰਘ ਸੀਗੇ ਪਿਛੇ ਫ਼ੌਜ ਦਾ ਅੰਤ ਨ ਕਾ ਬੇਲੀ
ਮਰਦੇ ਮਾਰਦੇ ਚਾਰ ਕੋਹ ਨਿਕਲ ਗਏ ਬੱਦਲ ਗਿਆ ਚੁਫੇਰੇ ਹੀ ਛਾ ਬੇਲੀ
ਠੱਕਾ ਵੱਗਦਾ ਤੇ ਮੀਂਹ ਪੈਣ ਲੱਗਾ ਡਾਢਾ ਪਿਆ ਅੰਧੇਰਾ ਸੀ ਆ ਬੇਲੀ
ਬੰਦੇ ਨਾਲੋਂ ਗਏ ਸਾਰੇ ਸਿੰਘ ਵਿੱਛੜ ਵੈਰੀ ਆਉਂਦੇ ਗੈਲ ਦਬਾ ਬੇਲੀ
ਕੋਹ ਦਸ ਕੂ ਫੇਰ ਭੀ ਨਿਕਲ ਗਿਆ ਹੱਥ ਆਇਆ ਨ ਰਹੇ ਜ਼ੋਰਲਾ ਬੇਲੀ
ਘੋੜਾ ਭੁੱਖਾ ਤਿਹਾਇਆ ਸੀ ਰਹਿ ਗਿਆ ਬੰਦੇ ਛਡ ਦਿਤਾ ਤਰਸ ਖਾ ਬੇਲੀ
ਪੈਦਲ ਉੱਠ ਭੱਜਾ ਵੜਿਆ ਜੰਗਲੀਂ ਜਾ ਅਗੋਂ ਰਾਹ ਦਾ ਪਤਾ ਨ ਕਾ ਬੇਲੀ
ਬੱਦਲ ਗੱਜਦਾ ਪਿਆ ਅੰਧੇਰ ਡਾਢਾ ਕਈ ਵਾਰ ਡਿਗਾ ਠੇਡੇ ਖਾ ਬੇਲੀ
ਜ਼ਖ਼ਮ ਭਿੱਜ ਸਰੀਰ ਦੇ ਗਏ ਆਕੜ ਭੁਖ ਪੇਟ ਦੀ ਰਹੀ ਸਤਾ ਬੇਲੀ
ਪਿਛੋਂ ਵੈਰੀਆਂ ਦਾ ਡਰ ਲਗਾ ਹੋਯਾ ਓਹ ਭੀ ਆਵੰਦੇ ਪੈਰ ਉਠਾ ਬੇਲੀ
ਅਗੋਂ ਰਾਹ ਖਹਿੜੇ ਦਾ ਨਾ ਸੀ ਪਤਾ ਕੋਈ ਜਾਵੇ ਪਰਦੇਸੀ ਕਿਹੜੇ ਦਾ ਬੇਲੀ
ਬਿਜਲੀ ਚਮਕਦੀ ਤੇ ਕੁਝ ਨਜ਼ਰ ਆਉਂਦਾ ਬਨੀ ਆਣ ਔਖੀ ਬੰਦੇ ਭਾ ਬੇਲੀ
ਪਰ ਮਰਦ ਨੇ ਹੌਸਲਾ ਹਾਰਿਆ ਨ ਡਾਢੇ ਦੁਖ ਨੂੰ ਰਿਹਾ ਨਭਾ ਬੇਲੀ
ਬਲਦੀ ਅੱਗ ਇਕ ਜਗ੍ਹਾ ਤੇ ਨਜ਼ਰ ਆਈ ਓਧਰ ਚੱਲਿਆ ਆਸ ਰਖਾ ਬੇਲੀ
ਓਥੇ ਜਾ ਡਿਠਾ ਇਕ ਖੂਹ ਅੱਗੇ ਰਾਖਾ ਖੇਤ ਬੈਠਾ ਕੁੱਲੀ ਪਾ ਬੇਲੀ
ਨਾਮ ਓਸਦਾ ਭੀ ਬਦਰਦੀਨ ਹੈਸੀ ਨੈਨਾ ਓਸਦੀ ਤੀਵੀਂ ਸੁਨਾ ਬੇਲੀ
ਬੰਦੇ ਜਾ ਓਹਨਾ ਨੂੰ ਸਵਾਲ ਪਾਇਆ ਥਾਂ ਦਿਹੋ ਲਾਂ ਰਾਤ ਲੰਘਾ ਬੇਲੀ

ਓਹਨਾ ਸਮਝਿਆ ਤੁਰਕ ਕੋਈ ਨੱਠਾ ਹੋਯਾ ਆਯਾ ਸਿੰਘਾ ਤੋਂ ਜਾਨ ਬਚਾ ਬੇਲੀ
ਦਿੱਤਾ ਕੱਪੜਾ ਉਨ੍ਹਾਂ ਬਠਾਲਿਆ ਬੈਠ ਗਿਆ ਬੰਦਾ ਮੂੰਹ ਛਪਾ ਬੇਲੀ
ਥੋੜਾ ਚਿਰ ਜਾਂ ਬੈਠ ਅਰਾਮ ਲਿਆ ਵੈਰੀ ਢੂੰਡਦੇ ਗਏ ਓਥੇ ਆ ਬੇਲੀ
ਬੰਦੇ ਆਖਿਆ ਸੁਣ ਲੈ ਬਦਰ ਦੀਨਾ ਵੈਰੀ ਆ ਗਏ ਲੈ ਲੁਕਾ ਬੇਲੀ
ਓਹਨਾ ਚਰਸ ਦੇ ਵਿਚ ਬਠਾਲ ਕੇ ਜੀ ਦਿਤਾ ਖੂਹ ਦੇ ਵਿੱਚ ਲਮਕਾ ਬੇਲੀ
ਏਨੇ ਚਿਰ ਨੂੰ ਆ ਅਸਵਾਰ ਗਏ ਓਸ ਰਾਖੇ ਨੂੰ ਕਿਹਾ ਸੁਨਾ ਬੇਲੀ
ਏਧਰ ਦੀਨ ਇਸਲਾਮ ਦਾ ਵੈਰੀ ਆਯਾ ਦਿਤੇ ਜਿਸ ਨੇ ਤੁਰਕ ਖਪਾ ਬੇਲੀ
ਏਹ ਸੁਣਕੇ ਓਸ ਨੂੰ ਜੋਸ਼ ਆਯਾ ਆਓ ਆਖਦਾ ਦਿਆਂ ਫੜਾ ਬੇਲੀ
ਤੀਵੀਂ ਰਹੀ ਬਥੇਰਾ ਹੀ ਰੋਕਦੀ ਜੀ ਏਹ ਈਮਾਨ ਨਾਹੀਂ ਮੁੜ ਜਾ ਬੇਲੀ
ਸ਼ਰਨ ਆਏ ਦੇ ਨਾਲ ਨ ਦਗ਼ਾ ਕਰੀਂ ਬਦਲਾ ਲਊਗਾ ਪਾਕ ਖ਼ੁਦਾ ਬੇਲੀ
ਪਰ ਰੋਕਿਆ ਰਿਹਾ ਨ ਮੁੱਸਲਾ ਓਹ ਸਾਰੀ ਵਾਰਤਾ ਦੇ ਸੁਨਾ ਬੇਲੀ
ਓਹਨਾ ਜਾਕੇ ਖੂਹ ਨੂੰ ਘੇਰ ਲਿਆ ਚਰਸਾ ਦੇਖਿਆ ਬਾਹਰ ਕਢਾ ਬੇਲੀ
ਖ਼ਾਲੀ ਪਿਆ ਨ ਓਸਦੇ ਵਿਚ ਬੰਦਾ ਕਾਲੀ ਰਾਤ ਨਿਗਾਹ ਨਾਹੀਂ ਆ ਬੇਲੀ
ਵਿੱਚ ਖੂਹ ਦੇ ਬੋਹੜ ਦੀਆਂ ਜੜ੍ਹਾਂ ਹੈਸਨ ਲਮਕ ਰਿਹਾ ਹਥ ਪੈਰ ਅੜਾ ਬੇਲੀ
ਪੱਥਰ ਇੱਟਾਂ ਰਹੇ ਮਾਰ ਕਰਤਾਰ ਸਿੰਘਾ ਕਈ ਵੱਜੀਆਂ ਬੰਦੇ ਨੂੰ ਜਾ ਬੇਲੀ

ਤਥਾ ॥

ਪਤਾ ਵਿੱਚ ਹਨੇਰੇ ਨ ਲੱਗਿਓ ਨੇ ਇੱਟਾਂ ਮਾਰ ਥੱਕੇ ਜ਼ੋਰ ਲਾਕੇ ਜੀ
ਫੇਰ ਠਹਿਰੀ ਸਲਾਹ ਮਸਾਲ ਬਾਲੋ ਭਜੋ ਪਿੰਡ ਥੀਂ ਤੇਲ ਲਿਆਕੇ ਜੀ
ਇਕ ਤੇਲ ਨੂੰ ਗਿਆ ਤੇ ਹੋਰ ਸਾਰੇ ਬੈਠੇ ਕੁੱਲੀ ਵਿੱਚ ਹੁੱਕਾ ਰਸਾਕੇ ਜੀ
ਬੰਦੇ ਵੇਖਿਆ ਲੱਗਾਏ ਵਿਹਲ ਚੰਗਾ ਨਿਕਲ ਭੱਜਾ ਫਿਰ ਕਦਮ ਉਠਾਕੇ ਜੀ
ਤਿੱਨ ਕੋਹ ਭੱਜਾ ਜ਼ਖ਼ਮਾਂ ਤੰਗ ਕੀਤਾ ਦਿਲ ਘਟ ਗਿਆ ਘਬਰਾਕੇ ਜੀ
ਅੱਗੇ ਹੋਰ ਰਾਖਾ ਇਕ ਵੇਖਿਓ ਸੂ ਬੈਠਾ ਖੇਤ ਕੰਢੇ ਝੁੱਗੀ ਪਾਕੇ ਜੀ
ਓਥੇ ਗਏ ਨੂੰ ਓਸ ਨ ਵੜਨ ਦਿੱਤਾ ਗਾਲਾਂ ਕਢੀਆਂ ਖੂਬ ਸੁਨਾਕੇ ਜੀ
ਬੰਦੇ ਖਿੱਚ ਤੱਲਵਾਰ ਦੋ ਧੜ ਕੀਤਾ ਸੌਂ ਗਿਆ ਜੁੱਲਾ ਉੱਤੇ ਪਾਕੇ ਜੀ
ਮਾਇਆ ਨਿੱਘਾ ਤੇ ਸੁੱਤੇ ਨੂੰ ਦਿਨ ਚੜ੍ਹਿਆ ਦੂਜੇ ਜੱਟ ਡਿੱਠਾ ਸੁੱਤਾ ਆਕੇ ਜੀ

ਨਾਲੇ ਵੇਖਦਾ ਭਰਾ ਦੇ ਹੋਏ ਟੋਟੇ ਰੌਲਾ ਪਾਨ ਲੱਗਾ ਬਾਂਹ ਉਠਾਕੇ ਜੀ
ਆਈ ਬੰਦੇ ਨੂੰ ਜਾਗ ਸ਼ਤਾਬ ਉਸ ਨੂੰ ਦੋ ਧੜ ਕੀਤਾ ਤੇਗ਼ ਵਾਹਕੇ ਜੀ
ਭੂਰਾ ਉਨ੍ਹਾਂਦਾ ਲੈ ਝੁੰਬ ਮਾਰਿਓ ਸੂ ਮੋਢੇ ਸਲੰਘ ਦੇ ਤਈਂ ਟਕਾਕੇ ਜੀ
ਵਿਚ ਸੰਘਨੇ ਜੰਗਲਾਂ ਜਾ ਵੜਿਆ ਭੇਖ ਜੱਟ ਦਾ ਠੀਕ ਬਨਾਕੇ ਜੀ
ਪਿੰਡਾਂ ਹਿੰਦੂਆਂ ਦੇ ਵਿਚੋਂ ਵਿਚੋਂ ਹੁੰਦਾ ਦੁੱਖ ਸਹਿ ਤੇ ਜਾਨ ਬਚਾਕੇ ਜੀ
ਪਹੁੰਚਾ ਦਸਵੇਂ ਦਿਨ ਜਾ ਲੋਹ ਗੜ੍ਹੀ ਮਿਲਯਾ ਸਿੰਘਾਂਨੂੰ ਸ਼ੁਕਰ ਮਨਾਕੇਜੀ
ਰਾਜ਼ੀ ਹੋ ਗਿਆ ਫੇਰ ਕਰਤਾਰਸਿੰਘਾ ਮਲ੍ਹਮ ਪੱਟੀ ਜ਼ਖ਼ਮਾਂਉੱਤੇਲਾਕੇ ਜੀ

ਫੇਰ ਰੌਲਾ ਪੈਣਾ ਦੇਸ ਵਿਚ ਤੇ ਬੀੜਾ ਰੱਖਣਾ ਬਾਦਸ਼ਾਹ ਨੇ ॥

ਗਿਆਖੁੱਸ ਜਦੋਂ ਮੁਲਕਖ਼ਾਲਸੇਥੋਂ ਮੁਸਲਮਾਨ ਫਿਰਸ਼ੋਰਮਚਾਨ ਲੱਗੇ
ਮੁੜ ਹਿੰਦੂਆਂ ਦੇ ਉੱਤੇ ਬਣੀ ਔਖੀ ਪਾਪੀ ਕਰਕੇ ਪਾਪ ਸਤਾਨ ਲੱਗੇ
ਖੂਹਾਂਬਾਉਲੀਆਂਵਿਚਤਾਲਾਬਢਾਬਾਂ ਗਊਆਂ ਮਾਰਕੇਮਾਸ ਸੁਟਾਨਲੱਗੇ
ਬਹੂ ਬੇਟੀਆਂ ਖੋਹਕੇ ਹਿੰਦੂਆਂ ਥੋਂ ਜ਼ੋਰੀ ਆਪਣੀ ਘਰੀਂ ਵਸਾਨ ਲੱਗੇ
ਦੀਵਾ ਆਟੇਦਾ ਆਖਦੇ ਹਿੰਦੂਆਂਨੂੰ ਅੰਦ੍ਰ ਚੂਹੇ ਕਾਂ ਬਾਹਰ ਪੈ ਖਾਨ ਲੱਗੇ
ਪੇਸ਼ ਜਾਏ ਨ ਕਿਤੇ ਵਿਚਾਰਿਆਂਦੀ ਹਾਇਹਾਏ ਕਰ ਰੋ ਕੁਰਲਾਨ ਲੱਗੇ
ਮੰਦਾ ਹਾਲ ਜਦੋਂ ਡਿੱਠਾ ਹਿੰਦੂਆਂਦਾ ਸਿੰਘ ਫੇਰ ਕਚੀਚੀਆਂ ਖਾਨ ਲੱਗੇ
ਨਿੱਤ ਖ਼ਾਲਸਾ ਪਰਉਪਕਾਰ ਉਤੇ ਰਾਜ਼ੀ ਹੈ ਉਪਕਾਰ ਕਮਾਨ ਲੱਗੇ
ਮੁੱਖ ਧਰਮ ਉਪਕਾਰ ਹੈ ਖ਼ਾਲਸੇ ਦਾ ਦੁੱਖ ਦੁਖੀਆ ਦੇਖ ਵੰਡਾਨ ਲੱਗੇ
ਜਿਵੇਂ ਤੁਰਕ ਸਤਾਉਂਦੇ ਹਿੰਦੂਆਂਨੂੰ ਸਿੰਘਮੋਮਨਾਂ ਤਾਈਂ ਸਤਾਨ ਲੱਗੇ
ਓਹੋ ਫੇਰ ਰੌਲਾਪਿਆ ਦੇਸ ਅੰਦ੍ਰ ਮੁਸਲਮਾਨ ਸ਼ਕਾਇਤ ਸੁਨਾਨ ਲੱਗੇ
ਕੱਠੇ ਹੋਕੇ ਬਾਦਸ਼ਾਹ ਪਾਸ ਗਏ ਮੁੜ ਚੀਕ ਚਿਹਾਰੜਾ ਪਾਨ ਲੱਗੇ
ਸ਼ਾਹਾ ਜੀਉਣ ਨ ਦੇਂਵਦੇਸਿੰਘਸਾਨੂੰ ਜੜ੍ਹਾਂ ਸਾਡੀਆਂ ਪੁੱਟਮੁਕਾਨ ਲੱਗੇ
ਦੜਵੱਟਕੇ ਚੁੱਪਕਰ ਰਿਹੋਂ ਤੂੰਭੀ ਸਿੰਘ ਦੀਨ ਇਸਲਾਮ ਗਵਾਨ ਲੱਗੇ
ਬਾਦਸ਼ਾਹ ਨੇ ਖਾਕੇ ਫੇਰ ਗੁੱਸਾ ਬੀੜਾ ਰੱਖੜਾ ਵਿਚ ਦੀਵਾਨ ਲੱਗੇ
ਅਗ੍ਹਾਂਹੋਕੇ ਕਿਸੇ ਨ ਹੱਥ ਪਾਇਆ ਵਿਚ ਗੋਡਿਆਂ ਮੂੰਹ ਛਪਾਨ ਲੱਗੇ
ਬੰਦਾ ਦਿੱਸਦਾ ਸਾਮ੍ਹਣੇ ਕਾਲ ਵਾਂਗੂੰ ਚੁੱਪ ਕਰਕੇ ਝੱਟ ਟਪਾਨ ਲੱਗੇ

ਬੜੇ ਬੜੇ ਅਮੀਰ ਕਰਤਾਰ ਸਿੰਘਾ ਵਾਂਗ ਘੁੱਗੂਆਂ ਮੂੰਹ ਭਵਾਨ ਲੱਗੇ

ਭਰੇ ਦੀਵਾਨ ਵਿਚੋਂ ਕਿਸੇ ਨੇ ਬੀੜਾ ਨਾ ਚੁੱਕਨਾ ਤੇ ਗੁੱਸਾ ਖਾਕੇ ਬਾਦਸ਼ਾਹ ਨੇ ਬੋਲੀ ਮਾਰਨੀ ॥

ਬੜੇ ਬੜੇ ਅਮੀਰ ਵਜ਼ੀਰ ਬੈਠੇ ਕਿਸੇ ਚੁੱਕਿਆ ਨਹੀਂ ਤਲਵਾਰ ਤਾਈਂ
ਬੀੜਾ ਚੁੱਕ ਲੜੇ ਜਾਕੇ ਨਾਲ ਬੰਦੇ ਉੱਠੀ ਦਿਲੋਂ ਨ ਕਿਸੇ ਸਰਦਾਰ ਤਾਈਂ
ਬਾਦਸ਼ਾਹ ਗੁੱਸੇ ਵਿਚ ਲਾਲ ਹੋਇਆ ਤਾਨ੍ਹਾ ਮਾਰਿਆ ਭਰੇ ਦਰਬਾਰ ਤਾਈਂ
ਦਸ ਪੰਜ ਤੇ ਵੀਹ ਹਜ਼ਾਰੀ ਬੈਠੇ ਲੁੱਟ ਖਾਂਦੇ ਓ ਨਿੱਤ ਸਰਕਾਰ ਤਾਈਂ
ਨਾਂ ਜੰਗ ਦਾ ਸੁਣਕੇ ਚੁੱਪ ਹੋਏ ਸ਼ਰਮ ਆਈ ਨ ਕਿਸੇ ਗਵਾਰ ਤਾਈਂ
ਜਾਓ ਪਾ ਵੰਙਾਂ ਪੀੜ੍ਹੇ ਡਾਹ ਬੈਠੋ ਕਾਹਨੂੰ ਚੁੱਕਿਆ ਹਾਲ ਪੁਕਾਰ ਤਾਈਂ
ਜਾਏ ਖੈਰਾ ਤੇ ਫਾਟੀਏ ਫੜ ਜੁੰਮਾ ਕੱਟੇ ਤੁਸਾਂ ਥਾਂ ਕੌਣ ਵਗਾਰ ਤਾਈਂ
ਮੈਂ ਜਾਕੇ ਜੰਗ ਮੈਦਾਨ ਲੜਾਂ ਤੁਸੀਂ ਬੈਠਕੇ ਲਵੋ ਬਹਾਰ ਤਾਈਂ
ਗੁੱਸਾ ਖਾਕੇ ਸੱਦਿਆ ਸ਼ਾਹਜ਼ਾਦਾ ਸਿਰ ਚੁੰਮਿਆਂ ਦੇ ਪਿਆਰ ਤਾਈਂ
ਜੰਗੀ ਫ਼ੌਜ ਦੇ ਨਾਲ ਕਰਤਾਰ ਸਿੰਘਾ ਸ਼ਾਹ ਟੋਰ ਦਿੱਤਾ ਜਹਾਂਦਾਰ ਤਾਈਂ

ਸ਼ਾਹਜ਼ਾਦੇ ਰਫੀਹਉੱਲ ਮੁਅੱਜ਼ਮ ਦੀ ਚੜ੍ਹਾਈ ਬੰਦੇ ਬਹਾਦਰ ਉੱਤੇ ॥

ਖ਼ਾਨ ਖ਼ਾਨਾ ਵਜ਼ੀਰ ਦਾ ਪੁੱਤ ਵੱਡਾ ਅਸਦਾ ਖਾਂ ਬਖ਼ਸ਼ੀ ਜੀ ਦਾ ਨਾਮ ਅੜਿਆ
ਸ਼ਹਾਬਦੀਨ ਸ਼ਾਹਜ਼ਾਦੇ ਦੇ ਸ਼ਾਹ ਕੀਤਾ ਇਹਨਾਂ ਉੱਠ ਪੰਜਾਬ ਦਾ ਰਾਹ ਫੜਿਆ
ਨਾਲ ਕਈ ਰਾਜੇ ਰਾਜਪੂਤ ਲੈਕੇ ਧੌਂਸਾ ਮਾਰਕੇ ਹੋ ਹੁਸ਼ਿਆਰ ਚੜ੍ਹਿਆ
ਲੈਕੇ ਤੋਪਖ਼ਾਨੇ ਨਾਲ ਫ਼ੌਜ ਜੰਗੀ ਝੱਟ ਵਿਚ ਤ੍ਰਾਵੜੀ ਆਨ ਵੜਿਆ
ਅੱਗੋਂ ਸਿੰਘ ਭੀ ਸ਼ੇਰ ਦੇ ਵਾਂਗ ਪੈ ਗਏ ਇਕ ਦੂਸਰਾ ਤੋੜਕੇ ਜਾਨ ਲੜਿਆ
ਤੋਪਾਂ ਮਾਰ ਸ਼ਾਹਜ਼ਾਦੇ ਨੇ ਗੁਮਰ ਤੋੜੇ ਸਿੰਘ ਸੌਕੂ ਵਿਚ ਮੈਦਾਨ ਝੜਿਆ
ਤੋਪਖ਼ਾਨਿਆਂ ਤਬਕ ਉਡਾ ਦਿੱਤੇ ਆਨ ਖ਼ਾਲਸਾ ਵਖ਼ਤ ਦੇ ਮੂੰਹ ਫੜਿਆ
ਛੱਡ ਕਿਲਾ ਨੱਠੇ ਆਪ ਧਾਪ ਸਾਰੇ ਪਈ ਭਾਂਜ ਨ ਸਾਮ੍ਹਣੇ ਕੋਈ ਲੜਿਆ
ਸਿੰਘ ਆਉਂਦੇ ਵੱਲ ਪੰਜਾਬ ਨੱਠੇ ਫ਼ੌਜ ਬਾਦਸ਼ਾਹੀ ਪਿੱਛੋਂ ਖੋਜ ਫੜਿਆ
ਚੰਬੇ ਬੈਠਿਆਂ ਇਹ ਕਰਤਾਰ ਸਿੰਘਾ ਬੰਦੇ ਪਾਸ ਬੀਰਾਂ ਸਾਰਾ ਹਾਲ ਖੜਿਆ

ਬੰਦੇ ਬਹਾਦਰ ਨੇ ਚੰਬਿਓਂ ਆਣਕੇ ਸਿੰਘਾਂ ਦੀ ਮਦਦ ਕਰਨੀ ॥

ਜਦੋਂ ਬੰਦੇ ਨੂੰ ਜਾਕੇ ਸਾਰ ਹੋਈ ਫ਼ੌਜਾਂ ਬਾਦਸ਼ਾਹੀ ਮੁੜ ਆਈਆਂ ਨੇ
ਝੱਟ ਸੁਣਦਿਆਂ ਸਾਰ ਤਿਆਰ ਹੋਇਆ ਵਾਗਾਂ ਵੱਲ ਪੰਜਾਬ ਦੇ ਚਾਈਆਂ ਨੇ

ਵਾਂਗਸ਼ੇਰ ਪਹਾੜਤੋਂ ਹਿਠਾਂਆਇਆ ਪਈਆਂਦੇਸਦੇਵਿਚਦੁਹਾਈਆਂ ਨੇ
ਕੱਠਾਹੋਕੇ ਖ਼ਾਲਸਾਆਨ ਮਿਲਜ਼ਾ ਫ਼ਤ੍ਹਾ ਵਾਹਿਗੁਰੂ ਗੱਜਗਜਾਈਆਂ ਨੇ
ਕਿਲ੍ਹਾਕਾਇਮਸਰੰਦਦਾਆਣਕੀਤਾ ਨੱਠਗਿਆਵਜ਼ੀਰਕਰਧਾਈਆਂ ਨੇ
ਸਿੱਕਾ ਗੋਲੀ ਬਾਰੂਦ ਤਿਆਰ ਕੀਤਾ ਤੋਪਾਂਮੋਰਚੀਂ ਚੁੱਕ ਝੜਾਈਆਂ ਨੇ
ਚੱਟ ਪੱਟ ਦਵਾਲਿਓਂ ਸੱਦ ਫ਼ੌਜਾਂ ਵਿਚ ਕਿਲੇ ਦੇ ਜਮਾ ਕਰਾਈਆਂ ਨੇ
ਸ਼ਾਹਜ਼ਾਦੇ ਸਹਾਰਨ ਬੂੜੀਓਂ ਹੋ ਤੋਪਾਂ ਆਣ ਸਰੰਦ ਨੂੰ ਡਾਹੀਆਂ ਨੇ
ਦੋਹਾਂਪਾਸਿਆਂਥੀਂਗੋਲਾਵਰ੍ਹਨਲੱਗਾਪਈਆਂਗਾੜ੍ਹੀਆਂਆਨਲੜਾਈਆਂਨੇ
ਗੜਾਗਾੜਗੱਜੇ ਕਾਲੀ ਕਾਲਵਾਂਗੂ ਫਤ ਧਮਕਨੇ ਨੀਹਾਂ ਹਲਾਈਆਂ ਨੇ
ਬਾਹਰੋਂਜ਼ੋਰਦੇਮੁਗ਼ਲ ਪਠਾਨਲੜਦੇ ਫ਼ੌਜਾਂਕਿਲ੍ਹੇਤੇ ਆਨ ਝੁਕਾਈਆਂ ਨੇ
ਸਿੰਘਅੰਦੋਂ ਤੋੜਕੇ ਲੜਨ ਜਾਨਾਂ ਫ਼ੌਜਾਂ ਮਾਰਕੇ ਪਿਛਾਂ ਪਰਤਾਈਆਂ ਨੇ
ਬਾਹਰ ਲੋਥਉੱਤੇ ਚੜ੍ਹਲੋਥਗਈ ਸਿੰਘਾਂ ਕੀਤੀਆਂ ਮਾਰ ਸਫ਼ਾਈਆਂ ਨੇ
ਪੇਸ਼ਤੁਰਕਦੀ ਕੁੱਝ ਨ ਮੂਲ ਚੱਲੇ ਫੌਜਾਂ ਆਨ ਦਿਲੋਂ ਘਬਰਾਈਆਂ ਨੇ
ਤੁਰਕ ਵਿੱਚਲੇ ਸਿੰਘਾਂਦੇ ਹੋਏ ਮਾਰੂ ਬੰਦੇ ਲੱਖ ਲਈਆ ਚਤ੍ਰਾਈਆਂ ਨੇ
ਕੱਠੇ ਕਰ ਸਰਦਾਰਾਂਨੂੰ ਦੱਸ ਦਿੱਤਾ ਲੋਗ ਕਰਨਜੋ ਬੈਠ ਸਲਾਹੀਆਂ ਨੇ
ਕਿਲਾਛੱਡਜਾਣਾਚੰਗਾ ਸਮਝਬੰਦੇ ਫ਼ੌਜਾਂਸਾਰੀਆਂਬਾਹਰ ਕਢਾਈਆਂ ਨੇ
ਲੋਹ ਗੜ੍ਹੀ ਦੇ ਵੱਲ ਕਰਤਾਰਸਿੰਘਾ ਚੱਲੇ ਖ਼ਾਲਸੇ ਕਰਕੇ ਧਾਈਆਂ ਨੇ

ਲੋਹਗੜ੍ਹੀ ਦਾ ਪਤਾ ॥

ਸੱਤ ਅੱਠ ਕੋਹ ਲਾਂਭ ਸਢੌਰਿਓਂਸੀ ਪੱਕਾ ਕਿਲਾਓਹਸਿਰਪਹਾੜਉੱਤੇ
ਮੁਫ਼ਲਸਖ਼ਾਂਪਠਾਨਬਨਾਇਆਸੀ ਬਿਖੜੀਜਗਾਨਾਹਨੇਸਦੀ ਆੜ ਉੱਤੇ
ਮੁਫ਼ਲਸਗੜ੍ਹਓਹਦਾ ਪਹਿਲਾਨਾਮਹੈਸੀ ਸੱਠਕੋਹ ਚੌਫ਼ੇਰ ਉਜਾੜ ਉੱਤੇ
ਬੰਦੇ ਪਹਿਲਾਂਹੀ ਓਸਨੂੰ ਸਾਂਭਿਆਸੀ ਦੇਖ ਥਾਂ ਚੰਗੀ ਬਣੀ ਮਾਰ ਉੱਤੇ
ਲੋਹਗੜ੍ਹ ਸਿੰਘਾਂ ਓਹਦਾਨਾਮ ਧਰਿਆ ਕੀਤਾਖ਼ੂਬਪੱਕਾ ਤੋਪਾਂਚਾੜ੍ਹ ਉੱਤੇ
ਹੋਰ ਜੰਗ ਦੇ ਸਾਜ਼ ਸਾਮਾਨ ਕਈ ਜਮ੍ਹਾਂ ਰੱਖੇ ਸੀ ਬੇਸ਼ੁਮਾਰ ਉੱਤੇ
ਬੰਦਾ ਲੈ ਫ਼ੌਜਾਂ ਓਥੇ ਜਾ ਵੜਿਆ ਬੰਨ੍ਹ ਮੋਰਚੇ ਹੋਏ ਤਯਾਰ ਉੱਤੇ
ਸ਼ਾਹਜ਼ਾਦਾਭੀ ਮਗਰਕਰਤਾਰਸਿੰਘਾ ਬਾਜ਼ਚੱਲਿਆ ਜਿਵੇਂ ਸ਼ਕਾਰਉੱਤੇ

ਸ਼ਾਹਜ਼ਾਦੇ ਨੂੰ ਬੰਦੇ ਬਹਾਦਰ ਦਾ ਪਿੱਛਾ ਕਰਨ ਤੋਂ ਦਾਨਾਵਾਂ ਨੇ ਰੋਕਨਾ ॥

ਪੁੱਤਬਾਦਸ਼ਾਹਦਾ ਲੱਗਾਮਗਰਬੰਦੇ ਲੋਕਾਂਰੋਕਿਆਅਗਾਂਹਤੂੰਜਾਹ ਨਾਹੀਂ
ਕਹਿਆਦਾਨਿਆਂ ਸੁਣਤੂੰ ਸ਼ਾਹਜ਼ਾਦੇ ਪਿੱਛਾਕਰਨਦੀ ਰੱਖ ਸਲਾਹਨਾਹੀਂ
ਏਸ ਭੁੱਲਦੇ ਤਾਈਂ ਪਚਾ ਲੈਤੂੰ ਪਿੱਛੇ ਸਿੰਘਾਂ ਦੇ ਕਦਮ ਉਠਾ ਨਾਹੀਂ
ਜਿੰਦ ਲੈਕੇ ਦਿੱਲੀਨੂੰ ਚਲਾ ਜਾਹ ਤੂੰ ਤੈਥੋਂ ਫੜੀਦੀ ਓਹ ਬਲਾ ਨਾਂਹੀਂ
ਏਥੋਂ ਖਚਰਪੁਣਾ ਕਰ ਨੱਠਗਿਆ ਤੈਥੋਂ ਗਿਆ ਸ਼ਕਸਤ ਓਹ ਖਾ ਨਾਹੀਂ
ਨਿੱਤ ਤਾਬਿਆ ਓਸ ਦੀ ਬੀਰ ਰਹਿੰਦੇ ਮਤਾਂ ਦੇ ਤੈਨੂੰ ਮਰਵਾ ਨਾਹੀਂ
ਸੀਸ਼ਾਹਜ਼ਾਦਾ ਵਿਚਜ਼ੋਰਆਇਆ ਅੱਗੋਂ ਆਖਦਾ ਕੁਝ ਪਰਵਾਹ ਨਾਹੀਂ
ਝਾਂਕਦੇ ਨ ਪਿਛਾਂ ਕਰਤਾਰਸਿੰਘਾ ਬੰਦਾਸ਼ੇਰ ਮੂੰਹ ਲਏਗਾ ਪਾ ਨਾਹੀਂ

*ਰੱਫੀਉਲ ਮੁਅੱਜ਼ਮ ਸ਼ਾਹਜ਼ਾਦੇ ਨੇ ਲੋਹਗੜ੍ਹੀ ਤੋਂ ਭਾਂਜ ਖਾਕੇ ਦਿੱਲੀ ਨੂੰ ਨੱਠ ਜਾਣਾ ॥

ਦੇਜਾ ਲੋਹਗੜ੍ਹੀ ਨੂੰ ਕਾਇਮਕੀਤਾ ਜਮ੍ਹਾਂਕੁੱਲਅਸਬਾਬ ਕਰਾਇਆਏ
ਾਰੋਮਾਰਕਰਦਾ ਪੁੱਜਾ ਸ਼ਾਹਜ਼ਾਦਾ ਫ਼ੌਜਾਂ ਚਹੁੰ ਪਾਸੀਂ ਘੇਰਾ ਪਾਇਆਏ
ਾਹਨੇਸ ਨੂੰ ਜ਼ੋਰਦੇ ਸ਼ਾਹਜ਼ਾਦੇ ਮਦਦ ਆਪਣੀ ਲਈ ਮੰਗਾਇਆਏ
ਹਾਂਪਾਸਿਆਂਥੀਂ ਓਹਨੂੰ ਬਣੀਔਖੀ ਆਖ਼ਰਹੋਲਾਚਾਰਓਹ ਆਇਆਏ
ਕਿਲ੍ਹਾਘੇਰਬਾਹਰੋਂ ਰਸਦਬੰਦਕੀਤੀ ਜਾਣਾਆਵਨਾ ਸਭ ਹਟਾਇਆਏ
ਦੇ ਖਾ ਰੁੱਸਾ ਰਾਤੀਂ ਮਾਰ ਛਾਪਾ ਨਾਹਨੇਸ ਦਾ ਦੇਸ ਲੁਟਾਇਆਏ
ਸਿੰਘਕਿਲ੍ਹੇਦੇ ਆਸਰੇ ਲੜਨਚੰਗੇ ਡਰਬਾਹਰਦਾ ਦਿਲੋਂ ਭੁਲਾਇਆਏ
ਬਾਹਰੋਂ ਪੇਸ਼ ਨ ਉਨ੍ਹਾਂਦੀ ਕੁੱਝਜਾਂਦੀ ਦਿਲੋਂ ਸ਼ਾਹਜ਼ਾਦਾ ਘਬਰਾਇਆਏ
ਗੋਲੀਤੀਰ ਪੈਂਦੇ ਉੱਤੋਂ ਮੀਂਹ ਵਾਂਗੂੰ ਸਿੰਘਾਂ ਫ਼ੌਜ ਨੂੰ ਮਾਰ ਮੁਕਾਇਆਏ
ਕਿਲ੍ਹਾ ਸਿਰ ਪਹਾੜ ਦੇ ਹੋਣ ਕਰਕੇ ਗੁਰੂ ਤੋਪਾਂਦੇ ਮੂੰਹੋਂ ਬਚਾਇਆਏ
ਕਿਲ੍ਹੇ ਵਿਚ ਨ ਪਹੁੰਚਦੇ ਫੈਲ ਬਾਹਰੋਂ ਅਹੇ ਥਾਂ ਕਿਸੇ ਬਨਵਾਇਆਏ
ਰਹੇਟੱਕਰਾਂਮਾਰ ਨ ਕਿਲ੍ਹਾ ਟੁੱਟਾ ਜ਼ੋਰਮੁਸਲਮਾਨਾਂ ਬਹੁਤਾ ਲਾਇਆਏ
ਅੰਤ ਹੱਟ ਪਿਛਾਂ ਬੈਠੇ ਲਾ ਡੇਰੇ ਵਿਚ ਦਿਲਾਂ ਦੇ ਮਤਾ ਪਕਾਇਆਏ

---

*ਤਵਾਰੀਖ਼ ਮਰਾਦਤ ਖ਼ਾਂ ਤੇ ਖ਼ਾਫ਼ੀ ਖ਼ਾਂ ਤੋਂ ਪਤਾ ਲੱਗਦਾ ਹੈ ਕਿ ਇਹ ਜੰਗ ਜਦੋਂ ਹੋਯਾ ਹੈ ਦਸ਼ਾਹ ਨਾਲ ਹੀ ਸੀ ਪਰ ਬਾਦਸ਼ਾਹ ਸਢੌਰੇਉਤਰਿਆ ਰਿਹਾ ਸੀ ਤੇ ਸ਼ਾਹਜ਼ਾਦੇ ਨਾਲ ਖ਼ਾਨਖ਼ਾਨਾ ਫ਼ੌਜ ਦਾ ਮੋਹਰੀ ਕਰਕੇ ਭੇਜਿਆ ਸੀ ॥

ਵਿਚ ਕਿਲ੍ਹੇ ਦੇ ਰਸਦ ਨ ਜਾਣ ਦਿਹੋ ਇਹ ਸ਼ਾਹਜ਼ਾਦੇ ਫ਼ਰਮਾਇਆਏ
ਆਪੇ ਜਾਣਗੇ ਅੰਦ੍ਰੇ ਮਰ ਭੁੱਖੇ ਸਾਨੂੰ ਰੱਬ ਸਬੱਬ ਇਹ ਲਾਇਆਏ
ਘੇਰਾ ਘੱਤ ਬੈਠੀ ਫ਼ੌਜ ਬਾਦਸ਼ਾਹੀ ਪਿੱਛੋਂ ਹੋਰ ਭੀ ਦਲ ਮੰਗਾਇਆਏ
ਅੰਦ੍ਰਸਿੰਘ ਤੇ ਬਾਹਰਸਨਤੁਰਕਲੱਥੇ ਗੁੱਸਾਦੋਹਾਂਦੀ ਦਿਲੀਂ ਸਮਾਇਆਏ
ਏਸੇਤਰਾਂ ਆਕੇ ਛੱਬੀ ਦਿਨ ਬੀਤੇ ਜੰਗ ਹੋਂਵਦਾ ਨਿਤ ਸਵਾਇਆਏ
ਬਾਦਸ਼ਾਹਦਾ ਇਕ ਦੀਵਾਨ ਹੈਸੀ ਹੈਸੀ ਆਗਰੇ ਦਾ ਸਾਊ ਜਾਇਆਏ
ਬਾਦਸ਼ਾਹ ਵੱਲੋਂ ਸਿੰਘਾਂ ਨਾਲਲੜੇ ਇਕਦਿਨ ਓਹਦੇਚਿੱਤ ਆਇਆਏ
ਹਰਦਿਆਲਉੱਤੇਹਰਦਿਆਲਹੋਯਾ ਓਹਨੂੰਜੱਸਦਾਤਿਲਕਦਵਾਇਆਏ
ਹਿੰਦੂ ਹੋ ਮੈਂ ਸਿੰਘਾਂ ਦੇ ਨਾਲ ਲੜਾਂ ਇਹ ਸੋਚ ਦਿਲੋਂ ਸ਼ਰਮਾਇਆਏ
ਸਿੰਘਾਂ ਧਰਮਤੇ ਕੌਮਦੇ ਵਾਸਤੇ ਹੀ ਬੀੜਾਜ਼ਾਲਮਾਂ ਨਾਲ ਉਠਾਇਆਏ
ਬੱਸ ਲੈਕੇ ਫ਼ੌਜ ਅਸਬਾਬ ਸਾਰਾ ਆਣ ਬੰਦੇ ਨੂੰ ਸੀਸ ਨਵਾਇਆਏ
ਫ਼ੌਜ ਬਾਦਸ਼ਾਹਦੀ ਨਾਲ ਲੜਨਲੱਗਾ ਮਾਰਖ਼ੂਨਦਾ ਹੜ ਵਗਾਇਆਏ
ਸ਼ਾਬਾਸ ਓਹਦੇ ਮਾਂ ਬਾਪ ਤਾਈਂ ਹਿੰਦੂ ਧਰਮਨੂੰ ਜਿਸ ਨਬਾਹਿਆਏ
ਸਿੰਘ ਰਾਤ ਪੈਕੇ ਮਾਰ ਜਾਨ ਡਾਕਾ ਮਾਰ ਸ਼ਾਹਦਾ ਦਲ ਮੁਕਾਇਆਏ
ਰੋਜ਼ਲੜਦਿਆਂ ਭਿੜਦਿਆਂਖ਼ਾਲਸੇਨੇ ਪੂਰਾਇਕਮਹੀਨਾ ਲੰਘਾਇਆਏ
ਦਾਣਾਘਾਹ ਫੇਰ ਆਣਕੇ ਮੁੱਕ ਗਿਆ ਭੁੱਖ ਸਭਨੂੰ ਬੁਰਾ ਸਤਾਇਆਏ
ਲੱਗੇ ਮਰਨ ਭੁੱਖੇ ਜਦੋਂ ਸਿੰਘ ਸਾਰੇ ਆਣ ਬੰਦੇ ਨੂੰ ਫੇਰ ਅਕਾਇਆਏ
ਬਾਜਸਿੰਘ ਨੇ ਬੰਦੇ ਨੂੰ ਨਾਲ ਗੁੱਸੇ ਉੱਤੇ ਮੂੰਹ ਦੇ ਆਖ ਸੁਨਾਇਆਏ
ਅੱਜ ਗਈ ਕਿੱਥੇ ਕਰਾਮਾਤ ਤੇਰੀ ਕਿੱਥੇ ਬੀਰਾਂ ਨੂੰ ਘੱਲ ਛਪਾਇਆਏ
ਕਰ ਚੁੱਪ ਮਜ਼ੇ ਨਾਲ ਬੈਠ ਰਿਹੋਂ ਸਾਨੂੰ ਵਿਚ ਕੁਢੰਗ ਫਸਾਇਆਏ
ਸਾਡੀ ਸੌਂਪਣਾ ਗੁਰੂ ਜੀ ਕਰੀ ਤੈਨੂੰ ਤੇਰਾ ਪੰਥ ਨੂੰ ਲੜ ਫੜਾਇਆਏ
ਕਰਾਮਾਤ ਕੋਈ ਕੱਢ ਵਖਾਲਏਥੇ ਭੁੱਖੇਮਰਨ ਲੱਗੇ ਕਾਲ ਆਇਆਏ
ਗੱਲਾਂ ਵਾਵੀਆਂ ਟੇਢੀਆਂ ਕਰਸਿੰਘਾਂ ਗੁੱਸਾ ਬੰਦੇਨੂੰ ਆਨ ਝੜਾਇਆਏ
ਸਵਾ ਪਹਿਰ ਗਈ ਰਾਤ ਉੱਠ ਬੰਦੇ ਇਕੋਵਾਰ ਹੱਲਾ ਕਰਵਾਇਆਏ
ਸਿੰਘਾਂਧੂਹ ਭਰੌਤੀਆਂ ਹੱਥਲਈਆਂ ਜਾ ਸੁੱਤਿਆਂ ਤਾਈਂ ਦਬਾਇਆਏ

ਮਾਰਮਾਰਕੇ ਫ਼ੌਜ ਤਬਾਹ ਕੀਤੀ ਨਾਲ ਗੁੱਸੇ ਓਹ ਜੰਗ ਮਚਾਇਆਏ
ਚੜ੍ਹਮੁਰਦਿਆਂਦੇ ਉਤੇ ਗਏਮੁਰਦੇ ਵੱਡਾ ਲਹੂਦਾ ਵਹਿਨ ਵਗਾਇਆਏ
ਚੁਣ ਚੁਣ ਬੰਦੇ ਸਰਦਾਰ ਮਾਰੇ ਅੱਗੇ ਭੇਡਾਂ ਦੇ ਵਾਂਗ ਨਸਾਇਆਏ
ਪਿੱਛੋਂ ਹੋਰ ਭੀ ਖ਼ਾਨ ਲੈ ਫ਼ੌਜ ਪਹੁੰਚੇ ਦੇ ਤੁਰਕ ਨੇ ਜ਼ੋਰ ਦਬਾਇਆਏ
ਪਈ ਆਨ ਤਲਵਾਰਦੀ ਮਾਰਗਾੜ੍ਹੀ ਕੁਝ ਅੰਤ ਹਸਾਬ ਨ ਆਇਆਏ
ਦੋਹਾਂਪਾਸਿਆਂਥੋਂ ਹੋਇਆਭੇੜਚੰਗਾ ਬੰਦੇ ਸਿੰਘਾਂਨੂੰ ਆਖ ਸੁਨਾਇਆਏ
ਅੱਜਖ਼ਾਲਸਾ ਜੰਗਚਮਕੌਰ ਵਾਲਾ ਹੈਜੇ ਦਿਨ ਇਹਖ਼ੂਬ ਸੁਹਾਇਆਏ
ਦਿਨ ਅੱਜਦੇਈ ਸਾਹਿਬਜ਼ਾਦਿਆਂ ਨੇ ਸੀਸ ਦੇਕੇ ਧਰਮ ਬਚਾਇਆਏ
ਜਿਹੜਾ ਅੱਜਦੇ ਦਿਨ ਸ਼ਹੀਦ ਹੋਵੇ ਸਤਗੁਰਾਂਨੇ ਆਪ ਫ਼ਰਮਾਇਆਏ
ਸਿੱਧਾ ਜਾਏਗਾ ਵਿਚ ਸੂਰਗ ਦੇ ਓਹ ਦਸਮੇਸ ਜੀਦੇ ਮਨ ਭਾਇਆਏ
ਇਹ ਸੁਣਦਿਆਂ ਸਿੰਘਾਂਦੇ ਅੰਗ ਫਰਕੇ ਸੱਤਿ ਸ੍ਰੀਅਕਾਲਗਜਾਇਆਏ
ਮੁੱਢੋ ਵਾਢ ਤਲਵਾਰਦੀ ਧਰ ਦਿੱਤੀ ਖ਼ੌਫ਼ ਦਿਲਾਂ ਥੋਂ ਦੂਰ ਉਡਾਇਆਏ
ਰੌਲਾ ਮੱਚਿਆ ਰਹੀ ਨ ਸੁੱਧਕਾਈ ਉੱਡੀ ਧੂੜ ਹਨੇਰ ਆ ਛਾਇਆਏ
ਆਪੋ ਵਿਚ ਕਈ ਲੜ ਕੱਟ ਮੋਏ ਸੁੱਝੇ ਆਪਣਾ ਨਹੀਂ ਪਰਾਇਆਏ
ਫਿਰੇ ਖ਼ਾਲਸਾ ਖੇਡਦਾ ਮਸਤ ਹੋਲੀ ਘੱਟਾ ਜੰਗਦੇ ਵਿਚ ਧੁਮਾਇਆਏ
ਫ਼ੌਜ ਸ਼ਾਹੀ ਨੂੰ ਮਾਰ ਉਖੇੜ ਦਿੱਤਾ ਅੱਗੇ ਲਾਕੇ ਪਿਛਾਂ ਭਜਾਇਆਏ
ਸੱਤਾਂਕੋਹਾਂ ਤੋੜੀਸਿੰਘਗਏ ਪਿੱਛੇ ਪਿਛਾਂ ਕਿਸੇ ਨ ਮੂੰਹ ਪਰਤਾਇਆਏ
ਸ਼ਾਹੀਮਾਲਆਇਆ ਸਾਰਾ ਹੱਥ ਸਿੰਘਾਂ ਫ਼ਤ੍ਹੇਪਾਕੇ ਸ਼ੁਕਰ ਮਨਾਇਆਏ
ਨਾਹਨੇਸ ਡਿਗਾ ਡਰ ਆਨ ਪੈਰੀਂ ਹੱਥ ਜੋੜ ਕਸੂਰ ਬਖ਼ਸ਼ਾਇਆਏ

---

ਨੋਟ—ਮੁਸਲਮਾਨੀਆਂ ਤਵਾਰੀਖ਼ਾਂ ਲਿਖਦੀਆਂ ਹਨ ਕਿਜਦੋਂਸ਼ਹਿਜ਼ਾਦਾ ਤੇ ਖ਼ਾਨਖ਼ਾਨਾ ਦਾਪੁਤ੍ਰੋਂ ਲੋਹਗੜ੍ਹੀ ਨੂੰਘੇਰਾਪਾਈਬੈਠੇ ਸਨ ਤਦ ਬੰਦਾਬਹਾਦਰਸਮਾਵਿਚਾਰਕੇਬਾਦਸ਼ਾਹੀਫ਼ੌਜਾਂ ਨੂੰ ਅੱਗੇਵਧਦਿਆਂ ਵੇਖਕੇ ਗੁਲਾਬੂ ਨੂੰ ਆਪਨੇ ਥਾਂ ਬਠਾਕੇ ਆਪ ਨਿਕਲ ਗਿਆ ਅਗਲੇ ਦਿਨ ਖ਼ਾਨਖ਼ਾਨਾ ਨੇ ਜਦ ਕਿਲ੍ਹੇ ਤੇ ਹੱਲਾ ਕੀਤਾ ਤੇ ਕਿਲ੍ਹਾ ਫ਼ਤ੍ਹੇ ਹੋਗਿਆ ਗੁਲਾਬੂ ਨੂੰ ਬੰਦਾ ਬਹਾਦਰ ਸਮਝਕੇ ਕੈਦ ਕਰ ਬਾਦ-ਸ਼ਾਹ ਵੱਲ ਟੁਰ ਪਿਆ ਰਾਹ ਵਿਚ ਹੀ ਸੀ ਕਿ ਬਾਦਸ਼ਾਹ ਦੀ ਨਰਾਜ਼ਗੀ ਦਾ ਪਰਵਾਨਾ ਮਿਲ ਗਿਆ (ਬਾਦਸ਼ਾਹ ਤਦੋਂ ਸਢੌਰੇ ਸੀ) ਕਿ ਇਹ ਬੰਦਾ ਬਹਾਦਰ ਨਹੀਂ ਬਾਦਸ਼ਾਹ ਨੇ ਗੁਲਾਬੂ ਤੇ ਨਾਹਨ ਦੇ ਰਾਜੇ ਨੂੰ (ਏਸ ਜੁਰਮ ਵਿਚ ਕਿ ਇਹ ਵਿਚੋਂ ਬੰਦੇ ਬਹਾਦਰ ਦੀ ਮਦਦ ਕਰਦਾ ਰਿਹਾ ਹੈ) ਕੈਦ ਕਰ ਦਿੱਲੀ ਭੇਜ ਦਿੱਤਾ ॥

*ਲਿਆਸ਼ਾਹਜ਼ਦੇਜਾਕੇ ਸਾਹਦਿੱਲੀ ਰਾਹਵਿੱਚਨ ਪੈਰ ਠਹਿਰਾਇਆਏ
ਹੋਰ ਕਈ ਹੋਏ ਜੰਗ ਅੰਤ ਨਾਹੀਂ ਸਿੰਘਾਂ ਜ਼ੋਰ ਦਾ ਰਾਜ ਕਮਾਇਆ ਏ
ਸਾਰੇ ਲਿੱਖਾਂ ਤੇ ਬੜੀ ਕਤਾਬ ਵਧੇ ਏਥੇ ਨਹੀਂ ਵਧਾ ਵਧਾਇਆ ਏ
ਹੋਈਆਂਰੰਡੀਆਂਲੱਖਤੁਰਕਾਨੀਆਂਨੇਸਿੰਘਾਂਜਦੋਂ ਦਾ ਹੱਥ ਉਠਾਇਆ ਏ
ਲੋਹ ਗੜ੍ਹੀ ਉੱਤੇ ਛੇ ਖ਼ਾਨ ਮੋਏ ਜਿਨ੍ਹਾਂ ਨਾਲ ਸਿੰਘਾਂਮਥਾ ਡਾਹਿਆ ਏ
ਜਾਲੀਦੀਨਮੋਇਆਇਸਮਾਈਲਖ਼ਾਂਭੀਰੋਸ਼ਨਖ਼ਾਂ ਭੀ ਵਿੱਚਗ੍ਰਾਇਆ ਏ
ਬੈਰਮ ਖ਼ਾਂ ਸੱਆਦੱਤ ਖ਼ਾਨ ਵੱਡੇ ਹੋਰ ਖ਼ਾਨ ਸੁਬੇਗ ਉਡਾਇਆ ਏ
ਰੋਣ ਰੰਡੀਆਂ ਬੈਠੀਆਂ ਲਾੜਿਆਂ ਨੂੰ ਸੋਗ ਵਿੱਚ ਪੰਜਾਬ ਦੇ ਛਾਇਆ ਏ
ਸਤਾਰਾਂ ਸੌ ਉਨੱਤ੍ਰ ਕਰਤਾਰਸਿੰਘਾ ਲੋਹਗੜ੍ਹੀ ਦਾ ਜੰਗ ਸੁਨਾਇਆ ਏ

ਫੇਰ ਮੁਸਲਮਾਨਾ ਬਹਾਦਰਸ਼ਾਹ ਪਾਸ ਪੁਕਾਰ ਕਰਨੀ ॥

ਗਿਆ ਸ਼ਾਹਜ਼ਾਦਾ ਜਦੋਂ ਪਰਤ ਦਿਲੀ ਲਏ ਖ਼ਾਲਸੇ ਥਾਂ ਸੰਭਾਰ ਸਾਰੇ
ਬੇਈਮਾਨ ਜਿਹੜੇ ਵਿੱਚੋਂ ਹੋਗਏਸਨਚੁਣ ਚੁਣਦਿੱਤੇ ਸਿੰਘਾਂਮਾਰ ਸਾਰੇ
ਸਯਦਮੁਗ਼ਲਪਠਾਨਤੇ ਹੋਰਕਾਜ਼ੀ ਮੁਸਲਮਾਨ ਆ ਰਲੇ ਸਰਦਾਰ ਸਾਰੇ
ਕੱਠੇ ਹੋ ਕੇ ਸੈਂਕੜੇ ਦੇਸ ਵਿੱਚੋਂ ਦਿਲੀ ਜਾਕੇ ਕਰਨ ਪੁਕਾਰ ਸਾਰੇ
ਹਾਲਹਾਲਕਚਹਿਰੀਦੇਵਿੱਚਕੀਤੀ ਅਸੀਂਬਾਦਸ਼ਾਹ ਹੋਏ ਲਾਚਾਰ ਸਾਰੇ
ਇੱਕ ਗੁਰੂ ਬੰਦਾ ਕਿਤੋਂ ਆਇਆ ਏ ਕੀਤੇ ਓਸਨੇ ਅਸੀਂ ਬੇਜ਼ਾਰ ਸਾਰੇ
ਓਹ ਦੀਨ ਮੁਹੰਮਦੀ ਨਾਸ ਕਰੇ ਤੈਨੂੰ ਆਖਦੇ ਸਚ ਉਚਾਰ ਸਾਰੇ
ਓਹਦਾ ਕਰ ਕੋਈ ਬੰਦੋਬਸਤ ਛੇਤੀ ਢਾਹੀਂ ਮਾਰਦੇ ਵਿੱਚਦਰਬਾਰ ਸਾਰੇ
ਅੱਗੇ ਫਿਰਨ ਨੱਠੇ ਮੁਸਲਮਾਨ ਡਰਦੇ ਜਿੰਦਾਂ ਲੈ ਘਰਬਾਰਵਸਾਰਸਾਰੇ
ਰਾਤਦਿਣੇ ਨ ਲੈਣ ਆਰਾਮਦੇਂਦਾ ਰਲੇ ਦੇਸਦੇ ਸਿੱਖ ਬੁਰਿਆਰ ਸਾਰੇ
ਖ਼ਾਨਦਾਨ ਬਰਬਾਦ ਕਰਕੱਈ ਦਿੱਤੇ ਸੁੱਟੇ ਪਿੰਡਾਂ ਦੇ ਪਿੰਡਉਜਾੜ ਸਾਰੇ
ਢਾਹਮਸਜਦਾਂਕੀਤੀਆਂਸਾਫ਼ਸਿੱਖਾਂ ਉੱਤੇਗੁਰਦਵਾਰੇ ਲਏ ਉਸਾਰ ਸਾਰੇ
ਔਰਤ ਹਾਮਲਾਂਦੇ ਪੇਟੋਂ ਕੱਢ ਬੱਚੇ ਨਿੱਤ ਮਾਰਦਾ ਕਹਿਰ ਗੁਜ਼ਾਰ ਸਾਰੇ
ਕਬ੍ਰਾਂ ਪੁੱਟਕੇ ਹੱਡੀਆਂ ਕੱਢ ਵਿੱਚੋਂ ਵਿੱਚ ਅੱਗ ਦੇ ਦੇਵੰਦਾ ਸਾੜ ਸਾਰੇ

* ਲਿਖਯਾ ਹੈ ਕਿ ਸ਼ਾਹਜ਼ਾਦਾ ਪਿਛੇ ਰੁਸਤਮ ਦਿਲ ਖਾਂ ਨੂੰ ਛਡ ਗਿਆ ਸੀ ਭਲਾ ਮਾਲਕ ਬਿਨਾ ਕੌਨ ਅੱਗੇ ਹੋਕੇ ਮਰਦਾ ਹੈ ਮਗਰੋਂ ਓਹ ਭੀ ਖਿਲਰ ਪੁਲਰ ਗਏ ॥

ਢਾਹ ਮਕਬ੍ਰੇ ਤੇ ਹੋਰ ਖ਼ਾਨ ਕਾਹਾਂ ਕੱਢ ਮੱਯਤਾਂ ਕਰੇ ਖ਼ਵਾਰ ਸਾਰੇ
ਪੀਰ ਕੱਬਰੋਂ ਕੱਢ ਸਢੌਰੀਏ ਜਹੇ ਕਾਫ਼ਰ ਕਰ ਸੁੱਟੇ ਅੱਗ ਡਾਰ ਸਾਰੇ
ਕਿਤੇ ਬਾਂਗ ਸੱਲਵਾਤ ਨ ਹੋਨ ਪਾਵੇ ਏਸ ਦੇਸ ਪੰਜਾਬ ਵਿਚਾਰ ਸਾਰੇ
ਸੁੰਨਤ ਰੋਜ਼ਾ ਕੁਰਾਨ ਭੀ ਬੰਦ ਹੋਏ ਪੜ੍ਹਨ ਮਿਲੇ ਨਮਾਜ਼ ਨ ਸਾਰ ਸਾਰੇ
ਗਹਿਣੇ ਰਹੇ ਨ ਔਰਤਾਂ ਪਾਸ ਕਿਤੇ ਘਰੀਂ ਦਿੱਸਦੇ ਨ ਪੈਸੇ ਚਾਰ ਸਾਰੇ
ਤੋੜੇ ਸਤ੍ਰ ਸਾਡੇ ਹਰਮ ਖ਼ਾਨ ਭੰਡੇ ਕੀਤੇ ਓਸ ਜ਼ਾਲਮ ਬੇ ਕਰਾਰ ਸਾਰੇ
ਬੁਰਾ ਹਾਲ ਕੀਤਾ ਓਸ ਮੋਮਨਾ ਦਾ ਕੀਤੇ ਬੰਦ ਸਾਡੇ ਰੋਜ਼ਗਾਰ ਸਾਰੇ
ਘਰੀਂ ਹਿੰਦੂਆਂ ਸ਼ਾਦੀਆਂ ਹੋ ਰਹੀਆਂ ਸਾਡੀ ਘਰੀਂ ਹੋਵੇ ਹਾਹਾਕਾਰ ਸਾਰੇ
ਉਚੀ ਬਾਂਗ ਨ ਅਸਾਂ ਨੂੰ ਦੇਣ ਦੇਂਦੇ ਹਿੰਦੂ ਘੱਤਦੇ ਸੰਖ ਧੁਨਕਾਰ ਸਾਰੇ
ਖ਼ੁਸ਼ੀ ਹੋ ਕੇ ਬੁੱਤ ਪਰਸਤ ਸਾਰੇ ਛੈਣੇ ਫੜ ਪਾਂਦੇ ਛਨਕਾਰ ਸਾਰੇ
ਕੱਢ ਬੋਦੀਆਂ ਤੇ ਟਿੱਕੇ ਲਾ ਮੱਥੀਂ ਹਿੰਦੂ ਫਿਰਨ ਨਡੱਰ ਬਾਜ਼ਾਰ ਸਾਰੇ
ਤੇਰੇ ਬਾਪਦੀ ਮਿਹਨਤ ਗੱਈ ਐਵੇਂ ਹੋਣ ਲੱਗ ਪਏ ਓਹੋ ਵਿਹਾਰ ਸਾਰੇ
ਉੱਮਤ ਹੋਈ ਮੁਹੰਮਦੀ ਤੰਗ ਡਾਢੀ ਸਿੰਘ ਬੋਲਦੇ ਫਿਰਨ ਜੈਕਾਰ ਸਾਰੇ
ਕੁੱਝ ਦੀਨ ਦੀ ਕਰ ਹਮੈਤ ਸ਼ਾਹਾ ਹੋਵੇ ਜੱਸ ਜਿਉਂ ਵਿੱਚ ਸੰਸਾਰ ਸਾਰੇ
ਬਰੀ ਅੱਤ ਚੁੱਕੀ ਓਸ ਗੁਰੂ ਬੰਦੇ ਤੇਰੇ ਦਿੱਲ ਥੋਂ ਖ਼ੌਫ਼ ਵਸਾਰ ਸਾਰੇ
ਓਸ ਘੱਤਿਆ ਗ਼ਦ੍ਰ ਪੰਜਾਬ ਅੰਦ੍ਰ ਵੱਡੇ ਖ਼ਾਨ ਗਏ ਉਹਤੋਂ ਹਾਰ ਸਾਰੇ
ਏਸੇਤਰ੍ਹਾਂਜੇਓਸਦਾਜ਼ੋਰ ਰਿਹਾ ਮੁਸਲਮਾਨ ਛੱਡ ਜਾਨ ਘਰ ਬਾਰ ਸਾਰੇ
ਸ਼ [illegible] ਲਏਗਾ ਓਹ ਲਾਹੌਰ ਦਿੱਲੀ ਫੇਰ ਦੇਗਾ ਕਤਲ ਤਲਵਾਰ ਸਾਰੇ
[illegible]ਟਾ ਜੱਮਦਾ ਪੁੱਟਨਾ ਸੌਖ ਸ਼ਾਹਾ ਵਿੱਚ ਮੱਨ ਦੇ ਸੁਖ਼ਨ ਵਚਾਰ ਸਾਰੇ
ਕਿਸੇ ਦਿਣ ਨੂੰ ਦੇ ਜਵਾਬ ਤੈਨੂੰ ਪੁਛ ਲੈ ਬੈਠੇ ਅਹਿਲਕਾਰ ਸਾਰੇ
ਮਾਝਾਮਾਲਵਾ ਓਸਦੇ ਮਗਰ ਲੱਗਾ ਹੋਏਸਿੱਖ ਓਹਦੇ ਮਦਦਗਾਰ ਸਾਰੇ
ਮੁਸਲਮਾਨ ਉਸ ਚੁਣਕੇ ਮਾਰਦੇਣੇ ਅਸੀਂ ਸਿੱਖਾਂਦੀ ਹਿੱਕਤੇਖ਼ਾਰਸਾਰੇ
ਸਿੱਖ ਕੌਮ ਵੈਰੀ ਸਾਡੀ ਜਾਨਦੀ ਏ ਇਹ ਗੱਲ ਮਸ਼ਹੂਰ ਚਤਾਰ ਸਾਰੇ
ਜੇਤੂੰ ਰਿਹੋਂ ਓਹਨਾਂ ਸੰਦਾ ਪੱਖ ਕਰਦਾ ਉੱਮਤਦੇਣਰਸੂਲ ਨਘਾਰ ਸਾਰੇ
ਝਨਾਹੋਵੇਂਗਾ ਨਬੀਰਸੂਲ ਵੱਲੋਂ ਤੈਨੂੰ ਮਿਲੇਗੀ ਸ਼ਾਹ ਧਿਰਕਾਰ ਸਾਰੇ

ਤੈਨੂੰ ਧੁਰ ਦਰਗਾਹ ਤੋਂ ਮਿਲਨ ਧੱਕੇ ਮਾਰ ਕਾਫ਼ਰਾਂ ਕਰੇਂ ਨ ਛਾਰ ਸਾਰੇ
ਮਾਰਨ ਕਾਫ਼ਰਾਂ ਨਹੀਂ ਗੁਨਾਹ ਸਾਨੂੰ ਸਗੋਂ ਕਹਿਨ ਸਵਾਬਦੀਕਾਰ ਸਾਰੇ
ਕੱਠੇ ਹੋ ਕੇ ਵੇਖ ਕਰਤਾਸ ਸਿੰਘਾ ਬੇੜਾ ਡੋਬਦੇ ਨੀ ਵਿੱਚ ਘਾਰ ਸਾਰੇ

ਕਾਜ਼ੀਆਂ ਨੇ ਮਸਲੇ ਸੁਨਾ ਕੇ ਬਾਦਸ਼ਾਹ ਨੂੰ ਗੁੱਸਾ ਚੜ੍ਹਾਨਾ ॥

ਲਿਆ ਘੇਰ ਮੁਲਾਨਿਆਂ ਕਾਜ਼ੀਆਂ ਨੇ ਸੁਣਮਸਲੇ ਰੱਖ ਧਿਆਨ ਸ਼ਾਹਾ
ਪੱਖ ਕਰੇਂ ਤੂੰ ਹਿੰਦੂਆਂ ਕਾਫ਼ਰਾਂ ਦਾ ਹੈ ਗ਼ਜ਼ਬ ਹੋ ਕੇ ਮੁਸਲਮਾਨ ਸ਼ਾਹਾ
ਹਿੰਦੂ ਮਾਰਿਆਂ ਮਿਲੇ ਸਵਾਬ ਸਾਨੂੰ ਹੈ ਲਿਖਿਆ ਵਿੱਚ ਕੁਰਾਨ ਸ਼ਾਹਾ
ਮੁਸਲਮਾਨ ਸੋ ਜੋ ਮਾਰੇ ਕਾਫ਼ਰਾਂ ਨੂੰ ਇਹ ਨਬੀਦਾ ਹੈ ਫ਼ਰਮਾਨ ਸ਼ਾਹ
ਜੇ ਤੂੰ ਦੀਨਦੀ ਕਰੇਂ ਹਮੈਤ ਨਾਹੀਂ ਹਾਮੀ ਭਰੇ ਰਸੂਲ ਨ ਮਾਨ ਸ਼ਾਹ
ਇਹ ਆਪ ਨਬੀ ਫ਼ਰਮਾਇਆ ਏ ਲੱਗੇ ਸੱਚ ਦੀ ਅਸੀਂ ਸੁਨਾਨ ਸ਼ਾਹਾ
ਤੇਲ ਲਾ ਬਾਂਹ ਤਿਲਾਂਦੇ ਵਿੱਚ ਦੇਵੇ ਜਿੰਨੇ ਤਿਲ ਉਹਨੂੰ ਲੱਗ ਜਾਨ ਸ਼ਾਹਾ
ਕਾਫ਼ਰ ਓਤਨੇ ਗਿਨ ਜੇ ਨ ਮਾਰੇ ਮੁਸਲਮਾਨ ਨਹੀਂ ਹੈ ਸ਼ੈਤਾਨ ਸ਼ਾਹਾ
ਰੱਬ ਬਾਦਸ਼ਾਹੀ ਤੇਰੇ ਹੱਥ ਦਿੱਤੀ ਅੱਜ ਮੁਲਕ ਦਾ ਤੂੰ ਸੁੱਲਤਾਨ ਸ਼ਾਹਾ
ਤੈਨੂੰ ਚਾਹੀਦਾ ਏ ਕਰ ਸੱਕਦਾ ਤੂੰ ਰਹੇ ਹਿੰਦ ਦਾ ਨਹੀਂ ਨਸ਼ਾਨ ਸ਼ਾਹਾ
ਸੱਚਾ ਹੋ ਤੂੰ ਨਬੀ ਰਸੂਲ ਵੱਲੋਂ ਮੁਸਲਮਾਨ ਕਰਦੇ ਹਹਿੰਦੁਸਤਾਨ ਸ਼ਾਹਾ
ਬੀੜਾ ਚੁੱਕ ਮੁਕਾ ਦੇਹ ਅਲਖ ਵਿੱਚੋਂ ਤੇਰੇ ਹੈਨ ਪਿੱਛੇ ਸਾਰੇ ਖ਼ਾਨ ਸ਼ਾਹਾ
ਤੈਨੂੰ ਗੁਰੂ ਦਾ ਕੀ ਲਿਹਾਜ਼ ਪਿਆ ਲੱਗੋਂ ਓਸਦਾ ਸਿੱਖ ਸਦਾਨ ਸ਼ਾਹਾ
ਕਿਹੜੀ ਖੁੱਭਣੀ ਦੇ ਵਿੱਚੋਂ ਕੱਢ ਗਿਆ ਸੱਚ ਦੱਸ ਤੂੰ ਖੋਲ੍ਹ ਜ਼ਬਾਨ 'ਹਾ
ਮੁਸਲਮਾਨ ਮੰਨੇ ਪੀਰ ਹਿੰਦੂਆਂ ਦਾ ਏਸ ਗੱਲ ਤੋਂ ਅਸੀਂ ਹੈਰਾਨ ਸ਼ਾ
ਪਤਾ ਲੱਗਦਾ ਨਹੀਂ ਕਿਹੜਾ ਹੈ ਕੀਤਾ ਤੇਰੇ ਸਿਰ ਤੇ ਗੁਰੂ ਅਹਿਸਾਨ ਸ਼ਾਹ
ਤੂੰ ਨਿੱਤ ਆਖੇਂ ਬਾਦਸ਼ਾਹੀ ਦਿੱਤੀ ਮੈਨੂੰ ਗੁਰੂ ਗੋਬਿੰਦ ਸਿੰਘ ਆਨ ਸ਼ਾਹਾ
ਤੇਰੇ ਘਰ ਦੀ ਨਹੀਂ ਸੀ ਬਾਦਸ਼ਾਹੀ ਜ਼ਰਾ ਸੋਚ ਕਿਉਂ ਹੋਇਓਂ ਅੰਵਾਨ ਸ਼ਾਹਾ
ਹਿੰਦੂ ਪੀਰ ਦਾ ਤੂੰ ਮੁਰੀਦ ਹੋਇਓਂ ਤੈਨੂੰ ਕਰੇ ਮਖ਼ੌਲ ਜਹਾਨ ਸ਼ਾਹਾ
ਬਦਾਸ਼ਾਹ ਸਾਰੇ ਤੈਨੂੰ ਕਰਨ ਠੱਠਾ ਨਾਲ ਰੱਮਜ਼ਾਂ ਗੱਲ ਉਡਾਨ ਸ਼ਾਹਾ
ਚੜ੍ਹ ਹੋ ਦਲੇਰ ਤੂੰ ਕਾਫ਼ਰਾਂ ਤੇ ਕੱਠੇ ਕਰ ਵਜ਼ੀਰ ਦੀਵਾਨ ਸ਼ਾਹਾ

ਤੇਰੇਪਾਸਵੱਡੇ ਕਈ ਤੋਪਖ਼ਾਨੇ ਤਖ਼ਤਾ ਜਿਮੀਂਦਾ ਫਰਉਲਟਾਨ ਸ਼ਾਹਾ
ਬੰਦਾ ਚੀਜ਼ ਕੀਏ ਭਲਾ ਤੁਧ ਅੱਗੇ ਤੂੰ ਬਲੀ ਵੱਡਾ ਤੇਜ਼ ਵਾਨ ਸ਼ਾਹਾ
ਤੇਰੇਮੁ਼ਗਲ ਪਠਾਨ ਨੇਬਾਜ਼ ਭੁੱਖੇ ਕੂੰਜਾਂ ਵਾਂਗ ਸਿੰਘਾਂ ਤਾਈ ਖਾਨ ਸ਼ਾਹਾ
ਬੀਰ ਬਾਰ ਐਵੇਂ ਗੱਲਾਂ ਝੂਠੀਆਂਨੇ ਹਿੰਦੂ ਲੋਕ ਯਕੀਨ ਰਖਾਨ ਸ਼ਾਹਾ
ਜੇਕਰ ਹੋਣ ਭੀ ਤੇ ਫੇਰ ਕੀ ਹੋਇਆ ਵੇਖੀਂ ਚੱਲਕੇ ਹੱਥ ਮੈਦਾਨ ਸ਼ਾਹਾ
ਇਸਮ ਸੈਫ਼ੀਆਂ ਪੜ੍ਹਕੇਫੂਕ ਦੇਈਏ ਸਾਥੋਂ ਭੱਜਕੇ ਜਾਨ ਛਪਾਨ ਸ਼ਾਹਾ
ਪੜ੍ਹਦੇ ਜਾਂ ਗੇ ਆਇਤਾਂ ਨਾਲ ਤੇਰੇ ਬੀਰ ਕਦੇ ਨ ਮੂੰਹ ਦਖਾਨ ਸ਼ਾਹਾ
ਏਸ ਤਰ੍ਹਾਂ ਦੀਆਂ ਗੱਲਾਂ ਸੈਂਕੜੇ ਕਰ ਲੱਗੇ ਵੱਲ ਪੰਜਾਬ ਝੜਾਨ ਸ਼ਾਹਾ
ਮਾਖੇਕਾਜ਼ੀਆਂ ਲੱਗ ਕਰਤਾਰਸਿੰਘਾ ਦੇਖੋ ਹੋਣ ਲੱਗਾ ਬੇਈਮਾਨ ਸ਼ਾਹਾ

ਬਹਾਦਰ ਸ਼ਾਹ ਦੀ ਝੜਾਈ ਦਿੱਲੀਓਂ ਬੰਦੇ ਬਹਾਦਰ ਉੱਤੇ ॥

ਬਾਦਸ਼ਾਹ ਵਜ਼ੀਰਾਂ ਨੂੰ ਹੁਕਮ ਦਿੱਤਾ ਝੱਟ ਪੱਟ ਪੰਜਾਬ ਦੇ ਜਾਵਨੇ ਨੂੰ
ਫ਼ੌਜਾਂ ਵਿੱਚ ਮੈਦਾਨ ਦੇ ਕੱਢੀਆਂਨੇ ਲੜ ਸਿੰਘਾਂਤੋਂ ਮੁਲਕ ਛੁਡਾਵਨੇ ਨੂੰ
ਝੰਡਾਹੈਦਰੀ ਕੱਢਿਆ ਬਾਦਸ਼ਾਹਨੇ ਦੀਨ ਮਜ਼੍ਹਬਦਾ ਜੰਗ ਮਚਾਵਨੇ ਨੂੰ
ਝੱਟ ਲੈਸ ਕੀਤੇ ਸਾਰੇ ਤੋਪ ਖ਼ਾਨੇ ਸਿੱਕਾ ਗੋਲੀ ਬਾਰੂਦ ਚਲਾਵਨੇ ਨੂੰ
ਹਾਥੀ ਘੋੜਿਆਂ ਪੈਦਲਾਂ ਅੰਤਨਾਹੀਂ ਫ਼ੌਜਾਂ ਚੱਲੀਆਂ ਧੂੜ ਧੁਮਾਵਨੇ ਨੂੰ
ਕਰਾਬੀਨਬੰਦੂਕਤੇ ਰਹਿਕਲੇਭੀ ਤੀਰਬਰਛੀਆਂ ਦੁਸ਼ਮਣਾਂਘਾਵਨੇ ਨੂੰ
ਮੁਸਲਮਾਨਤੇ ਮੁਗਲ ਪਠਾਨ ਚੱਲੇ ਹੋਰ ਕਈ ਜਾਤਾਂ ਭੜਥੂ ਪਾਵਨੇ ਨੂੰ
ਕੱਠ ਦੀਨ ਮੁਹੰਮਦੀ ਚੱਲਿਆ ਹੋ ਵੱਖੋ ਵੱਖ ਕੀ ਜ਼ਾਤ ਗਣਾਵਨੇ ਨੂੰ
ਉੱਡੀਧੂੜਤੇਧਰਤ ਭੁਚਾਲ ਆਇਆ ਸ਼ਾਹ ਚੱਲਿਆ ਜ਼ੋਰ ਦਖਾਵਨੇ ਨੂੰ
ਕ਼ਾਜ਼ੀਸਯਦਮੁੱਲਾਣਿਆਂਪੀਰਫ਼ਕਰਾਂਹਾਜੀ ਨਾਲ ਲਏ ਅੱਗੇ ਡਾਵੂਨੇ ਨੂੰ
ਪੜ੍ਹਦੇਸੈਫ਼ੀਆਂਨਾਲਕਲਾਮਜਾਂਦੇ ਲਿਖਦੇ ਨਕਸ਼ ਪਾ ਅੱਗਧੁਖਾਵਨੇ ਨੂੰ
ਅੱਗੇ ਸੈਂਕੜੇ ਚਾ ਕੁਰਾਨ ਕੀਤੇ ਸ਼ਾਹ ਆਪਨਾ ਆਪ ਬਚਾਵਨੇ ਨੂੰ
ਕੂਚਦਿੱਲੀਓਂਕਰ ਪੰਜਾਬ ਵੱਲੇ ਰਹਿੰਦਾ ਆਬ ਦਾਨਾ ਆਯਾਖਾਵਨੇ ਨੂੰ
ਧੌਂਸਾਚੱਲਿਆਮਾਰਕਰਤਾਰਸਿੰਘਾ ਮੁਸਲਮਾਨਾ ਦਾ ਗਿਲਾ ਮਟਾਵਨੇ ਨੂੰ

—

ਬਹਾਦਰ ਸ਼ਾਹ ਨੇ ਖ਼ਤ ਲਿਖਣਾ ਵੱਲ ਬੰਦੇ ਬਹਾਦਰ ਦੇ ॥

ਬਾਦਸ਼ਾਹ ਦੇ ਮਨ ਨੂੰ ਸੋਚ ਹੋਈ ਕੀਤੀ ਦਿਲ ਥੀਂ ਇਹ ਵਚਾਰ ਭਾਈ
ਆਖੇ ਲਗ ਕੇ ਸਯਦ ਮੁਲਾਣਿਆਂ ਦੇ ਹੋ ਪਿਆ ਹਾਂ ਮੈ ਤਿਯਾਰ ਭਾਈ
ਅੱਗੇ ਦੱਸੀ ਦਾ ਬੁਰੀ ਬਲਾ ਬੰਦਾ ਵਲੀ ਪੀਰ ਕਰਾਮਾਤ ਦਾਰ ਭਾਈ
ਮੱਤ ਖਾ ਗ਼ੁੱਸਾ ਘੱਲ ਬੀਰ ਕੋਈ ਮੈਨੂੰ ਝੱਟ ਦੇਵੇ ਫੜ ਮਾਰ ਭਾਈ
ਓਹਦੇ ਨਾਲ ਨ ਮੈਂ ਵਗਾੜ ਕਰਾਂ ਕਿਤੇ ਮਰਾਂ ਨ ਹੋ ਖ਼ਵਾਰ ਭਾਈ
ਇਹਨਾਲੋਕਾਂ ਦਾਜਾਇਗਾਕੀ ਪਿੱਛੋਂ ਇਹ ਸੁੱਖਾਂ ਦੇਨੇ ਸਾਰੇ ਯਾਰ ਭਾਈ
ਨਾਲ ਸਾਧਦੇ ਲੜ ਕੀ ਖੱਟਨਾ ਮੈਂ ਓਹਨੂੰ ਜਿੱਤਕੀ ਲਾਂ ਸਵਾਰ ਭਾਈ
ਕਿਤੇਬਹਿਨਜੋਗਾਮੁੜਰਹਾਂਗਾ ਨ ਜੇ ਖਾ ਆਇਆ ਓਹਤੋਂ ਹਾਰ ਭਾਈ
ਬਣੀਸੱਪਚਛੂੰਦਦੀ ਗੱਲ ਆਕੇ ਹੋਇਆ ਬਾਦਸ਼ਾਹ ਬੜਾਬੇਜ਼ਾਰ ਭਾਈ
ਖ਼ਤਲਿੱਖਜਾਬਾਦਸ਼ਾਹ ਵੱਲ ਬੰਦੇ ਜਦੋਂ ਗਏ ਕੋਲੋਂ ਅਹਿਲਕਾਰ ਭਾਈ
ਹੱਥ ਜੋੜਕੇ ਕਰਾਂ ਸਲਾਮਪਹਿਲੇ ਅੱਗੇ ਲਿੱਖੇਦਾਕਰੀਂਇਤਬਾਰ ਭਾਈ
ਜਿਹੜੇ ਗੁਰੂਦਾ ਸਿੱਖਸਦਾਵੇਂਦਾ ਤੂੰ ਮੈਂ ਭੀ ਓਸੇ ਦਾ ਤਾਬਿਆਦਾਰ ਭਾਈ
ਆਪੋਵਿੱਚਅਸੀਂਦੋਵੇਂ ਗੁਰਭਾਈ ਸਾਨੂੰ ਚਾਹੀਦਾ ਰੱਖਣਾ ਪਿਆਰ ਭਾਈ
ਵੀਰਾਂ ਵਾਂਗਅਸੀਂਦੋਵੇਂਰਲ ਬੱਹੀਏਆਪੋ ਵਿੱਚ ਨ ਹੋਏ ਤੱਕਰਾਰ ਭਾਈ
ਬ੍ਰਖਲਾਫ਼ ਕਦੇ ਗੁਰੂ ਘਰ ਦੇ ਜੀ ਮੈਂ ਹੋਵਾਂ ਨ ਕਰਾਂ ਇੱਕਰਾਰ ਭਾਈ
ਭਾਈਸਿੰਘਾਂਨੂੰਸਮਝਦਾ ਆਪਣੇ ਮੈ ਬਾਬਾਬਾਬਰ੍ਹਇੱਕੋ ਘਰਬਾਰ ਭਾਈ
ਤੈਨੂੰ ਬਖ਼ਸ਼ ਗਏ ਕਰਾਮਾਤ ਗੁਰ ਜੀ ਮੈਨੂੰ ਕਰ ਗਏ ਤਾਜ ਦਾਰ ਭਾਈ
ਏਸ ਵਾਸਤੇ ਰੱਖੀਏ ਮੇਲ ਦੋਵੇਂ ਇੱਕੋ ਘਰ ਦੇ ਹਾਂ ਸੇਵਾ ਦਾਰ ਭਾਈ
ਇੱਕ ਅਰਜ਼ ਕਰਾਂ ਹੱਥ ਜੋੜਕੇ ਮੈਂ ਹੋਕੇ ਤੁਸਾਂਅੱਗੇ ਮਿਨਤਦਾਰ ਭ
ਆਓਣਾਚਾਹੁੰਦਾ ਵਿਚ ਲਾਹੌਰਦੇ ਜੀ ਨਾਲ ਲੈਕੇ ਰਾਜਦਰਬਾਰ ਭਾ
ਹੈਨ ਮਕਬਰੇ ਸਾਡਿਆਂ ਵੱਡਿਆਂ ਦੇ ਕਈ ਮਸਜਦਾਂ ਹੋਰ ਮਜ਼ਾਰ ਭਾਈ
ਚਾਹੁੰਦਾ ਉਨ੍ਹਾਂਦਾਮੈਂ ਦੀਦਾਰਕੀਤਾ ਵਿੱਚ ਚਿੱਤਦੇ ਸ਼ੌਂਕਨੂੰ ਧਾਰ ਭਾਈ
ਜੇ ਕਹੋ ਸਰੰਦ ਦੇ ਰਾਹ ਹੋ ਕੇ ਕਰਾਂ ਦੇਸ ਦਾ ਸੈਰ ਸ਼ਕਾਰ ਭਾਈ
ਅੱਧਾਮੁਲਕ ਪੰਜਾਬਦਾ ਬਖ਼ਸ਼ਦਿਹੋ ਪਾਸਰੱਖਲਓ ਤੁਸੀਂ ਪਹਾੜ ਕਾਂ

ਜਕਰ ਆਗਿਆ ਦਿਹੋ ਤਾ ਚੱਲ ਆਵਾਂ ਮੈਂ ਆਪ ਦਾ ਕਰਨ ਦੀਦਾਰ ਭਾਈ
ਨਹੀ ਤਾਂ ਚਲਾ ਜਾਵਾਂ ਲਾਂਭ ਲਾਂਭ ਹੋਕੇ ਵੱਲ ਸ਼ੈਹਰ ਲਾਹੌਰ ਸਧਾਰ ਭਾਈ
ਜੋ ਲਿਖ ਘੱਲੋ ਸੋਈ ਕਰਾਂਗਾ ਮੈਂ ਰਹਾਂ ਤੁਸਾਂਦਾ ਆਗਿਆ ਕਾਰ ਭਾਈ
ਚਿੱਠੀ ਬਾਦਸ਼ਾਹ ਨੇ ਬੰਦੇ ਵੱਲ ਲਿੱਖੀ ਲੈਕੇ ਪਹੂੰਚਿਆ ਇਕ ਅਸਵਾਰ ਭਾਈ
ਬੰਦੇ ਖੋਲ੍ਹ ਕੇ ਖ਼ਤ ਪੜ੍ਹਾ ਡਿਠਾ ਕੀਤਾ ਮਨ ਦੇ ਵਿਚ ਵਿਚਾਰ ਭਾਈ
ਓਸੇ ਵਕਤ ਜਵਾਬ ਇਹ ਭੇਜ ਦਿੱਤਾ ਬੰਦੇ ਹੋਕੇ ਖ਼ੂਬ ਹੁਸ਼ਿਆਰ ਭਾਈ
ਤੇਰਾ ਲਿਖਣਾ ਸ਼ਾਹ ਮਨਜ਼ੂਰ ਮੈਨੂੰ ਤੇਰੇ ਚਿੱਤ ਆਵੇ ਕਰਤਾਰ ਭਾਈ
ਸਿੱਖ ਗੁਰਾਂ ਦਾ ਹਾਂ ਜੋ ਲਿੱਖਣਾ ਤੂੰ ਏਸ ਵਾਸਤੇ ਮੈਂ ਸ਼ਰਮ ਸਾਰ ਭਾਈ
ਜਲਾ ਆ ਲਾਹੌਰ ਬੇ ਖ਼ੌਫ਼ ਦਿਲਥੀਂ ਕਰੀਂ ਕਿਧਰੇ ਮੂਲ ਨਰਾਰ ਭਾਈ
ਜੇ ਬੇਈਮਾਨੀ ਕੁਝ ਕੀਤੀਓ ਈ ਫੇਰ ਮਰੇਂਗਾ ਹੋ ਖ਼ਵਾਰ ਭਾਈ
ਜੇਹੀ ਨੀਤ ਕਰਸੇਂ ਤੇਹੀ ਪਾ ਲੈ ਸੈਂ ਇਹ ਰਿਹਾ ਤੇਰੇ ਅਖ਼ਤਿਆਰ ਭਾਈ
ਐਵੇਂ ਭੁੱਲਨ ਤੂੰ ਕਰਤਾਰ ਸਿੰਘਾ ਬਿਨਾ ਮਤਲਬੋਂ ਕੋਈ ਨ ਯਾਰ ਭਾਈ

ਬਹਾਦਰ ਸ਼ਾਹ ਦਾ ਪੰਜਾਬ ਵਿੱਚ ਆਉਨਾ ਤੇ ਕਿਤੇ ਕਿਤੇ ਜੰਗ ਹੋਣੇ ਸਿੰਘਾਂ ਨਾਲ ॥

ਅੱਧਾ ਮੁਲਕ ਪੰਜਾਬ ਦਾ ਛੱਡ ਦਿੱਤਾ ਪਾਸਾ ਰੱਖਣਾ ਆਪ ਪਹਾੜ ਦਾ ਏ
ਸਿੱਖ ਗੁਰਾਂ ਦਾ ਜਾਣਕੇ ਬਖ਼ਸ਼ ਦਿੱਤਾ ਬਾਦਸ਼ਾਹ ਨੂੰ ਮੁਲਕ ਉਰਾਰ ਦਾਏ
ਆਪ ਜਾ ਡੇਰੇ ਲਾਏ ਵਿਚ ਨੀਹਲ ਬੰਨਾ ਰੱਖ ਬਿਆਸਾ ਥੋਂ ਪਾਰ ਦਾਏ
ਦੁਆਬੇ ਦੂਨ ਜੱਸਵਾਲ ਦਾ ਇਰਦ ਗਿਰਦ ਦਾ ਲੋਹਗੜ੍ਹੀ ਤੇ ਫ਼ੌਜ ਉਤਾਰ ਦਾਏ
ਹੋਰ ਪਾਸ ਤ੍ਰਾਵੜੀ ਰੱਖ ਲਈ ਬਾਕੀ ਗੁਰਾਂ ਦੇ ਨਾਂ ਥੋਂ ਵਾਰ ਦਾਏ
ਦੇਸ ਜਿੱਤਿਆ ਬਖ਼ਸ਼ਿਆ ਬਾਦਸ਼ਾਹ ਨੂੰ ਪੱਕਾ ਰਿਹਾ ਉਹ ਕੌਲ ਇਕਰਾਰ ਦਾਏ
ਖ਼ਤ ਵੇਖਕੇ ਬਾਦਸ਼ਾਹ ਕੂਚ ਕੀਤਾ ਖ਼ੌਫ਼ ਫੇਰ ਭੀ ਨਹੀਂ ਵਸਾਰ ਦਾਏ
ਅਮੀਨ ਖ਼ਾਨ ਮੁਹਾਬਤ ਖ਼ਾਨ ਤਾਈਂ ਫ਼ੌਜਦਾਰ ਕਰ ਬੀਸ ਹਜ਼ਾਰ ਦਾਏ
ਤੁਸੀਂ ਲਾਂਭ ਰਹਿ ਬੰਦੇ ਦੀ ਰੋਕ ਰੱਖੋ ਪਕੜੋ ਦਾ ਲੱਗੇ ਇਹ ਸਖਾਰ ਦਾਏ
ਆਪ ਕਰ ਲਾਹੌਰ ਨੂੰ ਕੂਚ ਆਇਆ ਪਿਆ ਖ਼ੌਫ਼ ਬੰਦੇ ਵਾਲਾ ਮਾਰਦਾਏ
ਫੇਰ ਘੇਰਿਆ ਜਾ ਲੋਹਗੜ੍ਹੀ ਤਾਈਂ ਤੋਪਾਂ ਬੀੜ ਗੋਲੇ ਰੱਖ ਮਾਰਦਾਏ
ਸੁੱਖਾ ਸਿੰਘ ਭਾਈ ਬਾਜ ਸਿੰਘ ਦਾਸੀ ਵੱਡਾ ਸੂਰਮਾ ਧਨੀ ਤਲਵਾਰ ਦਾਏ

ਸ਼ਾਹੀ ਫ਼ੌਜਤੇ ਬਿਜਲੀ ਵਾਂਗ ਟੁੱਟਾ ਵਾਂਗਸ਼ੇਰਦੇ ਸਿੰਘ ਲੱਲਕਾਰਦਾਏ
ਆਖ਼ਰਧਰਮਤੇ ਹੋ ਸ਼ਹੀਦਡਿੱਗਾ ਕਈਆਂਸਿੰਘਾਂ ਸਨੇ ਜਾਨ ਵਾਰਦਾਏ
ਬਾਹਰ ਤੁਰਕਤੇ ਅੰਦ੍ਰੋਂ ਸਿੰਘ ਲੜਦੇ ਰੱਖਆਸਰਾ ਇਕ ਕਰਤਾਰਦਾਏ
ਰਸਦਬਸਦਜਾਨੀ ਬਾਹਰੋਂ ਬੰਦਹੋਈ ਫ਼ੌਜਕਿਲ੍ਹੇਦੇ ਗਿਰਦ ਉਤਾਰਦਾਏ
ਜਦੋਂ ਅੰਦ੍ਰੋਂ ਆਨ ਸਮਾਨ ਮੁੱਕਾ ਡਾਢਾ ਵਰਤਿਆ ਕਹਿਰ ਕਹਾਰਦਾਏ
ਸਿੰਘ ਬੰਦੇ ਦੀ ਵਿਚ ਉਡੀਕ ਬੈਠੇ ਦੁੱਖ ਝੱਲਦੇ ਅਨਕ ਪ੍ਰਕਾਰਦਾਏ
ਬੰਦਾਕਿਤੋਂ ਨਬਹੁੜਿਆਆਨਕੇਜਾਂ ਬਣਿਆਂਸਿੰਘਾਂਨੂੰਵਕਤਲਾਚਾਰਦਾਏ
ਛੱਡਗਏ ਓੜਕ ਕਿਲ੍ਹਾ ਤੰਗ ਆਕੇ ਰੱਖ ਆਸਰਾ ਚੰਬੇ ਦੀ ਧਾਰਦਾਏ
ਖ਼ਾਨ ਦੇਨ ਵਧਾਈਆਂ ਬਾਦਸ਼ਾਹਨੂੰ ਕਹਿਨ ਤੁੱਧਤੇ ਫ਼ਜ਼ਲ ਸਤਾਰਦਾਏ
ਸ਼ੱਮਸ ਖ਼ਾਂ ਵਜ਼ੀਦ ਖ਼ਾਂ ਦੀਨ ਜਾਲੀ ਵੱਡਾ ਖਾਨ ਮੁਹੱਬਤ ਕਾਰਦਾਏ
ਇਹ ਸੱਭੇ ਕਸੂਰਦੇ ਰਹਿਨ ਵਾਲੇ ਸਿੰਘਾਂ ਨਾਲ ਕਰਦੇ ਕੰਮ ਖ਼ਾਰਦਾਏ
ਮਹਾਵਤਖ਼ਾਂ ਫ਼ਜ਼ੁੱਲਾਖ਼ਾਂ ਖ਼ਾਨਰੁਸਤਮ ਜਹਾਂਖ਼ਾਨਨੂੰ ਮਾਨ ਬਲਕਾਰਦਾਏ
ਰਹਿਨ ਵਾਲੇ ਸਨ ਇਹ ਤ੍ਰਾਵੜੀ ਦੇ ਜਾਨ ਚੁਗ਼ਲ ਖ਼ੁਦਾ ਫਟਕਾਰਦਾਏ
ਮੁੱਲਾਂ ਮੀਰ ਮੁਹੰਮਦ ਖ਼ਾਨ ਸ਼ੱਮਸ ਕਾਲੇ ਖ਼ਾਂ ਬੇਟਾ ਅਹਿਲਕਾਰਦਾਏ
ਅਤਾਉੱਲਾਖ਼ਾਂ ਇਹ ਬੱਜਵਾੜੀਏਸਨ ਖ਼ਾਨ ਖੱਟਿਆ ਦਗ਼ੇ ਵਿਹਾਰਦਾਏ
ਬਾਦਸ਼ਾਹਨੂੰ ਇਹ ਸਖਾਲ ਲਿਆਏ ਸ਼ਾਹ ਇਨ੍ਹਾਂਨੂੰ ਅੱਗੇ ਵੰਗਾਰਦਾਏ
ਪਿਛਾਂਪਰਤਕੇ ਆਪ ਕਰਤਾਰਸਿੰਘਾ ਕਦਮਵਿਚ ਲਾਹੌਰ ਦੇ ਧਾਰਦਾਏ

ਬਹਾਦਰਸ਼ਾਹ ਨੇ ਲਾਹੌਰ ਬੀਮਾਰ ਹੋਕੇ ਮਰ ਜਾਨਾ ॥

ਸੂਬੇ ਰਹੇ ਸਿੱਖਾਂ ਨਾਲ ਜੰਗ ਕਰਦੇ ਤਿੰਨ ਮਾਹ ਇਹੋ ਤਕਰਾਰਹੋਇਆ
ਸਿੰਘਾਂਫੌਜਦਾਬੜਾ ਨੁਕਸਾਨਕੀਤਾ ਪੈਕੇ ਟਾਕਰਾ ਜੰਗ ਕਈਵਾਰ ਹੋਯਾ
ਸ਼ਾਹੀਫ਼ੌਜਦੇ ਸਿੰਘ ਨ ਹੱਥਔਂਦੇ ਹਰਜਾਬਾਦਸ਼ਾਹਦਾ ਬੇਸ਼ੁਮਾਰਹੋਇਆ
ਕਈਵਾਰਸਿੰਘਾਂ ਛਾਪੇ ਮਾਰਲੁੱਟੇ ਜਿੱਥੇ ਪਏ ਹੱਲਾ ਪੁਰਕਾਰ ਹੋਇਆ
ਘੱਟਾ ਛਾਣਮੁੜੀਪਿਛਾਂਫ਼ੌਜਸਾਰੀ ਘਾਟਾਸਿੰਘਾਂਦੀਨਾਲ ਤਲਵਾਰਹੋਇਆ
ਕੌਣਉਨ੍ਹਾਂਦਾਕਰੇਚਾ ਵਾਲਵਿੰਗਾ ਵੱਲਜਿਨ੍ਹਾਂਦੇਆਪ ਕਰਤਾਰ ਹੋਇਆ
ਓਧਰਸ਼ਾਹਲਾਹੌਰਦੇ ਵਿੱਚ ਪੁੱਜਾ ਨਾਲ ਤਾਪਦੇ ਆਨਬੀਮਾਰ ਹੋਇਆ

ਸਾਰੇ ਵੈਦ ਹਕੀਮ ਲਾ ਜ਼ੋਰ ਥੱਕੇ ਦਿਨੋ ਦਿਨ ਆ ਬੜਾ ਲਾਚਾਰ ਹੋਯਾ
ਓਹਦਾਅੱਨਪਾਣੀਮੁੱਕਾ ਜੱਗਉਤੋਂ ਕਾਲਸਿਰਤੇਆਨ ਅਸਵਾਰਹੋਇਆ
ਜਮਰਾਜਦੇ ਦੂਤਭੀ ਲੈਨ ਆਗਏ ਬੱਨ੍ਹ ਬਿਸਤ੍ਰਾ ਸ਼ਾਹਤਿਆਰਹੋਇਆ
ਛੱਡ ਚੱਲਜਾ ਦੰਗ ਦਵਾਲ ਸਾਹੇ ਰੂਹ ਬੁੱਤ ਨੂੰ ਛੱਡ ਉਡਾਰ ਹੋਇਆ
ਵਿਚਦੇਸਦੇਆਣਕੇ ਸੋਗਪਿਆ ਘਰੀਂ ਮੁਸਲਮਾਨਾ ਹਾਹਾਕਾਰ ਹੋਇਆ
ਲੋਕਆਖਦੇ ਮਾਰਿਆ ਸ਼ਾਹਬੰਦੇ ਸਾਰੇਵਿਚ ਮਸ਼ਹੂਰ ਸੰਸਾਰ ਹੋਇਆ
ਬੀਰਘੱਲਮਰਵਾਇਆ ਬਾਦਸ਼ਾਹਨੂੰ ਹੋਰਕੋਈਭੀਨਹੀਂ ਆਜ਼ਾਰਹੋਇਆ
ਡਰਉੱਠਿਆਬੰਦੇਤੋਂਮੁਲਕਸਾਰਾ ਬੜਾਬੀਰਵਲੀਸਿੱਧਜ਼ਾਹਰਹੋਇਆ
ਹਰਮੁਲਕਵਲੈਤਹਰਸ਼ਹਿਰਅੰਦਰ ਮਰਨਾਬਾਦਸ਼ਾਹਦਾ ਇਜ਼ਹਾਰਹੋਯਾ
ਬਾਦਸ਼ਾਹਪਿਛੋਂ ਵਾਲੀ ਤਖ਼ਤਦੇਜੋ ਝਗੜਾ ਘੱਤਬੈਠੇ ਤੱਕਰਾਰ ਹੋਇਆ
*ਸਤਾਰਾਂ ਸੌ ਉਨੱਤ੍ਵਾਂ ਸਾਲ ਹੈਸੀ ਬਾਦਸ਼ਾਹੀਦੇਵਿਚ ਵਗਾੜਹੋਇਆ
ਅੰਤਮੁਲਕਦਾਵਾਰਸੀਤਖ਼ਤਉੱਤੇ ਬੇਟਾਬਾਦਸ਼ਾਹਦਾ ਜਹਾਂਦਾਰ ਹੋਇਆ
ਰੌਲਾ ਮੱਚਗਿਆ ਵਿਚ ਬਾਦਸ਼ਾਹੀ ਆਕੀ ਥਾਂਥਾਂਤੇ ਫ਼ੌਜਦਾਰ ਹੋਇਆ
ਸੂਬੇਰਾਜਵਾੜੇਗਏਵਿਗੜਨਾਜ਼ਮ ਆਕੇਜੰਗਦਾਗਰਮਬਾਜ਼ਾਰਹੋਇਆ
ਬੰਦੋਬਸਤਦੇਵਿਚਆਖ਼ਲਲਪਿਆ ਡਾਵਾਂਬਾਦਸ਼ਾਹਆਨ ਬੇਜ਼ਾਰ ਹੋਯਾ
ਦਾ ਫੱਬ ਗਿਆ ਤਦੋਂ ਖ਼ਾਲਸੇ ਦਾ ਬੰਦਾ ਵਿਚ ਰੌਲੇ ਹੁਸ਼ਿਆਰ ਹੋਯਾ
ਜਮਨਾਅਟਕਤੋੜੀਘੋੜਾਫੇਰਲਿਆ ਸਾਰਾਦੇਸਪੰਜਾਬ ਅਨੁਸਾਰਹੋਇਆ
ਵਿਚਪੰਜਾਂਦਰਯਾਵਾਂਦੇਮੁਲਕਜੇੜ੍ਹਾ ਸਾਰਾਸਿੰਘਾਂਦੇਆਅਖ਼ਤਜ਼ਾਰਹੋਇਆ
ਬੇੜਾਜ਼ਾਲਮਾਂਡੁੱਬਾ ਕਰਤਾਰਸਿੰਘਾ ਫੇਰਧਰਮਦਾਆਣ ਜੈਕਾਰ ਹੋਇਆ

ਬੰਦੇ ਬਹਾਦਰ ਨੇ ਏਸ ਰੌਲੇ ਵਿਚ ਮੁਲਕ ਦਬਾਕੇ ਸਿੰਘਾਂ ਨੂੰ ਦੇ ਜਾਨਾ ਤੇ ਆਪ ਚਲਿਆ ਜਾਨਾ
ਵਾਸਤੇ ਸੈਰ ਦੇ ॥

ਦਿੱਲੀਤਖ਼ਤਉੱਤੇ ਜਹਾਂਦਾਰਬੈਠਾ ਦਰਜਾ ਸ਼ਾਹੀ ਦਾ ਓਸਨੇ ਪਾ ਲਿਆ
ਸੂਬੇ ਵਿਗੜਖਲੇ ਓਹਦੇਨਾਲਸਾਰੇ ਜੰਗ ਕਰਨ ਤੇ ਮਤਾ ਪਕਾ ਲਿਆ
ਮੰਨੇਹੁਕਮ ਨ ਕੋਈ ਭੀ ਦੇਸ ਅੰਦ੍ਰ ਟਕਾ ਨਾਜ਼ਮਾਂਨੇ ਆਪ ਖਾ ਲਿਆ
ਪਿਆ ਮੁਲਕ ਸਾਰੇ ਵਿਚ ਗ਼ਦ੍ਰਆਕੇ ਦਾ ਆਪਣਾ ਬੰਦੇ ਨੇ ਲਾ ਲਿਆ

*ਸੰਨ ਸਤਾਰਾਂ ਸੌ ਬਾਰਾਂ ਈਸਵੀ ਨੁਵੰਬਰਦੀ ਪੰਜਨੂੰ ਬਾਦਸ਼ਾਹਏਸ ਜਹਾਨਨੂੰ ਛਡਗਿਆ(ਮਰਗਿਆ)

ਗਰਦੀ ਵਿਚ ਪੰਜਾਬਦੇ ਘੱਤਦਿੱਤੀ ਨਾਲ ਜ਼ੋਰਦੇ ਮੁਲਕ ਦਬਾ ਲਿਆ
ਵੇਲਾ ਵੇਖਕੇ ਸਿੰਘ ਹੁਸ਼ਿਆਰ ਹੋਏ ਖੰਡਾ ਖ਼ਾਲਸੇ ਨੇ ਚਮਕਾ ਲਿਆ
ਹਰਦੁਵਾਰ ਥੋਂ ਲੈਕੇ ਅਟਕ ਤੋੜੀ ਘੋੜਾ ਮੁਲਕਦੇ ਵਿਚ ਫਰਾ ਲਿਆ
ਮਾਰ ਕੁੱਟ ਕੱਢੇ ਮੁਸਲਮਾਨ ਦੇਸੋਂ ਸਿੱਕਾ ਆਪਣਾ ਫੇਰ ਜਮਾ ਲਿਆ
ਥਾਂ ਥਾਂ ਤੇ ਫ਼ੌਜ ਉਤਾਰ ਦਿੱਤੀ ਟਕਾ ਦੇਸਦਾ ਕੁੱਲ ਉਗਰਾਹ ਲਿਆ
ਆਕੀ ਕੋਈ ਨ ਖ਼ਾਨ ਅਮੀਰ ਰਿਹਾ ਨਾਲ ਤੇਗ਼ਦੇ ਦੇਸ ਨਵਾ ਲਿਆ
ਧਨ ਲੁੱਟਿਆ ਬੇਸੁਮਾਰ ਸਿੰਘਾਂ ਵਾਹ ਲੱਗਦੀ ਘੋੜਾ ਦੁੜਾ ਲਿਆ
ਆਫ਼ਤਾਬ ਵਾਂਗੂ ਬੰਦਾਹੋਇਆਰੋਸ਼ਨ ਨਾਮਜੱਗਤੇ ਜ਼ਾਹਰ ਕਰਾ ਲਿਆ
ਵਲੀ ਪੀਰ ਫ਼ਕੀਰ ਅਮੀਰ ਜੋਧਾ ਮੀਰੀ ਪੀਰੀ ਦਾ ਛਤ੍ਰ ਝੁਲਾ ਲਿਆ
ਹੋਇਆ ਨਹੀਂ ਬਹਾਦ੍ਰ ਕੋਈ ਐਸਾ ਭੀਮ ਕਰਨ ਨੂੰ ਪਿਛਾਂਹਟਾਲਿਆ
ਕੀਤਾ ਦੁਸ਼ਮਣਾਂ ਜੱਸ ਬਹਾਦਰੀ ਦਾ ਬੰਦੇ ਲਾ ਸਾਨੀ ਅਖਵਾ ਲਿਆ
ਦੇਸ ਮਗਰ ਲੱਗਾ ਸਾਰਾ ਖ਼ੌਫ਼ ਖਾਕੇ ਪੰਥ ਜ਼ੋਰ ਦੇ ਨਾਲ ਵਧਾ ਲਿਆ
ਕਿਲ੍ਹੇ ਕਾਇਮ ਕੀਤੇ ਬੰਦੇ ਦੋ ਵੱਡੇ ਬਾਦਸ਼ਾਹੀ ਸਾਮਾਨ ਬਨਾ ਲਿਆ
ਇਕ ਜਾਨ ਲੌ ਸ਼ਹਿਰ ਗੁਰਦਾਸਪੁਰੇ ਦੂਜਾ ਕੋਟ ਪਠਾਨ ਸੁਨਾ ਲਿਆ
ਵੱਡੇ ਜੰਗ ਦੇ ਸਾਜ਼ ਸਾਮਾਨ ਸਾਰੇ ਜਮਾਂ ਗੋਲੀ ਬਾਰੂਦ ਕਰਾ ਲਿਆ
ਰਾਜਦੇ ਪੰਜਾਬ ਦਾ ਖ਼ਾਲਸੇ ਨੂੰ ਵਿਚੋਂ ਆਪਣਾ ਆਪ ਖਸਕਾ ਲਿਆ
ਬੰਦਾ ਫੇਰ ਮੰਡੀ ਵਿਚ ਜਾ ਰਿਹਾ ਚੰਬੇ ਵਾਲੀ ਨੂੰ ਪਾਸ ਮੰਗਾ ਲਿਆ
ਓਥੇ ਆਨਹੋਇਆ ਇਕ ਹੋਰਬੇਟਾ ਜ਼ੋਰਾਵਰ ਸਿੰਘ ਨਾਮਰਖਾ ਲਿਆ
ਭੋਗਵਿਚਰੁੱਝਾ ਨਾਲ ਨਾਰੀਆਂਦੇ ਪੂਰਾ ਸਾਲ ਇਕਹੋਰ ਲੰਘਾ ਲਿਆ
ਮੁੜ ਫੇਰ ਫ਼ਕੀਰੀ ਦੀ ਲਟਕ ਲੱਗੀ ਮੂੰਹ ਵਿਸ਼ੇ ਤੋਂ ਫੇਰ ਭਵਾ ਲਿਆ
ਹੋਇਆ ਚਿੱਤ ਉਦਾਸ ਗ੍ਰਿਹਸਥ ਵੱਲੋਂ ਫੜ ਪਿਛਲਾ ਫੇਰ ਸੁਭਾਲਿਆ
ਚੁੱਪਕੀਤੜਾ ਉੱਠਕੇ ਨਿਕਲ ਗਿਆ ਏਸ ਮੋਹ ਵੱਲੋਂ ਚਿੱਤ ਚਾ ਲਿਆ
ਅਮ੍ਰਨਾਥਕਸ਼ਮੀਰ ਭੋਟਾਨਤਿੱਬਤ ਮਨਮਹੇਸ਼ ਜਾ ਦਰਸ਼ਨ ਪਾ ਲਿਆ
ਚੜ੍ਹ ਗਿਆ ਨੈਪਾਲ ਪਹਾੜ ਵੱਲੇ ਮਜ਼ਾ ਸੈਰ ਦਾ ਬੇ ਬਹਾ ਲਿਆ
ਫਿਰ ਤੁਰਕੇ ਗਿਰ ਕੈਲਾਸ਼ ਤੋੜੀ ਮੁੜ ਜੰਮੂੰ ਨੂੰ ਮੂੰਹ ਪਰਤਾ ਲਿਆ

ਚੰਦੂ ਭਾਗਾ ਨਦੀ ਉੱਤੇ ਆਨ ਬੈਠਾ ਨਿਜਾਨੰਦ ਅਨੰਦ ਨੂੰ ਪਾ ਲਿਆ
ਮਸਤ ਹੋਕੇ ਆਪਣੇ ਰੂਪ ਅੰਦ੍ਰ ਜੋਗ ਸਾਧਕੇ ਪੌਣ ਝੜਾ ਲਿਆ
ਬੰਦੇ ਗਏਦੀ ਖ਼ਬਰ ਨ ਕਿਤੇ ਲੱਗੀ ਸਾਲਬੈਠਿਆਂ ਇਕ ਲੰਘਾਲਿਆ
ਦੇਸਵਿਚਰੌਲਾ ਫੇਰ ਆਨ ਪਿਆ ਲੋਕਕਹਿਨ ਬੰਦਾ ਕਿਹੜੇ ਦਾ ਗਿਆ
ਕੋਈ ਆਖਦਾਕਿਸੇਨੇ ਫੜ ਲਿਆ ਕੋਈ ਆਖਦਾ ਸ਼ੇਰ ਨੇ ਖਾ ਲਿਆ
ਖ਼ਬਰਸੁਨਦਿਆਂਸਾਰ ਕਰਤਾਰਸਿੰਘਾ ਧੌਂਸਾ ਫ਼ਰੁਖ਼ਸੀਯਰ ਵਜਾਲਿਆ

ਬਾਦਸ਼ਾਹ ਨੇ ਫ਼ੌਜਾਂ ਚਾੜ੍ਹਨੀਆਂ ਤੇ ਸਿੰਘਾਂ ਨੇ ਬੰਦੇ ਬਾਝੋਂ ਤੰਗ ਹੋਣਾ ॥

ਬੰਦਾਗੁੱਮਹੋਇਆ ਜਦੋਂ ਸੁਣਪਾਇਆ ਮੁਸਲਮਾਨਆਨੰਦ ਮਨਾਨਵੱਡੇ
ਬਾਦਸ਼ਾਹ ਨੇ ਚਾੜ੍ਹੀਆਂ ਤੁਰਤ ਫ਼ੌਜਾਂ ਕੱਢੇ ਜੰਗ ਦੇ ਸਾਜ਼ ਸਾਮਾਨ ਵੱਡੇ
ਬੀੜੇ ਚੁੱਮਕੇ ਖ਼ੁਸ਼ੀ ਦੇ ਨਾਲ ਚੱਲੇ ਚੱਲੇ ਝੂਲਦੇ ਕਈ ਨਸ਼ਾਨ ਵੱਡੇ
ਮੁਹੰਮਦਤਕੀਖ਼ਾਂ ਹਸਨਖ਼ਾਂ ਖ਼ਾਨਹੈਬਤ ਤਿੰਨੇਇਹਤ੍ਰਾਉੜੀਏ ਜਾਨਵੱਡੇ
ਸ਼ਮਸਖ਼ਾਂ ਤਾਹਿਰਖ਼ਾਂ ਦੀਨਜਾਲੀ ਇਹਕਸੂਰੀਏਸਨ ਤਿੰਨੇ ਖ਼ਾਨ ਵੱਡੇ
ਸੂਬਾ ਅਸਲਮਖ਼ਾਂ ਲਾਹੌਰੀਆ ਸੀ ਜੀਦੀ ਤਾਬਿਆ ਕਈ ਪਠਾਂਨ ਵੱਡੇ
ਚੜ੍ਹਿਆਸਿਪਾਹ ਸਾਲਾਰ ਵਜ਼ੀਰਖਾਂਭੀ ਹੋਰਕਈ ਨਾਜ਼ਮਖਾਨਦਾਨ ਵੱਡੇ
ਫੌਜਾਂ ਵੱਲ ਪੰਜਾਬ ਵਹੀਰ ਪਾਇਆ ਮਿਲੇਹੋਰਅਮੀਰਕਈਆਨਵੱਡੇ
ਮਾਰੋਮਾਰ ਕਰਦੇ ਰਾਹੀਂ ਘੱਤ ਰੌਲਾ ਲੱਗੇ ਰਲਕੇ ਧੂੜਧੁਮਾਨ ਵੱਡੇ
ਰੂਪਾ ਸਿੰਘਬਿਨੋਦਸਿੰਘ ਕਾਨ੍ਹਸਿੰਘਜੀ ਲੱਗੇ ਸਿੰਘਾਂਨੂੰਜਮ੍ਹਾਂਕਰਾਨ ਵੱਡੇ
ਕੀਤਾ ਟਾਕਰਾ ਫ਼ੌਜ ਦੇ ਨਾਲ ਚੰਗਾ ਥਾਂ ਥਾਂ ਤੇ ਜੰਗ ਮਚਾਨ ਵੱਡੇ
ਪੇਸ਼ ਗਈ ਨ ਸ਼ਾਹਦੀ ਫ਼ੌਜ ਅੱਗੇ ਜ਼ੋਰ ਆਪਣੇ ਦਿਲੋਂ ਲਗਾਨ ਵੱਡੇ
ਜਦੋਂ ਜ਼ੋਰ ਦਿੱਤਾ ਫ਼ੌਜਾਂ ਚਾਹੁ ਪਾਸੀਂ ਸਿੰਘ ਆਨ ਲੱਗੇ ਘਬ੍ਰਾਨ ਵੱਡੇ
ਪਾਣੀ ਪੱਤ ਕਰਨਾਲ ਸ਼ਾਹਬਾਦ ਵਿਚੋਂ ਜਾਨਾਂ ਲੈ ਨੱਠੇ ਹੋ ਹੈਰਾਨ ਵੱਡੇ
ਛੱਡ ਗਏ ਥਾਨੇਸਰ ਬੂੜੀਏ ਨੂੰ ਪਿੱਛੇ ਫਿਰਨ ਲੱਗੇ ਤੁਰਕਾਨ ਵੱਡੇ
ਖੁੱਸ ਗਏ ਤ੍ਰਾਵੜੀ ਆਦ ਠਾਣੇ ਸਿੰਘ ਹੋਏ ਰਹੇ ਪਸ਼ੇਮਾਨ ਵੱਡੇ
ਚੌਣੇ ਹੋ ਕੇ ਦੇਸ ਦੇ ਤੁਰਕ ਪੈ ਗਏ ਲੱਗੇ ਥਾਂ ਥਾਂ ਜੰਗ ਮਚਾਨ ਵੱਡੇ
ਚਾਰੇ ਹੋ ਜਾਂਦੀ ਮੁੱਠ ਭੇੜ ਜਦੋਂ ਸਿੰਘ ਖ਼ੂਨ ਦੇ ਘਾਨ ਵਗਾਨ ਵੱਡੇ

ਅੱਗੇ ਖਾਲਸਾ ਤੇ ਪਿੱਛੇ ਫ਼ੌਜ ਸ਼ਾਹੀ ਲੱਗੇ ਤੁਰਕ ਫਿਰ ਆਨ ਸਤਾਨ ਵੱਡੇ
ਦਮ ਸਿੰਘਾਂ ਨੂੰ ਲੈਨ ਨ ਮੂਲ ਦੇਂਦੇ ਲੱਗੇ ਦੇਕੇ ਜ਼ੋਰ ਦਬਾਨ ਵੱਡੇ
ਹਰਨਾਂ ਵਾਂਗ ਅੱਗੇ ਨੱਠੇ ਫਿਰਨ ਸਾਰੇ ਬੰਦੇ ਬਾਝ ਲੱਗੇ ਦੁੱਖ ਪਾਨ ਵੱਡੇ
ਘੱਤ ਵਾਸਤੇ ਆਖਦੇ ਘੱਲ ਬੰਦਾ ਰੱਬਾ ਤੁਰਕ ਨਹੀ ਤਾਂ ਫੜ ਖਾਨ ਵੱਡੇ
ਦੱਮ ਬੰਦ ਕੀਤੇ ਚੌਹਾਂ ਪਾਸਿਆਂ ਥੋਂ ਲੱਗੇ ਦੀਨੀਏਂ ਜ਼ੁਲਮ ਕਮਾਨ ਵੱਡੇ
ਵਿੱਚ ਕਿਲ੍ਹੇ ਕਾਨੂੰਗੋ ਭਗਵੰਤ ਰਾ ਦੇ ਸਿੰਘਾਂ ਫੜ ਕੀਤੇ ਘਮਸਾਨ ਵੱਡੇ
ਹੋਇਆ ਜੰਗ ਭਾਰੀ ਇਕ ਪਾਸ ਖੂੜਾ ਸਿੰਘਾਂ ਲਾਹੇ ਤੁਰਕਾਂ ਵਾਲੇ ਘਾਨ ਵੱਡੇ
ਮੱਚੀ ਖ਼ੂਬ ਤਲਵਾਰ ਦੀ ਮਾਰ ਓਥੇ ਸ਼ਾਹੀ ਫ਼ੌਜ ਦੇ ਹੋਏ ਨੁਕਸਾਨ ਵੱਡੇ
ਸਿੰਘ ਜਾਏ ਵੜੇ ਲੋਹ ਗੜ੍ਹੀ ਅੰਦ੍ਰ ਬਾਹਰ ਹੋਏ ਕੱਠੇ ਮੁਸਲਮਾਨ ਵੱਡੇ
ਇਕ ਮਾਹ ਲੜੇ ਜਾਨਾ ਤੋੜ ਕਰਕੇ ਹੱਠ ਧਰਮ ਤੇ ਹੋ ਗ਼ਲਤਾਨ ਵੱਡੇ
ਕਿਲ੍ਹੇ ਵਿੱਚ ਲੜੇ ਬਾਜ ਸਿੰਘ ਬੈਠਾ ਬਾਹਰੋਂ ਤੁਰਕ ਭੀ ਜ਼ੁਲਮ ਕਮਾਨ ਵੱਡੇ
ਰਸਦ ਆਵਨੀ ਬਾਹਰ ਥੀਂ ਬੰਦ ਕੀਤੀ ਪਹਿਰੇ ਚਾਰ ਚੌਫੇਰ ਬਠਾਨ ਵੱਡੇ
ਮੁੱਕਾ ਖਰਚ ਡਾਢੇ ਸਿੰਘ ਤੰਗ ਹੋਏ ਡਿਠੇ ਮੌਤ ਦੇ ਆਨ ਨਸ਼ਾਨ ਵੱਡੇ
ਲੱਗੇ ਦੇਣ ਸਰਦਾਰ ਦਲੇਰੀਆਂ ਨੂੰ ਨਿੱਤ ਬੈਠ ਸੁਨਾਨ ਗਿਆਨ ਵੱਡੇ
ਸਿੰਘਾਂ ਘੱਤਿਆ ਜ਼ੋਰ ਅਰਦਾਸਿਆਂ ਤੇ ਪਾ ਵਾਸਤੇ ਦੁੱਖ ਸੁਨਾਨ ਵੱਡੇ
ਬੰਦਾ ਭੇਜ ਕਿਤੋਂ ਕਲ਼ਗੀ ਵਾਲਿਆ ਤੂੰ ਸਾਡੇ ਹੋਏ ਨੇ ਤੰਗ ਪਰਾਨ ਵੱਡੇ
ਸਾਡੀ ਕਰ ਸਹਾਇਤਾ ਏਸ ਵੇਲੇ ਲੱਗੇ ਅਸਾਂ ਦੇ ਮਗਰ ਸ਼ੈਤਾਨ ਵੱਡੇ
ਹੋਈ ਮਾਲਵੇ ਖਬਰ ਕਰਤਾਰ ਸਿੰਘਾ ਸਿੰਘ ਭਬਕ ਉੱਠੇ ਬਲਵਾਨ ਵੱਡੇ

ਲੋਹ ਗੜ੍ਹੀ ਵਿੱਚ ਘੇਰਿਆਂ ਹੋਇਆਂ ਸਿੰਘਾਂ ਨੂੰ ਮਲਵੱਈਆਂ ਨੇ ਆਕੇ ਛੁਡਾਨਾ ॥

ਘੇਰੇ ਸਿੰਘ ਆਏ ਵਿੱਚ ਲੋਹਗੜ੍ਹੀ ਦੇ ਦੇਸ ਮਾਲਵੇ ਖਬ੍ਰ ਇਹ ਜਾ ਹੋਈ
ਰਾਮ ਸਿੰਘ ਤਲੋਕ ਸਿੰਘ ਬੀਰ ਵੱਡੇ ਸੈਨਾ ਲੈ ਵੱਗੇ ਨ ਠਹਿਰਾ ਹੋਈ
ਛਤਾ ਸਿੰਘ ਤਖਤੂ ਭਗਤੂ ਸਿੰਘ ਗੋਰੇ ਨਿੱਤ ਜੰਗ ਦੀ ਜਿਨ੍ਹਾ ਅਦਾ ਹੋਈ
ਪਰਮ ਧਰਮ ਸਿੰਘ ਡੱਲੇਵਾਲੀ ਏਦੋ ਧਾਲੀਵਾਲ ਸੇਮੇਂ ਕਿਆਂ ਚਾ ਹੋਈ
ਨਗਾਹੀਆ ਸਿੰਘ ਦੁੱਲਵ ਝੱਟ ਆਨ ਮਿਲ ਜਾ ਸੈਨਾ ਸਿੰਘਾਂ ਦੀ ਬੇਅੰਤ ਹਾ ਹੋਈ
ਦਾਨ ਸਿੰਘ ਬੈਰਾੜ ਲੈ ਫ਼ੌਜ ਭਾਰੀ ਆਇਆ ਚੜ੍ਹ ਜਿਉਂ ਕਾਂਗ ਦਰਿਯਾ ਹੋਈ

ਫ਼ੌਜ ਸਿੰਘਾਂ ਦੀ ਬੰਨ੍ਹਕੇ ਚਾਰ ਪੱਲੇ ਗਿਰਦ ਜ਼ਾਲਮਾਂ ਦੇ ਝੱਟ ਆ ਹੋਈ
ਗੱਜ ਮਾਰਿਓਨੇ ਰਾਤੀਂ ਆਨਛਾਪਾ ਅੱਗੇ ਤੁਰਕ ਨੂੰ ਖ਼ਬਰ ਨ ਕਾ ਹੋਈ
ਸ਼ਾਹੀ ਫ਼ੌਜਨੂੰ ਹਿਲਜੁਲੀ ਪਾ ਦਿੱਤੀ ਬੁਰੀ ਫ਼ੌਜ ਤੁਰਕਾਨੀ ਦੇ ਭਾ ਹੋਈ
ਇਹ ਬਾਹਰਲੇ ਸਿੰਘਾਂਦੇ ਨਾਲ ਰੁੱਝੇ ਸੜਕ ਕਿਲੇਦੀ ਆਨ ਸਫ਼ਾ ਹੋਈ
ਝੱਟ ਨਿਕਲਗਏ ਸਿੰਘ ਕਿਲ੍ਹੇ ਵਿਚੋਂ ਸਿਰ ਤੁਰਕਦੇ ਫੇਰ ਦਬਾ ਹੋਈ
ਹੈਸੀ ਸਾਲ ਬਹੱਤ੍ਰ ਕਰਤਾਰ ਸਿੰਘਾ ਫ਼ੌਜ ਖ਼ਾਲਸੇ ਦੀ ਇਕ ਦਾ ਹੋਈ

ਲੁੱਟ ਮਾਰ ਕਰਨੀ ਮੁਲਕ ਵਿਚ ਸਿੰਘਾਂ ਨੇ ਤੇ ਪਿੱਛਾ ਕਰਨਾ ਸ਼ਾਹੀ ਫ਼ੌਜ ਨੇ ॥

ਸਿੰਘ ਨਿਕਲਗਏ ਲੋਹਗੜ੍ਹੀ ਵਿਚੋਂ ਰੱਬ ਫਾਹੀਓਂ ਜਾਨ ਛੁਡਾ ਦਿੱਤੀ
ਨਿਕਲ ਪਿੰਜਰੇ ਥੀਂ ਸ਼ੇਰ ਵਾਂਗ ਗੱਜੇ ਵਿਚ ਦੇਸ ਦੇ ਲੁੱਟ ਮਚਾ ਦਿੱਤੀ
ਮੁਸਲਮਾਨਾਂ ਨੇ ਸਿੰਘਾਂਦੇ ਮਾਰਨੇ ਨੂੰ ਪਿੱਛੇ ਬਾਦਸ਼ਾਹੀ ਫ਼ੌਜ ਲਾ ਦਿੱਤੀ
ਅੱਗੇ ਖ਼ਾਲਸਾ ਤੇ ਪਿੱਛੇ ਤੁਰਕ ਲੱਗੇ ਵਿਚ ਦੇਸਦੇ ਹਿਲਜੁਲੀਪਾਦਿੱਤੀ
ਸਿੰਘ ਸਤੇਹੋਏ ਲੁੱਟਮਾਰ ਕਰਦੇ ਘਰੀਂ ਦੁਸ਼ਮਨਾ ਗਰਦ ਉਡਾ ਦਿੱਤੀ
ਜਿੱਥੇ ਨਾਲ ਤਕਦੀਰ ਦੇ ਫਸ ਜਾਂਦੇ ਓਥੇ ਮਾਰਕੇ ਫ਼ੌਜ ਹਲਾ ਦਿੱਤੀ
ਲੈਣਾ ਮਿਲੇ ਆਰਾਮ ਨ ਖ਼ਾਲਸੇ ਨੂੰ ਅਹੀ ਕਿਸੇ ਨੇ ਬਦਦੁਆ ਦਿੱਤੀ
ਨਿਤਮਾਰੀਦੇਲੜਦਿਆਂਭਿੜਦਿਆਂਜੀ ਏਸੇਤਰਾਂਕੁੱਝ ਮੁਦਤਵਿਹਾਦਿੱਤੀ
ਸ਼ਾਹੀ ਫ਼ੌਜ ਜਾ ਉੱਤਰੀ ਬਾਗ਼ਾਂ ਵਾਲੇ ਡੇਰੇ ਲਾ ਕੇ ਛਾਵਨੀ ਪਾ ਦਿੱਤੀ
ਮਸਤੀ ਵਿਚ ਪੈ ਗਏ ਬੇਖ਼ਤ੍ਰ ਹੋਕੇ ਪੀ ਬੋਤਲਾਂ ਹੋਸ਼ ਭੁਲਾ ਦਿੱਤੀ
ਅੱਗੇ ਨੇੜੇਹੀ ਸਿੰਘ ਭੀ ਉੱਤਰੇ ਸਨ ਕਿਸੇ ਝੱਟਹੀ ਖ਼ਬਰ ਪੁਚਾ ਦਿੱਤੀ
ਪਏ ਸਿੰਘ ਮਝੈਲੀਏ ਸ਼ੇਰ ਵਾਂਗੂੰ ਮੱਲਵਈਆਂ ਨੇ ਧੂੜ ਧੁਮਾ ਦਿੱਤੀ
ਛਾਪਾ ਮਾਰਿਆ ਖ਼ਾਲਸੇ ਰਾਤ ਅੱਧੀ ਓਥੇ ਲਹੂ ਦੀ ਨਦੀ ਵਹਾ ਦਿੱਤੀ
ਜਾਲੀਦੀਨ ਪਛਾਨਕੇ ਬਾਜਸਿੰਘਨੇ ਸੁੱਕੀ ਮਾਰ ਤਲਵਾਰ ਲੰਘਾਦਿੱਤੀ
ਲੁੱਟ ਲਿਓ ਨੇ ਮਾਲ ਅਸਬਾਬ ਸਾਰਾ ਸ਼ਾਹੀ ਫ਼ੌਜ ਪੈਰੋਂ ਥੜਕਾਦਿੱਤੀ
ਜਦੋਂ ਫੇਰ ਆ ਤੁਰਕਦਾ ਜ਼ੋਰਪਿਆ ਸਿੰਘਾਂ ਪਿਛਾਂਨੂੰ ਵਾਗ ਭਵਾ ਦਿੱਤੀ
ਜੂਹ ਵਿਚ ਦੁਵਾਬੇ ਦੇ ਜਾ ਵੜੇ ਕਈਆਂ ਲੜਕੇ ਜਾਨ ਗਵਾ ਦਿੱਤੀ
ਜੱਝ ਵੜੇ ਪਹਾੜ ਕਰਤਾਰ ਸਿੰਘਾ ਰੱਬ ਸਿੰਘਾਂ ਨੂੰ ਬਿਪਤਾ ਪਾ ਦਿੱਤੀ

ਸਿੰਘਾਂ ਨੇ ਦੇਸ ਛੱਡਕੇ ਪਹਾੜੀਂ ਜਾ ਵੜਨਾ ॥

ਬਾਜਸਿੰਘ ਫ਼ਤਾਸਿੰਘ ਬੀਰ ਦੋਵੇਂ ਬੈਠੇ ਮੁਲਕ ਦੁਵਾਬੇਦਾ ਮੱਲ ਭਾਈ
ਕੁੱਝ ਸਿੰਘ ਪਹਾੜ ਨੂੰ ਚੜ੍ਹ ਗਏ ਗਏ ਦੇਸ ਵਿਚੋਂ ਪੈਰ ਹੱਲ ਭਾਈ
ਦਿੱਤਾਚਾੜ੍ਹ ਅਮੀਨਵਜ਼ੀਦਖ਼ਾਂਨੂੰ ਲਾਇਆ ਸੂਬੇ ਲਾਹੌਰ ਨ ਪੱਲਭਾਈ
ਮਾਝੇ ਚਾੜ੍ਹਦਿੱਤਾ ਬੇਟੇ ਜੈਨ ਖ਼ਾਂ ਨੂੰ ਨਾਲ ਤੋਪਖ਼ਾਨਾ ਦਿੱਤਾ ਘੱਲਭਾਈ
ਮਾਰਕੱਢਿਆ ਸਿੰਘਾਂ ਮਝੈਲੀਆਂਨੂੰ ਅੱਗੋਂ ਸੱਕਿਆ ਕੋਈ ਨ ਠੱਲ੍ਹ ਭਾਈ
ਲਿਆ ਕੋਟਪਠਾਨ ਗੁਰਦਾਸ ਪੁਰਾ ਪਾਈ ਖ਼ਾਨ ਵਜ਼ੀਦ ਤ੍ਰਥੱਲ ਭਾਈ
ਜਾਲੀ ਦੀਨ ਦੀ ਖ਼ਬਰਵਜ਼ੀਦਖ਼ਾਂਨੂੰ ਸੁਣਪਿਆ ਆ ਕਾਲਜੇ ਸੱਲ ਭਾਈ
ਬਾਜਸਿੰਘ ਤੇ ਬਾਜਦੇ ਵਾਂਗ ਟੁੱਟਾ ਵੈਰ ਲੈਨ ਨੂੰ ਆਇਆ ਚੱਲ ਭਾਈ
ਹੋਇਆਟਾਕਰਾਪਾਸਹੁਸ਼ਿਆਰਪੁਰਦੇ ਅੱਗੋਂਸਿੰਘਭੀਗਏਨ ਟੱਲ ਭਾਈ
ਓਥੇ ਸਾਥੀਆਂ ਸਣੇ ਸ਼ਹੀਦ ਹੋਏ ਪੇਸ਼ ਤੁਰਕਦਾ ਗਿਆ ਨ ਬੱਲ ਭਾਈ
ਦੇ ਜ਼ੋਰ ਤਰਾਵੜੀ ਵਾਲਿਆਂ ਨੇ ਖੋਹੀ ਆਨ ਸਰੰਦ ਸਵੱਲ ਭਾਈ
ਆਲੀਮਾਲੀਇਲਾਕੀਸਿੰਘਨੱਠਗਏ ਬਿਗੜਖ਼ਾਲਸੇਦੀਗਈਕੱਲਭਾਈ
ਪੈਰਸਿੰਘਾਂਦੇ ਹੱਲਗਏ ਦੇਸਵਿਚੋਂ ਸ਼ਾਹੀ ਫ਼ੌਜਪਾਇਆ ਤਰਥੱਲ ਭਾਈ
ਜਾਨਾ ਲੈਕੇ ਜਾ ਪਹਾੜ ਚੜ੍ਹੇ ਸੱਭੇ ਗਈ ਬਹਾਦਰੀ ਗੱਲ ਭਾਈ
ਘਰੀਂਮੁਸਲਮਾਨਾਂਈਦਾਂਫੇਰਹੋਈਆਂ ਲੱਗੇਕਰਨਜਲਸੇ ਰੱਲਰੱਲਭਾਈ
ਸਿੰਘ ਬੰਦੇ ਦੇ ਬਾਝ ਕਰਤਾਰ ਸਿੰਘਾ ਰਹੇ ਦੁੱਖ ਮੁਸੀਬਤਾਂ ਝੱਲ ਭਾਈ

ਸਿੰਘਾਂ ਨੇ ਦੁਖੀ ਹੋਕੇ ਸਤਿਗੁਰਾਂ ਅੱਗੇ ਅਰਦਾਸ ਕਰਨੀ॥

ਲਈ ਮੱਲ ਸਰੰਦ ਵਜ਼ੀਦ ਖ਼ਾਂ ਨੇ ਸ਼ਮਸਦੀਨ ਦੁਵਾਬੇਦੀ ਸ਼ਾਹੀਏ ਜੀ
ਸਿੰਘ ਜਾ ਪਹਾੜਾਂ ਦੇ ਵਿਚ ਲੁਕੇ ਹਾਲ ਅਗਲਾ ਆਖ ਸੁਨਾਈਏ ਜੀ
ਖ਼ੁਸ਼ੀ ਮੁਸਲਮਾਨਾ ਦੈਹ ਚੰਦ ਹੋਈ ਸਿੰਘ ਰੋਂਵਦੇ ਮਾਰਕੇ ਢਾਹੀਏ ਜੀ
ਕੱਠੇਹੋਕੇ ਕਰਨਅਰਦਾਸਿਆਂ ਨੂੰ ਸਤਿਗੁਰ ਅਸਾਂਨੂੰ ਆਨ ਬਚਾਈਏਜੀ
ਸਾਨੂੰਕਿਤੇਭੀਠਹਿਨਾਨਹੀਂਮਿਲਦਾ ਕਲਗੀਵਾਲਜ਼ਾਕਿਸਦਾਜਾਈਏਜੀ
ਗੰਦੇ ਬਾਝ ਹੋਏ ਅਸੀਂ ਤੰਗ ਡਾਢੇ ਬੰਦਾ ਈਦ ਦਾ ਚੰਦ ਦਖਾਈਏ ਜੀ
ਬੂਰਨਾਨਕ ਅੰਗਦ ਅਮ੍ਰਦਾਸ ਸਾਡੀ ਇਹਦਿਲਦੀ ਆਸ ਪੁਜਾਈਏ ਜੀ

ਅਸੀਂ ਵਿਚ ਮੁਸੀਬਤਾਂ ਫਸ ਗਏ ਦਯਾ ਕਰਕੇ ਆਪ ਛੁਡਾਈਏ ਜੀ
ਰਾਮਦਾਸ ਸਾਡੀਕਰੋਆਸਪੂਰੀ ਅਰਜਨਦੇਵਦਿਲਅਰਜ਼ਨੂੰਲਾਈਏਜੀ
ਛੇਵੇਂਪਾਤਸ਼ਾਹਤੁਰਕਜਿਓਂ ਮਾਰਿਓਨੀ ਤਿਵੇਂਹੁਣਭੀਮਾਰ ਮੁਕਾਈਏਜੀ
ਹਰਰਾਏ ਹਰੋਸਾਡੀ ਪੀੜ ਆਕੇ ਹਰਕ੍ਰਿਸ਼ਨਹੋਕ੍ਰਿਸ਼ਨਜਿਉਂਧਾਈਏਜੀ
ਜਿਵੇਂਧਰਮਜਾਂਦਾ ਤੁਸਾਂਰੱਖਲਿਆ ਨਾਵੇਂਪਾਤਸ਼ਾਹ ਅਸਾਂ ਰਖਾਈਏ ਜੀ
ਕਲਗ਼ੀਧਰ ਪਿਤਾ ਦਸਮੇਸ ਗੁਰੂ ਵਾੜੀ ਖ਼ਾਲਸੇ ਦੀ ਤੁਸਾਂਲਾਈਏਜੀ
ਬੂਟਾ ਲਾ ਹੱਥੀਂ ਹੁਣ ਕਰੋ ਰਾਖੀ ਪਈ ਸੁੱਕਦੀਏ ਪਾਣੀ ਪਾਈਏ ਜੀ
ਜਿਵੇਂ ਸੁਣਪੁਕਾਰ ਪ੍ਰਹਿਲਾਦ ਵਾਲੀ ਦੈਤਮਾਰਿਆ ਜਾਨ ਛੁਡਾਈਏਜੀ
ਲੰਕਾਵਿਚਜਾਕੇਦਹਿਸਿਰਮਾਰਿਓਈ ਤਿਵੇਂਜ਼ਾਲਮਾਂਜੜ੍ਹ ਗਵਾਈਏਜੀ
ਕੰਸਮੱਲ ਚੰਡੂਰ ਨੂੰ ਮਾਰ ਕਰਕੇ ਉਗ੍ਰਸੈਨ ਨੂੰ ਰਾਜ ਦਵਾਈਏ ਜੀ
ਰੱਖੀ ਲੱਜਿਆ ਜਿਵੇਂ ਦ੍ਰੋਪਦੀ ਦੀ ਵਿਚ ਸਭਾ ਦੇ ਚੀਰ ਵਧਾਈਏ ਜੀ
ਨਾਮਦੇਵਦੀ ਜਿਵੇਂ ਪੁਕਾਰਸੁਣਕੇ ਮੋਈ ਗਊ ਤੂੰ ਆਨ ਜਵਾਈਏ ਜੀ
ਤੁਸੀਂਆਪਨੀ ਲੱਜਿਆ ਆਪ ਰੱਖੋ ਬੇੜਾ ਰੁੜ੍ਹਦਾ ਪਾਰ ਲੰਘਾਈਏ ਜੀ
ਤੇਰੇ ਬਾਝ ਸਾਨੂੰ ਕੀਦਾ ਆਸਰਾਏ ਜਿਨੂੰ ਜਾਕੇ ਦੁੱਖ ਸੁਣਾਈਏ ਜੀ
ਡਾਢਾ ਤੰਗ ਕੀਤਾ ਪੰਥ ਜ਼ਾਲਮਾਂਨੇ ਮੁੱਢੋਂ ਇਨਾਂਦੀ ਜੜ੍ਹ ਪੁਟਾਈਏਜੀ
ਇਕਹੋਏਓਹਦੇਨਾਲ ਸਿੱਝਲਈਏ ਸਾਰੀਉਲਟਪਈ ਬਾਦਸ਼ਾਹੀਏਜੀ
ਨਾਲੇ ਹੋਵੇ ਕੋਈ ਸਾਡੇ ਸਿਰ ਉੱਤੇ ਫੇਰ ਕਰਕੇ ਹੱਥ ਵਖਾਈਏ ਜੀ
ਝੱਬ ਬੌਹੜਕਿਤੋਂ ਬਾਜਾਂਵਾਲਿਆਂਤੂੰ ਇਹਲਾਹਸਾਡੇ ਪਿਛੋਂ ਫਾਹੀਏਜੀ
ਦੇਹ ਸਿਦਕ ਜਾਂ ਹੋ ਸ਼ਹੀਦ ਮਰੀਏ ਲੜ ਸਾਮ੍ਹਣੇ ਜਾਨ ਵੰਜਾਈਏ ਜੀ
ਸੂਈ ਜੰਞ ਵਾਂਗੂੰ ਸਾਡਾ ਹਾਲਹੋਇਆ ਲਾੜੇਬਾਝਪਏ ਧੱਕੇ ਖਾਈਏਜੀ
ਹੋ ਨਖਸਮੇਂ ਅਸੀਂ ਕਰਤਾਰਸਿੰਘਾ ਨਾਲ ਦੁੱਖਾਂਦੇ ਦਿਨ ਬਤਾਈਏ ਜੀ

ਬੰਦੇ ਬਹਾਦਰ ਨੇ ਪਹਾੜੋਂ ਆਉਣਾ ਤੇ ਖ਼ੁਸ਼ੀ ਮਨਾਨੀ ਸਿੰਘਾਂ ਨੇ ॥

ਮਨ ਬੰਦੇ ਦਾ ਗੁਰੂ ਪਰੇਰ ਦਿੱਤਾ ਵਿਚ ਝੱਟ ਦੇ ਪੰਥ ਨੂੰ ਆ ਮਿਲਿਆ
ਦੇਖਸਿੰਘਾਂਨੂੰ ਲਾਲੀਆਂ ਚੜ੍ਹਗਈਆਂ ਜਿਵੇਂ ਸੰਤਨੂੰਅੰਤ ਖ਼ੁਦਾ ਮਿਲਿਆ
ਫੈਲਫੱਲਵਾਂਗੂੰਚਿਹਰੇਖਿੜਗਏ ਆਫ਼ਤਾਬਜਿਓਂਚਮਕਦਿਖਾਮਿਲਿਆ

ਸਿੰਘ ਵਾਂਗ ਚਕੋਰ ਦੇ ਖ਼ੁਸ਼ੀ ਹੋਏ ਜਿਵੇਂ ਚੰਦ ਮੱਥਾ ਚਮਕਾ ਮਿਲਿਆ
ਪਾਰਸ ਲਿਆ ਦਲਿੱਦਰੀ ਲੱਭਜਿਵੇਂ ਧਨਕੰਗਾਲੇਨੂੰ ਬੇਬਹਾ ਮਿਲਿਆ
ਦਿਣਔੜਦਿਆਂ ਖੇਤੀ ਸੁੱਕਦੀਨੂੰ ਮੇਘਸੌਣਦਾ ਜਿਸਤਰਾਂ ਛਾ ਮਿਲਿਆ
ਵਿਚਸਿੰਧਪਏ ਗ਼ੋਤੇ ਖ਼ਾਂਦਿਆਂ ਨੂੰ ਜਿਵੇਂ ਕੋਈ ਜਹਾਜ਼ ਦੁੜਾ ਮਿਲਿਆ
ਬਾਲੂਰੇਤਮੱਛੀਪਈਤੜਪਦੀਨੂੰ ਮਾਰਲਹਿਰਜਿਓਂਆ ਦਰਯਾ ਮਿਲਿਆ
ਬਾਰਾਂਬਰਸਦਾਭੋਗ ਬਨਬਾਸਜਿਵੇਂ ਦੁਖੀਭਰਤਨੂੰ ਰਾਮ ਭਰਾ ਮਿਲਿਆ
ਜਿਵੇਂਸੁੰਞੀਆਂਗੋਪੀਆਂਰੋਂਦੀਆਂਨੂੰ ਆਕਾਹਨਕਿਤੋਂਗਲ ਲਾ ਮਿਲਿਆ
ਨਾਲਭੁੱਖਦੇ ਭੁੱਖਿਆਂ ਮਰਦਿਆਂਨੂੰ ਖੀਰ ਕੋਈ ਛੱਨੇਵਿਚ ਪਾ ਮਿਲਿਆ
ਪਾਣੀਬਾਝਪਿਆਸਿਆਂਜਾਨਜਾਂਦੀ ਪਾਬਰਫ਼ ਗਲਾਸ ਉਠਾ ਮਿਲਿਆ
ਜਿਵੇਂਮੋਮਨਾਂਨੂੰ ਚੰਦ ਈਦਦਾਏ ਖੌਂਦ ਨਾਰ ਨੂੰ ਜਿਸਤਰਾਂ ਧਾ ਮਿਲਿਆ
ਬੰਦਾਸਿੰਘਾਂਨੂੰ ਤਿਵੇਕਰਤਾਰਸਿੰਘਾ ਬੜੇਚਿਰ ਪਿਛੋਂ ਫੇਰ ਆ ਮਿਲਿਆ

ਬੰਦੇ ਬਹਾਦਰ ਦੇ ਦੁਵਾਬੇ ਵਿਚ ਤੁਰਕਾਂ ਦੀ ਫ਼ੌਜ ਨਾਲ ਜੰਗ ਆਦਿਕ ॥

ਬੰਦਾ ਦੇਖਕੇ ਸਿੰਘਾਂ ਨੂੰ ਖ਼ੁਸ਼ੀ ਹੋਈ ਹੱਥ ਜੋੜਕੇ ਫ਼ਤ੍ਹਾ ਗਜਾਈਆਂ ਨੇ
ਗ਼ਮੀਦਿਲਾਂਤੋਂ ਜੱਟਹੀਦੂਰਹੋਗਈ ਮੁੜਮੂੰਹਾਂ ਤੇ ਲਾਲੀਆਂ ਆਈਆਂ ਨੇ
ਰਲਗੁਰੂ ਮਹਾਰਾਜਦਾ ਸ਼ੁਕਰਕੀਤਾ ਜੀ ਮੁਸੀਬਤਾਂ ਸਭ ਗਵਾਈਆਂਨੇ
ਓਸੇ ਵਕਤ ਕੜਾਹ ਪ੍ਰਸ਼ਾਦ ਕੀਤਾ ਸਿੰਘਾਂ ਖ਼ੁਸ਼ੀਆਂ ਖ਼ੂਬ ਮਨਾਈਆਂਨੇ
ਸਤਿ ਸ੍ਰੀ ਅਕਾਲਦੀ ਗੂੰਜ ਉੱਠੀ ਚੋਬਾਂ ਦੋਹਰੀਆਂ ਦੁੰਦਭੀਂ ਲਾਈਆਂਨੇ
ਫੁੱਲਮੀਂਹਦੇ ਵਾਂਗ ਬਰਸਾਇਓਨੇ ਤੋਪਾਂ ਖ਼ੁਸ਼ੀ ਦੇ ਵਿਚ ਚਲਾਈਆਂਨੇ
ਵਿਚਦੇਸ ਸਾਰੇ ਝੱਟਖ਼ਬਰਹੋਈ ਬੰਦੇ ਆਉਨ ਦੀਆਂ ਸੁਣ ਪਾਈਆਂਨੇ
ਦੂਰੋਂ ਨੇੜਿਓਂ ਰਲਕੇ ਸਿੰਘ ਚੱਲੇ ਆਏ ਕਰ ਚੁਫੇਰਿਓਂ ਧਾਈਆਂ ਨੇ
ਘਰੀਂਜ਼ਾਲਮਾਂਦੀਫੇਰ ਸੋਗਪੈਗਏ ਗਈਆਂਮੂੰਹਾਂਤੋਂ ਉੱਡ ਹਵਾਈਆਂਨੇ
ਚੱਲੇ ਛੱਡ ਅਗੇਤ੍ਰੇ ਘਰਾਂ ਤਾਈਂ ਪਿੰਡਾਂ ਵਿਚ ਬਰਬਾਦੀਆਂ ਛਾਈਆਂਨੇ
ਸਿੰਘ ਲੁਕੇ ਛਿਪੇ ਹੋਏ ਆਨ ਕੱਠੇ ਬੰਦਾ ਚੱਲਿਆ ਕਰ ਝੜਾਈਆਂਨੇ
ਪਹਿਲਾਂਵਿਚਦੁਵਾਬੇਦੇ ਆਨਵੜੇ ਘਰੀਂ ਮੁਸਲਮਾਨਾਂਲੁੱਟਾਂ ਪਾਈਆਂਨੇ
ਢੂੰਡ ਢੂੰਡ ਲੁੱਟੇ ਘਰ ਜ਼ਾਲਮਾਂ ਦੇ ਫੜ ਕੀਤੀਆਂ ਮਾਰ ਸਫ਼ਾਈਆਂ ਨੇ

ਵੰਦਾਸ਼ੇਰਵਾਂਗੂੰਪਿੰਡੀਂਆਣਵੜਿਆਪੱਈਆਂਦੇਸਦੇ ਵਿੱਚ ਦੁਹਾਈਆਂ ਨੇ
ਲਏ ਗਿਣਕੇ ਬਦਲੇ ਸਾਰਿਆਂਥੋਂ ਜਿੰਦਾਂ ਸੈਂਕੜੇ ਮਾਰ ਗਵਾਈਆਂ ਨੇ
ਸੱਮਸ ਖ਼ਾਂ ਕਸੂਰੀਏ ਖ਼ੌਫ਼ ਖਾ ਕੇ ਕਈ ਮੱਦਤਾਂ ਹੋਰ ਮੰਗਾਈਆਂ ਨੇ
ਬਸੀਗਾਮ ਨੇੜੇ ਸਿੰਘਾਂ ਨਾਲ ਆਕੇ ਸੂਰੂ ਕੀਤੀਆਂ ਓਸਲੜਾਈਆਂ ਨੇ
ਗ਼ੁਸੇਨਾਲ ਦੁਪਾਸੀਆਂ ਅਫ਼ਸਰਾਂ ਨੇ ਫ਼ੌਜਾਂ ਘੇਰ ਵੰਗਾਹਕੇ ਡਾਹੀਆਂ ਨੇ
ਬੜਾਜੰਗਹੋਇਆ ਲੱਥੇ ਘਾਨਕਈ ਜਾਨਾ ਜੋਧਿਆਂ ਲੜਵੰਜਾਈਆਂ ਨੇ
ਚੜ੍ਹੇਦਿਣ ਕਈ ਸੈਂਕੜੇਖੂਨ ਹੁੰਦੇ ਕੱਹੀਆਂਕਾਲਨੇ ਭੁਜਾ ਫੈਲਾਈਆਂ ਨੇ
ਲੱਖਾਂ ਮਾਵਾਂ ਦੇ ਪੁਤ ਸ਼ਹੀਦ ਹੋਏ ਜਿੰਦਾਂ ਮੌਤ ਨੇ ਕਈ ਖਪਾਈਆਂ ਨੇ
ਲੱਖਾਂ ਨਾਰੀਆਂ ਰੋਣ ਸੋਹਾਗ ਬਾਝੋਂ ਪੁੱਤਾਂ ਬਾਝ ਲਖਾਂ ਰੋਣਮਾਈਆਂ ਨੇ
ਜ਼ੁਲਮ ਕਰਚੁਗੱਤਿਆਂਪਾਪੀਆਂਨੇ ਪਾਈਆਂਮਜ਼੍ਹਬਾਂਵਿੱਚ ਜੁਦਾਈਆਂ ਨੇ
ਔਰੰਗਸ਼ਾਹਦੇਹੀਇਕਜ਼ੁਲਮਬਦਲੇਇਹਮੁਸੀਬਤਾਂਦੇਸ ਉਠਾਈਆਂ ਨੇ
ਘੱਤਵੈਰਗਿਆਹਿੰਦੂਮੁਸਲਮਾਨਾਂਲੜਖ੍ਹੂਹਣੀਆਂਗਾਲੀਆਂ ਭਾਈਆਂ ਨੇ
ਰੱਸਾਮੇਲਦਾ ਤੋੜਿਆ ਓਸ ਪਾਪੀ ਧੜੇ ਬਾਜ਼ੀਆਂ ਮੁਫ਼ਤ ਪਵਾਈਆਂ ਨੇ
ਲੜ ਭਿੜਕੇ ਦੇਸ ਬ੍ਬਾਦ ਹੋਇਆ ਰੱਬਾ ਤੇਰੀਆਂ ਬੇਪੱਰਵਾਹੀਆਂ ਨੇ
ਪਿੱਛੋਂ ਬਿਸਤ੍ਰੇਚੁੱਕ ਕਰਤਾਰਸਿੰਘਾ ਅੱਗੇ ਨਵੀਆ ਸਫ਼ਾਂ ਵਛਾਈਆਂ ਨੇ

ਸੂਬਿਆਂ ਨੇ ਜਲੰਧਰ ਜਾ ਉਤਰਨਾ ਤੇ ਬੰਦੇ ਬਹਾਦਰ ਨੇ ਕਰਤਾਰ ਪੁਰੇ ਡੇਰਾ ਲਾਨਾ
ਮਾਰਿਆ ਜਾਨਾ ਸ਼ੱਮਸ ਖ਼ਾਂ ਕਸੂਰੀਏ ਤੇ ਮੁਹੰਮਦ ਅਮੀਨ ਖ਼ਾਂ ਦਾ ॥

ਅੱਗੇਸਿੰਘਲੁਟਦੇਪਿਛੇਤੁਰਕਫਿਰਦੇ ਹੋਇਆ ਦੇਸਦਾਬੁਰਾਹਵਾਲ ਯਾਰੋ
ਭੇੜਸੰਢਿਆਂਦੇ ਖੌ ਬੂਝਿਆਂ ਦੇ ਦੇਸ ਲੁੱਟੀ ਦਾ ਹੋਇਆ ਕੰਗਾਲ ਯਾਰੋ
ਚੜ੍ਹੇਦਿਣਹੀ ਭਾਜੜਾਂਰਹਿਨਪੱਈਆਂ ਤੰਗ ਹੋਏ ਬੁੱਢੇਤਰਨਬਾਲ ਯਾਰੋ
ਸ਼ਾਹਕੋਟਤਲਵਨਨੂਰਮਹਿਲਗਿਰਦੇ ਹੋਏ ਕਈਆ ਜੰਗਜਦਾਲ ਯਾਰੋ
ਫਗਵਾੜੇ ਜਾਲੰਧਰਦੇ ਤੱਲਵੰਡੀ ਹੋਰ ਹਾਦੀਆ ਬਾਦ ਬੇ ਹਾਲ ਯਾਰੋ
ਸਿੰਘਾਂ ਲੁੱਟਖਾਧੇ ਗਾਓਂ ਹੋਰ ਕਈ ਬਹੁਤਾ ਚਿਰਰਹੀ ਏਹੋਚਾਲ ਯਾਰੋ
ਮੁਸਲਮਾਨ ਭੀ ਤੇ ਪਿਛਾ ਛੱਡ ਦੇ ਨ ਹੱਥ ਧੋ ਪੈ ਗਏ ਵਾਂਗਕਾਲ ਯਾਰੋ
ਅੱਗੋਂ ਸਿੰਘ ਭੀ ਮਰਨਤੇ ਰੁੱਠਰਹੇ ਆਇਆ ਦੇਸਦੇ ਭੌਂ ਭੁਚਾਲ ਯਾਰੋ

ਤੁਰਕਚਾਹੁੰਦੇਸਿੰਸਾਂਦਾਨਸ਼ਟਕੀਤਾਜ਼ੋਰਲਾਣ ਦੱਹੀਏ ਜੜ੍ਹਾਂ ਗਾਲ ਯਾਰੋ
ਬਹਿਣਦੇਣਨਸਿੰਘਾਂਨੂੰ ਅਮਨ ਕਰਕੇ ਦੇਣ ਤੰਗੀਆਂ ਨਿੱਤ ਚੰਡਾਲ ਯਾਰੋ
ਤੰਗ ਆਕੇ ਜੰਗ ਤੇ ਲੱਕ ਬਧਾ ਸਿੰਘਾਂ ਆਸਰਾ ਰੱਖ ਗੋਪਾਲ ਯਾਰੋ
ਜਿਵੇਂ ਜ਼ੁਲਮਕਰੂੰਦੇਤਿਵੇਂ ਚੇੜਚੜ੍ਹਦੀ ਵੱਢੇ ਛੇੜਿਆਂ ਬਾਝ ਨ ਵਜ਼ਾਲ ਯਾਰੋ
ਮੁਸਲਮਾਨ ਜਾਲੰਧਰ ਆਨ ਬੈਠੇ ਥੱਕ ਟੁੱਟ ਕੇ ਹੋ ਹਲਾਲ ਯਾਰੋ
ਸਿੰਘਾਂਹਟ ਕਰਤਾਰ ਪੁਰਲਾਏ ਡੇਰੇ ਗੀਤਗਾਉਂਦੇ ਬੈਠ ਅਕਾਲ ਯਾਰੋ
ਭਾਣਾਂ ਮੰਨਕੇ ਸਿਰਤੇ ਰਹਿਨ ਰਾਜ਼ੀ ਮਿਲੇ ਸੋਜੋ ਲਿਖਜਾ ਭਾਲ ਯਾਰੋ
ਸਿਖੀਸਿਦਕ ਨਬਾਹੀਏਨਾਲਕੇਸਾਂ ਅੱਗੇ ਗੁਰਾਂ ਦੇ ਕਰਨਸਵਾਲ ਯਾਰੋ
ਗੁਰਦੁਵਾਰਿਆਂ ਦੀ ਨਿੱਤ ਕਰਨ ਪੂਜਾ ਭੇਟਾਂ ਚਾੜ੍ਹਦੇਨੇ ਧਨਮਾਲ ਯਾਰੋ
ਕੁੱਝ ਦਿਨ ਜਾਂ ਬੈਠਿਆਂ ਬੀਤਗਏ ਹੁਣ ਅੱਗਲਾ ਸੁਣ ਲੌ ਹਾਲ ਯਾਰੋ
ਸ਼ਮਸਖ਼ਾਂ ਕਸੂਰ ਨੂੰ ਚੱਲਿਆ ਸੀ ਸ਼ਾਦੀ ਪੁੱਤਦੀ ਕਰਨ ਸੰਭਾਲ ਯਾਰੋ
ਕਿਸੇ ਆਣ ਕੇ ਬੰਦੇਨੂੰਖ਼ਬਰਦਿੱਦੀ ਬੰਦਾ ਉੱਠਿਆ ਮਾਰਕੇਛਾਲ ਯਾਰੋ
ਵਿੱਚ ਰਾਹ ਦੇ ਘੇਰਿਆ ਜਾ ਉਹਨੂੰ ਫ਼ੌਜ ਲੈ ਕੇ ਆਪਣੇ ਨਾਲ ਯਾਰੋ
ਗੱਈਪੇਸ਼ਨਾਹੀਂ ਨਾਲ ਬਹੁਤਿਆਂ ਦੇ ਬੰਦੇ ਮਾਰਿਆ ਮਾਰਕੇ ਢਾਲ ਯਾਰੋ
ਫੇਰ ਲਿਆ ਮੁਹੰਮਦ ਅਮੀਨ ਖ਼ਾਂਨੂੰ ਹੈਸੀ*ਹਾੜ ਤਿਹਤ੍ਰਵਾਂ ਸਾਲ ਯਾਰੋ
ਸੱਕੇ ਵੀਰ ਦੋ ਮੋਏ ਕਰਤਾਰਸਿੰਘਾ ਕੌਣ ਸੱਕਦਾ ਲਿਖੀਨੂੰਟਾਲ ਯਾਰੋ

ਬੰਦੇ ਬਹਾਦਰ ਨੇ ਦੁਵਾਬੇ ਥੋਂ ਚੜ੍ਹ ਕੇ ਮਾਝੇ ਨੂੰ ਸਰ ਕਰਨਾ ॥

ਬੰਦੇ ਦੇਸਦੇ ਚੁਣ ਸਰਦਾਰ ਮਾਰੇ ਕੀਤਾ ਜ਼ਾਲਮਾਂ ਦਾ ਫੜ ਨਾਸ ਜਾਨੀ
ਕੁੱਝ ਨੱਠ ਵਿੱਚੋਂ ਦਿੱਲੀ ਵੱਲ ਗਏ ਧਰ ਦਿਲਦੇ ਵਿੱਚ ਤਰਾਸ ਜਾਨੀ
ਬਾਜ਼ੀਫੇਰਸਿੰਘਾਂਲਈਜਿੱਤਸਾਰੀ ਪੁੱਠਾ ਪੈਗਿਆ ਤੁਰਕਦਾਤਾਸ ਜਾਨੀ
ਹੋਏ ਆਣ ਹਜ਼ਾਰਾਂ ਹੀ ਸਿੰਘ ਕੱਠੇ ਕੀਤੀ ਰੱਬ ਨੇ ਬੰਦ ਖ਼ਲਾਸ ਜਾਨੀ
ਸਿੰਘਆਣਬੰਦਈ ਭੀ ਹੋਏ ਕੱਠੇ ਜਿਹੜੇ ਯਾਰ ਕੜਾਹਦੇ ਖ਼ਾਸ ਜਾਨੀ
ਮੋਹਰੇਭੱਜਦਿਆਂਦੇਪਿੱਛੇਲੜਦਿਆਂਦੇ ਵਖ਼ਤਬਣੇ ਨ ਢੁੱਕਦੇਪਾਸ ਜਾਨੀ
ਮਾਝੇ ਵੱਲ ਝੜ੍ਹਾਈਆਂ ਕਰ ਲਈਆਂ ਕੰਮਕਰ ਦੁਵਾਬੇਦੇ ਰਾਸ ਜਾਨੀ

---

* ੧੭੭੨ ਦੇ ਸ਼ੁਰੂ ਵਿੱਚ ਜਹਾਂ ਦਾਰ ਨੂੰ ਮਾਰਕੇ ਗੱਦੀ ਤੇ ਫ਼ਰਖ਼ ਸੀਅਰ ਬੈਠ ਗਿਆਸੀ ॥

ਫ਼ਤਾਬਾਦ ਵੈਰੋਵਾਲ ਇਰਦ ਗਿਰਦੇ ਖੇਮਕਰਨ ਕਸੂਰ ਅਵਾਸ ਜਾਨੀ
ਲੁੱਟ ਮਾਰ ਸਾਰਾ ਦੇਸ ਸਰ ਕੀਤਾ ਆਏ ਪੱਟੀ ਨੂੰ ਨਾਲ ਹੁਲਾਸ ਜਾਨੀ
ਹੈਬਤਖ਼ਾਨ ਆਇਆ ਅੱਗੋਂ ਰੋਕਨੇਨੂੰ ਧਰਦਿਲਦੇਵਿੱਚ ਧਰਵਾਸ ਜਾਨੀ
ਕੀਤਾ ਸਾਮ੍ਹਣਾ ਪਹਿਰ ਕੂ ਖ਼ਾਲਸੇਦਾ ਭੱਜਾ ਛੱਡ ਕੇ ਫੇਰ ਹਰਾਸ ਜਨੀ
ਸਿੰਘਕਰਹੱਲਾਪੱਟੀ ਵਿੱਚਵੜੇ ਨਿੱਤ ਲੁੱਟਦੀ ਜਿਨ੍ਹਾਂਨੂੰ ਪਿਆਸ ਜਾਨੀ
ਫੇਰਖ਼ਾਨ ਪੈਰੀਂਆਪੇਆਨਡਿੱਗਾ ਪੱਲਾ ਗਲ ਤੇ ਮੂੰਹਲੈ ਘਾਸ ਜਾਨੀ
ਲੈਕੇ ਨਜ਼ਰ ਬੰਦੇ ਓਥੋਂ ਕੂਚ ਕੀਤਾ ਕੀਤੇ ਜ਼ਾਲਮਾਂ ਦੇ ਬੰਦ ਸਾਸ ਜਾਨੀ
ਸਿੰਘਾਂਆਨਅੰਮ੍ਰਿਤਸਰਲਾਏਡੇਰੇਕੀਤੀਵਿੱਚਦਰਬਾਰ ਅਰਦਾਸ ਜਾਨੀ
ਗੁਰੂ ਘਰਦਾ ਦਰਸ ਦੀਦਾਰ ਕਰਕੇ ਹੋਰ ਚਾੜ੍ਹਪ੍ਰਸ਼ਾਦ ਸੁਬਾਸ ਜਾਨੀ
ਬੈਠ ਸ਼ਬਦ ਪ੍ਰੇਮਦੇ ਨਾਲ ਪੜ੍ਹੇ ਕਰ ਗੁਰੂ ਮਹਾਰਾਜ ਪ੍ਰਕਾਸ਼ ਜਾਨੀ
ਮਿਲੇ ਬੰਦੇਨੂੰ ਫੇਰ ਕਰਤਾਰ ਸਿੰਘਾ ਤਰਨਤਾਰਨ ਦੇਜਾਕੇਪਾਸ ਜਾਨੀ

ਬੰਦੇ ਬਹਾਦਰ ਨੇ ਬਟਾਲੇ *ਗੁਰਦਾਸ ਪੁਰੇ ਨੂੰ ਸਰ ਕਰਨਾ॥

ਸਿੰਘਾਂ ਤਰਨਤਾਰਨ ਅੱਸ਼ਨਾਨ ਕਰਕੇ ਫੇਰ ਵੱਲ ਬਟਾਲੇਦੇਕੂਚ ਕੀਤਾ
ਰਾਹ ਵਿੱਚ ਨ ਛੱਡ ਦੇ ਕੋਈ ਆਕੀ ਧੌਣੋਂ ਜ਼ਾਲਮਾਨੂੰ ਫੜਲਹੂ ਪੀਤਾ
ਲਿਆਮੱਲ ਬਟਾਲਾ ਗੁਰਦਾਸਪੁਰਾ ਸਾਰੇਦੇਸ ਪਾਸੋਂਹਾਲਾਭਰ ਲੀਤਾ
ਰਾਵੀ ਤੀਕ ਬਠਾਕੇ ਮੁੜ ਸਿੱਕਾ ਛੜ੍ਹਾ ਗੜ੍ਹ ਡੇਹਰਾ ਤੇਜੇ ਆਦ ਮੀਤਾ
ਬੇਟ ਦੜਪਦੇ ਵਿੱਚ ਭੀ ਫੇਰ ਘੋੜਾ ਸਾਰੇ ਤੁਰਕ ਕੀਤੇ ਬੰਦੇਰੇਤ ਭੀਤਾ
ਸੂਬਾ ਚੁੱਪਕਰਰਿਹਾਕਰਤਾਰਸਿੰਘਾ ਹਰਨਡਰ ਜਾਵੇ ਜਿਵੇਂਦੇਖ ਚੀਤਾ

ਕਸ਼ਮੀਰ ਦੇ ਸੂਬੇ ਜ਼ਬਰ ਦਸਤ ਖ਼ਾਂ ਦਾ ਜੰਗ ਗੁਰਦਾਸਪੁਰ ਬੰਦੇ ਨਾਲ॥

ਬੰਦਾਵਿੱਚਗੁਰਦਾਸਪੁਰਜਾਬੈਠਾਖ਼ੌਫ਼ ਬਾਦਸ਼ਾਹ ਦਾ ਸਿਰੋਂ ਲਾਹੰਵਦਾ ਏ
ਸੂਬੇ ਖ਼ਾਨਉਮਰਾਵ ਖੁਵਾਰ ਕੀਤੇ ਸਿਰ ਕੋਈ ਨ ਮੂਲ ਉਠਾਵੰਦਾ ਏ
ਸੱਤ੍ਹਾਂ ਸੈ ਤ੍ਰਿਹੱਤ੍ਰ ਹਾੜ ਦੇ ਦਿਨ ਸੂਬਾ ਜਮੂੰ ਕਸ਼ਮੀਰ ਦਾ ਆਵੰਦਾ ਏ
ਕੂਚ ਕਰੀ ਜਾਂਦਾ ਦਿਲੀ ਵਲ ਹੈ ਸੀ ਡੇਰਾ ਵਿੱਚ ਲਾਹੌਰ ਆ ਲਾਵੰਦਾ ਏ
ਏਧਰ ਬੰਦੇ ਦੀ ਸੁਣ ਕੇ ਧੁਮ ਪਈ ਜੋਸ਼ ਦਿਲ ਓਦਾ ਝੱਟ ਖਾਵੰਦਾ ਏ

---

*ਬੰਦੇ ਬਹਾਦਰ ਨੇ ਦੋ ਕਿਲ੍ਹੇ ਆਪਨੇ ਕਾਇਮ ਕੀਤੇ ਸਨ ਗੁਰਦਾਸ ਪੁਰ ਤੇ ਪਠਾਨਕੋਟ ਬਹੁਤਾ ਰੇਹ ਗੁਰਦਾਸ ਪੁਰ ਵਿੱਚ ਸੀ॥

ਅਸਲਮ ਖ਼ਾਂ ਸੂਬੇ ਤਾਈਂ ਨਾਲ ਲੈ ਕੇ ਗੁਰਦਾਸਪੁਰੇ ਵੱਲ ਧਾਵੰਦਾ ਏ
ਜੰਗੀ ਅੱਠ ਹਜ਼ਾਰ ਸਪਾਹ ਚੰਗੀ ਘੇਰਾ ਕਿਲ੍ਹੇ ਤਾਈਂ ਆਣ ਪਾਵੰਦਾ ਏ
ਸਿੰਘ ਪੰਜ ਹਜ਼ਾਰ ਕੂ ਪਾਸ ਬੰਦੇ ਮੱਥਾ ਦੁਸ਼ਮਨਾ ਦੇ ਨਾਲ ਡਾਹਵੰਦਾ ਏ
ਦੋਹਾਂ ਪਾਸਿਆਂ ਤੋਂ ਜੰਗ ਆਣ ਮੱਚਾ ਤੁਰਤ ਆਪਨਾ ਜ਼ੋਰ ਦਖਾਵੰਦਾ ਏ
ਕੁਝ ਗਈ ਨ ਪੇਸ਼ ਕਰਤਾਰਸਿੰਘਾ ਸੂਬਾ ਦਿਲ ਥੀਂ ਫ਼ੇਰ ਘਬਰਾਵੰਦਾ ਏ

ਜ਼ਬਰ ਦਸਤ ਖ਼ਾਂ ਨੇ ਹਾਰ ਖਾਕੇ ਨੱਠਨਾ ॥

ਰਾਤ ਦਿਨ ਏਧਰ ਰਿਹਾ ਜੰਗ ਮੱਚਾ ਰੁੜ੍ਹ ਸੂਰਮੇ ਮੌਤ ਦਰਯਾ ਗਏ
ਟੁਟਾ ਕਿਲ੍ਹਾ ਨਾਹੀਂ ਦੋਹਾਂ ਸੂਬਿਆਂ ਥੀਂ ਦਿਨ ਲੜਦਿਆਂ ਕਈ ਵਿਹਾ ਗਏ
ਵਿਚ ਦੇਸ ਹੋਈ ਖ਼ਬਰ ਖਾਲਸੇ ਨੂੰ ਦੂਰ ਨੇੜਿਓਂ ਹੋ ਕੱਠੇ ਆ ਗਏ
ਪਏ ਚਾਰ ਚੁਫੇਰਿਓਂ ਜ਼ੋਰ ਦੇਕੇ ਮੁਸਲਮਾਨ ਸਾਰੇ ਘਬਰਾ ਗਏ
ਹੋਈ ਜਾਨ ਛੁਡਾਵਨੀ ਆਨ ਔਖੀ ਸਿੰਘ ਵੇਕੇ ਜ਼ੋਰ ਦਬਾ ਗਏ
ਅੰਤ ਨੱਠਨਾ ਪਿਆ ਲਾਹੌਰ ਵੱਨੀ ਕਈ ਸੈ ਸ਼ਪਾਹੀ ਮਰਵਾ ਗਏ
ਦੇ ਗਏ ਅਸਬਾਬ ਹਥਯਾਰ ਘੋੜੇ ਪਿੱਠਾਂ ਭੱਜਦੇ ਹੋਏ ਵਢਾ ਗਏ
ਮਾਰਨ ਆਏ ਸਨ ਖਾਕੇ ਮਾਰ ਗਏ ਰਾਹ ਜਾਦਿਆਂ ਪਤ ਲੁਹਾ ਗਏ
ਜ਼ਬਰ ਦਸਤ ਖਾਂ ਹੋਰੀ ਭੀ ਬਿਨਾ ਕੰਮੋਂ ਐਵੇਂ ਲੰਘਦੇ ਖੁੰਬ ਠਪਾ ਗਏ
ਲੁਟਨ ਸਿੰਘਾਂ ਨੂੰ ਆਏ ਕਰਤਾਰ ਸਿੰਘਾ ਸਗੋਂ ਪਤ ਆਬਰੂ ਲੁਟਾ ਗਏ

ਬੰਦੇ ਬਹਾਦਰ ਨੇ ਤੀਸਰੀ ਵਾਰੀ ਸਰੰਦ ਨੂੰ ਫ਼ਤੇ ਕਰਨਾ ॥

ਗਈ ਹੱਥਾਂ ਤੋਂ ਫੇਰ ਸਰੰਦ ਜਿੱਤੀ ਸਿੰਘਾਂ ਬੈਠਕੇ ਦਿਲੋਂ ਵਿਚਾਰ ਕੀਤਾ
ਚੱਲ ਮੱਲੀਏ ਚੜ੍ਹਕੇ ਖ਼ਾਲਸਾ ਜੀ ਮਤਾ ਸਿੰਘਾਂ ਨੇ ਵਿੱਚ ਦਰਬਾਰ ਕੀਤਾ
ਰਲ ਸਾਰਿਆਂ ਬੰਦੇ ਨੂੰ ਆਖਿਆ ਜਾ ਓਸੇ ਵਕਤ ਹੀ ਦਲ ਤੱਯਾਰ ਕੀਤਾ
ਧੌਂਸਾ ਮਾਰਕੇ ਵੱਲ ਸਰੰਦ ਚੱਲੇ ਫਤ੍ਹਾ ਗੱਜ ਕਰਤਾਰ ਕਰਤਾਰ ਕੀਤਾ
ਸੱਤਲੁੱਜ ਬਿਆਸ ਥੋਂ ਪਾਰ ਹੋਏ ਡੇਰਾ ਮੂਲ ਨਾ ਕਿਤੇ ਉਰਾਰ ਕੀਤਾ
ਮਾਰੋ ਮਾਰ ਕਰਦੇ ਨੇੜੇ ਜਾ ਢੁੱਕੇ ਉੱਡੀ ਗਰਦ ਅਸਮਾਨ ਗੁਬਾਰ ਕੀਤਾ
ਨਾਜ਼ਮ ਤਦੋਂ ਹਮੀਦ ਖ਼ਾਂ ਹੋਰ ਹੈਸੀ ਲਸ਼ਕਰ ਓਸ ਤੱਯਾਰ ਜਰਾਰ ਕੀਤਾ
ਤੋਪਾਂ ਲੈ ਮੁਕਾਬਲਾ ਖ਼ਾਲਸੇ ਦਾ ਸੂਬੇ ਨਿਕਲ ਸਰੰਦ ਥੀਂ ਬਾਹਰ ਕੀਤਾ

ਟੋਹਾਂਪਾਸਿਆਂਥੀ ਗੋਲਾਦਗਨਲੱਗਾਮਾਰੂਵੱਜਿਆਧੌਂਸ ਧੁਨਕਾਰ ਕੀਤਾ
ਨੇਕਲ ਸੂਰਮੇਜੰਗ ਮੈਦਾਨ ਰੁੱਝੇ ਨਹੀਂ ਜਾਨਾਂਦਾ ਕੁੱਝ ਪਿਆਰ ਕੀਤਾ
ਗੋਲੀਮੀਂਹ ਵਾਂਗੂੰਆਕੇ ਵਰ੍ਹਨਲੱਗੀਧੂੰਏਂ ਧੂੜਨੇ ਆ ਧੁੰਦੂਕਾਰ ਕੀਤਾ
ਦਿੱਤਾਆਨ ਚੌਫੇਰਿਓਂ ਜ਼ੋਰਤੁਰਕਾਂ ਬੜਾਸਿੰਘਾਂ ਦੇ ਤਾਈਂ ਬੇਜ਼ਾਰ ਕੀਤਾ
ਪੇਸ਼ ਜਾਵੰਦੀ ਕੁੱਝ ਨ ਖ਼ਾਲਸੇ ਦੀ ਤੋਪਾਂ ਸਭਦੇ ਤਾਈਂ ਲਾਚਾਰ ਕੀਤਾ
ਸਿੰਘ ਚੜ੍ਹ ਹੱਲੇ ਉੱਤੇ ਕਰਨ ਹੱਲਾ ਸੂਬੇ ਰੋਕ ਕੇ ਜ਼ੋਰ ਬੇ ਕਾਰ ਕੀਤਾ
ਦਿਨਗੁਜ਼ਰਗਿਆਸਾਰਾਲੜਦਿਆਂਨੂੰਦਿਲ ਦੋਹਾਂ ਦਲਾਂ ਬੇਕਰਾਰ ਕੀਤਾ
ਜੋਧੇਸੈਂਕੜੇ ਵਿੱਚਮੈਦਾਨਡਿੱਗੇ ਰਹਿਮ ਸਿੰਘਾਂ ਤੇ ਆਨ ਕਰਤਾਰ ਕੀਤਾ
ਸੂਬਾ ਸ਼ਾਮਦੀ ਪੜ੍ਹਨ ਨਮਾਜ਼ ਲੱਗਾ ਵੁਜ਼ੂ ਲਾਹਕੇ ਸਭ ਹੱਥਜ਼ਾਰ ਕੀਤਾ
ਸ਼ੇਹਰਸਿੰਘਦੀ ਨਜ਼ਰ ਪੈ ਗਿਆਦੂਰੋਂ ਕੰਮ ਸੂਰਮੇ ਹੋ ਹੁਸ਼ਿਆਰ ਕੀਤਾ
ਸੇਜਦਾਝੁੱਕਸੂਬਾਕਰਨਲੱਗਾਹੀਸੀ ਉੱਤੋਂਝੱਟਤਲਵਾਰਦਾ ਵਾਰ ਕੀਤਾ
ਕੱਦੂਵਾਂਗਅੱਹੁਮਾਰਿਆਸਿਰਲਾਹਕੇ ਇੱਕੋਵਾਰਦੇਨਾਲ ਕੰਮ ਪਾਰ ਕੀਤਾ
ਅੱਗੇ ਆਣਕੇ ਬੰਦੇ ਦੇ ਰੱਖ ਦਿੱਤਾ ਬੰਦੇ ਜੱਸ ਓਹਦਾ ਬਾਰ ਬਾਰ ਕੀਤਾ
ਇਹਦਲੇਰੀਆਂਸਿੰਘਾਂਦੇ ਵਿੱਚ ਹੀ ਨੇਸ਼ੇਰਮਰਦਨੇਵਾਰ ਪੁਰਕਾਰ ਕੀਤਾ
ਸੂਬਾਗਿਆ ਹਮੀਦਖਾਂਮਾਰਿਆਜਾਂ ਹੱਲਾ ਫੇਰ ਸਿੰਘਾਂ ਇੱਕੋਵਾਰ ਕੀਤਾ
ਭਾਂਜਖਾ ਨੱਠੇ ਮੁਸਲਮਾਨ ਸਾਰੇ ਨਹੀਂ ਸਾਹਮਣਾ ਕਿਸੇ ਸਰਦਾਰ ਕੀਤਾ
ਸਿੰਘ ਵੜੇ ਸਰੰਦ ਦੇ ਵਿੱਚ ਜਾਕੇ ਨਾਸ ਸ਼ਹਿਰ ਤਾਈਂ ਲੁੱਟਮਾਰ ਕੀਤਾ
ਮਾਰ ਕੱਢਿਆ ਦੇਸਤੋਂ ਹਾਕਮਾਂਨੂੰ ਸਰਮੁਲਕ ਸਾਰਾ ਤੀਜੀਵਾਰ ਕੀਤਾ
ਮਾਰਲੋਹਗੜ੍ਹੀਤੇਕਿਲਾਕਾਨੂੰਗੋਦਾ ਸਿੰਘਾਂਆਪਣੇਵਿਚ ਅਖ਼ਤ੍ਰਜ਼ਾਰਕੀਤਾ
ਗਿਆ ਸਾਲ ਬਤੀਤ ਤੇਹੱਤ੍ਰਵਾਂ ਭੀ ਬੰਦੇ ਸਿੰਘਾਂ ਉੱਤੇ ਉਪਕਾਰ ਕੀਤਾ
ਦੇਸ ਖ਼ਾਲਸੇ ਨੂੰ ਫੇਰ ਸੌਂਪ ਦਿੱਤਾ ਆਪ ਮੰਡੀ ਦੇ ਵੱਲ ਮੁਹਾਰ ਕੀਤਾ
ਸਿੰਘਾਂ ਸਾਂਭ ਪੰਜਾਬ ਕਰਤਾਰਸਿੰਘਾ ਮੁੜ ਧਰਮਦਾ ਫੇਰ ਜੈਕਾਰਕੀਤਾ

ਦੇਸ ਵਿਚ ਰੌਲਾ ਪੈ ਜਾਨਾ ਤੇ ਬੰਦੇ ਬਹਾਦਰ ਨੇ ਝੰਡਾ ਝੁਲਾਨਾ ਹਰਦੁਆਰ ਥੀਂ ਅਟਕ ਤਕ ॥

*ਤੀਜੀਵਾਰ ਪੰਜਾਬਨੂੰ ਫ਼ਤੇ ਕਰਕੇ ਬੰਦਾਗਿਆ ਪਹਾੜਦੀਦਾਇ ਬੇਲੀ

---

ਨੇ ਤੇ ਸਿੰਘ ਕਰ ਲੈਂਦੇ ਸਨ ਪਰ ਬੰਦੋਬਸਤ ਨਹੀਂ ਸਨ ਕਰ ਸਕਦੇ ਕਾਰਨ ਇਹ ਸੀ

ਨਾਲ ਖ਼ੁਸ਼ੀ ਦੇ ਕਰਨ ਗੁਜ਼ਰਾਨ ਲੱਗਾ ਮੰਡੀ ਬਾਲ ਬੱਚੇ ਵਿਚ ਜਾਏ ਬੇਲੀ
ਪਿੱਛੇ ਸਿੰਘਾਂ ਨੇ ਮੁਲਕ ਸੰਭਾਲ ਲਿਆ ਜ਼ੋਰ ਤੇਗ਼ ਦੇ ਨਾਲ ਦਬਾਏ ਬੇਲੀ
ਰਿਹਾ ਹਾਂ ਦੀ ਹੂੰ ਨ ਕਰਨ ਜੋਗਾ ਕੋਈ ਖਾਨ ਅਮੀਰ ਉਮਰਾਏ ਬੇਲੀ
ਦੇਸ ਵਿਚ ਨ ਤੁਰਕ ਸਰਦਾਰ ਰਹੇ ਦਿੱਤੇ ਬੰਦੇ ਨੇ ਚੁਣ ਮੁਕਾਏ ਬੇਲੀ
ਜਿਹੜੇ ਬਚੇ ਸੋ ਰਹੇ ਨ ਵਿਚ ਪਿੰਡਾਂ ਗਏ ਵੱਲ ਦਿੱਲੀ ਖੌਫ਼ ਖਾਏ ਬੇਲੀ
ਦਿੱਲੀ ਹੋ ਢਿੱਲੀ ਗਈ ਬਿਨਾ ਜ਼ੋਰੋਂ ਸਿਰ ਰਹੀ ਲਾਹੌਰ ਝੁਕਾਏ ਬੇਲੀ
ਦੋਵੇਂ ਤਖ਼ਤ ਬੰਦੇ ਫੜ ਝੂਣ ਦਿੱਤੇ ਰਿਹਾ ਜ਼ੋਰ ਦਾ ਮਾਨ ਨ ਕਾਏ ਬੇਲੀ
ਸੱਖਰ ਸਿਵੀ ਕੋਟਾ ਮੁਲਤਾਨ ਕਾਬਲ ਕਸ਼ਮੀਰ ਜੰਮੂੰ ਤਿਬਤਾਏ ਬੇਲੀ
ਪਿਆ ਗ਼ਦਰ ਸਾਰੇ ਵਿਚ ਦੇਸ ਆਕੇ ਬਾਦਸ਼ਾਹ ਗਿਆ ਘਬਰਾਏ ਬੇਲੀ
ਓਧਰ ਪਾ ਮਰ੍ਹੱਟਿਆਂ ਜ਼ੋਰ ਦਿੱਤਾ ਮਦਰਾਸ ਬੰਗਾਲ ਦਬਾਏ ਬੇਲੀ
ਹੱਨੇ ਹੱਨੇ ਉਤੇ ਹੋਈ ਆਨ ਮੀਰੀ ਕੌਣ ਕਿਸੇ ਨੂੰ ਕਹੇ ਦਬਕਾਏ ਬੇਲੀ
ਡਾਕੂ ਚੋਰ ਲੁਟੇਰਿਆਂ ਰਾਹਜ਼ਨਾ ਨੇ ਪਾਈ ਦੇਸ ਦੇ ਵਿਚ ਕਹਾਏ ਬੇਲੀ
ਬੰਦੋਬਸਤ ਨ ਕੋਈ ਭੀ ਹੋ ਸੱਕੇ ਦਿੱਤੀ ਖ਼ਾਲਸੇ ਕਲਾ ਭਵਾਏ ਬੇਲੀ
ਥਾਂ ਥਾਂ ਉੱਤੇ ਆਕੀ ਹੋ ਬੈਠੇ ਸੂਬਾ ਕੋਈ ਨ ਟਕੇ ਪੁਚਾਏ ਬੇਲੀ
ਦੋ ਬਰਸ ਰਿਹਾ ਪਿਆ ਇਹੋ ਰੌਲਾ ਰਿਹਾ ਫ਼ਰੁਖ਼ਸੀਯਰ ਜ਼ੋਰ ਲਾਏ ਬੇਲੀ
ਬੰਦੇ ਹਰਦੁਆਰ ਤੋਂ ਅਟਕ ਤੋੜੀ ਘੋੜਾ ਆਪਣਾ ਲਿਆ ਦੁੜਾਏ ਬੇਲੀ
ਮੂੰਹ ਕਰੇ ਜਿੱਧਰ ਦੇਸ ਸਰ ਹੋਵੇ ਅੱਗੋਂ ਕੋਈ ਨ ਪੈਰ ਅੜਾਏ ਬੇਲੀ
ਬਾਈਧਾਰ ਪਹਾੜ ਪਸ਼ੌਰ ਤੋੜੀ ਲਿਆ ਕੁੱਲ ਪੰਜਾਬ ਨਵਾਏ ਬੇਲੀ
ਕਿਤੇ ਜ਼ੋਰ ਤਲਵਾਰ ਦੇ ਧਮਾਂ ਪਾਇਆ ਕਰਾਮਾਤ ਕਿਤੇ ਦਖਲਾਏ ਬੇਲੀ
ਜਿੱਥੇ ਜੀ ਚਾਹੇ ਫਿਰੇ ਸੈਰ ਕਰਦਾ ਅੱਗੋਂ ਕੋਈ ਨ ਹੱਥ ਉਠਾਏ ਬੇਲੀ
ਕੀਤੇ ਸਿੱਖ ਪਹਾੜ ਦੇ ਲੋਕ ਬਹੁਤੇ ਸਿੰਘ ਲਏ ਬੰਦਈ ਸਜਾਏ ਬੇਲੀ
ਦੇਖ ਕਰਾਮਾਤਾਂ ਦੇਸ ਮਗਰ ਲੱਗਾ ਗੁਰੂ ਯਾਰ੍ਹਵਾਂ ਕਿਤੇ ਸਦਾਏ ਬੇਲੀ
ਕਲਗ਼ੀ ਜਿਗ਼ਾ ਤੋੜਾ ਰੱਖੇ ਸਿਰ ਉੱਤੇ ਸ਼ਾਹਾਂ ਵਾਂਗ ਸਿਰ ਛਤ੍ਰ ਝੁਲਾਏ ਬੇਲੀ

---

ਕਿ ਬੰਦਾ ਬਹਾਦਰ ਤੇ ਫ਼ਕੀਰ ਲੋਕ ਸੀ ਤੇ ਸਿੰਘ ਅਨਪੜ੍ਹ ਤੇ ਸਿੱਧੇ ਸਨ ਅੱਗੋਂ ਮੁਲਕ ਫਤੇ ਕਰ ਜਾਨਾ ਤੇ ਪਿੱਛੋਂ ਛੱਡੀ ਜਾਨਾ ॥

ਦਸਵਿਚ ਬਨਾਈਆ ਕਈ ਜਾਗ੍ਹਾ ਪੂਜਾ ਆਪਣ ਨਾਮ ਕਰਾਏ ਬੇਲੀ
ਉਤ੍ਹਾਂਜੰਮੂਓਂ ਪਾਸ ਰਿਆਸੀ ਦੇ ਜੀ ਵੱਡਾ ਗੁਰੂਦੁਆਰਾ ਸਦਾਏ ਬੇਲੀ
ਮੇਲਾ ਲੱਗਦਾ ਹੋਲੇਦਾ ਬੜਾ ਭਾਰਾ ਦੂਰ ਦੂਰ ਥੋਂ ਸੰਗਤਾਂ ਆਏਬੇਲੀ
ਸਿੰਘ ਪੂਜਦੇ ਜਾ ਬੰਦਈ ਉਹਨੂੰ ਹੁਣ ਤਕ ਮਹਿਮਾਂ ਅਧਕਾਏ ਬੇਲੀ
ਏਥੋਂਤੱਕਚੜ੍ਹਾਈਦੇ ਵਿਚਰਿਹਾ ਜਿਵੇਂ ਸਾਉਣਦੇਚੜ੍ਹਨਦਰਯਾਏ ਬੇਲੀ
ਜਿਤਵੱਲਗਿਆ ਕਿਸੇਰੋਕਿਆਨ ਆਇਆਸਭ ਵੱਲੋਂ ਫ਼ਤ੍ਹਾ ਪਾਏ ਬੇਲੀ
ਬਹੁਤਾ ਰਹੇ ਬੰਦਾ ਗੁਰਦਾਸਪੁਰੇ ਮੰਡੀ ਵਿਚ ਕਦੇ ਕਦੇ ਜਾਏ ਬੇਲੀ
ਹੁਣਬੰਦੇਦਾਆਨ ਕਰਤਾਰਸਿੰਘਾ ਹੋਇਆਜਿਵੇਂ ਜ਼ਵਾਲ ਸੁਨਾਏ ਬੇਲੀ

ਵਿੱਲੀ ਫ਼ਰੁੱਖਸੀਯਰ ਦੇ ਪਾਸ ਪੁਕਾਰ ਕਰਨੀ ਦੇਸ ਦਿਆਂ ਮੁਸਲਮਾਨਾਂ ॥

ਮੁਸਲਮਾਨ ਪੰਜਾਬ ਦੇ ਜਾ ਰੁੰਨੇ ਦਿੱਲੀ ਘੱਤਦੇ ਜਾ ਦੁਹਾਈ ਸ਼ਾਹਾ
ਸਿੰਘਾਂਚੁੱਕਿਆਬੜ੍ਹਾਅਧਮੂਲਹੈਜੀ ਓਹਨਾਂਜ਼ਾਲਮਾਂਰੱਯਤ ਸਤਾਈਸ਼ਾਹਾ
ਬੰਦਾਬੰਦਾ ਜਿਹਨੂੰ ਲੋਕ ਆਖ਼ਦੇ ਨੇ ਡਾਢੀ ਓਸਨੇ ਧੂੜ ਧੁਮਾਈ ਸ਼ਾਹਾ
ਤੇਰਾ ਖ਼ੌਫ਼ ਨ ਰਤੀਭੀ ਮੰਨਦਾ ਉਹ ਸਾਡੀ ਮਾਰਕੇਸੁੱਧ ਭੁਲਾਈ ਸ਼ਾਹਾ
ਰਿਹਾ ਕੋਈ ਨ ਖ਼ਾਨ ਸਰਦਾਰਆਕੀ ਅਹੀ ਓਸਨੇ ਤੇਗ਼ਚਲਾਈ ਸ਼ਾਹਾ
ਫੜਦੀਨਮੁਹੰਮਦੀਗ਼ਰਕ ਕੀਤਾ ਮੁਸਲਮਾਨਾਂਦੀ ਗਰਦ ਉਡਾਈ ਸ਼ਾਹਾ
ਲੁੱਟ ਪੁੱਟ ਸਾਨੂੰ ਬਰਬਾਦ ਕੀਤਾ ਨਿੱਤ ਰੱਖਦਾ ਗ਼ਦਰ ਮਚਾਈ ਸ਼ਾਹਾ
ਬਾਦਸ਼ਾਹ ਪੰਜਾਬਦਾ ਬਣ ਬੈਠਾ ਟਕਾ ਖਾਂਵਦਾ ਕਰ ਉਗਰਾਹੀ ਸ਼ਾਹਾ
ਬੈਠਾ ਮੱਲਕੇ ਤਖ਼ਤਲਾਹੌਰਦਾ ਓਹ ਹੁਣਦਿੱਲੀਨੂੰ ਤਾਕਲਗਾਈ ਸ਼ਾਹਾ
ਕਿਸੇ ਦਿਨਨੂੰ ਦਿੱਲੀਭੀਸਾਂਭਲਏਗਾ ਤੇਰੀਖੋਹਲਵੇਗਾਬਾਦਸ਼ਾਹੀਸ਼ਾਹਾ
ਭਲਾ ਲੋੜਦਾ ਜੇ ਕਰ ਝੱਬ ਹੀਲਾ ਕਰ ਛੱਡ ਨ ਬੇ ਪ੍ਵਾਹੀ ਸ਼ਾਹਾ
ਬੂਟਾ ਜੱਮਦਾ ਪੱਟਕੇ ਸੱਟ ਜੜ੍ਹੋਂ ਪਿੱਛੋਂ ਪੱਟਨਾ ਹੋਊ ਉਖਿਆਈ ਸ਼ਾਹਾ
ਫੜ ਦੀਨ ਸਾਡਾ ਬਰਬਾਦਕੀਤਾ ਓਹਦੀ ਵਾਗ ਨ ਕਿਸੇ ਭਵਾਈ ਸ਼ਾਹਾ
ਤੇਰੇਰਾਜਦੇਵਿਚਇਹ ਗ਼ਜ਼ਬਹੋਇਆ ਹੋਣੀਸੁੰਨਤਰਸੂਲ ਹਟਾਈਸ਼ਾਹਾ
ਕਿਤੇਬਾਂਗ ਨਮਾਜ਼ ਨ ਰਿਹਾ ਰੋਜ਼ਾ ਈਦਡਰਦਿਆਂਨਹੀਂ ਮਨਾਈਸ਼ਾਹਾ
ਢਾਹ ਮਕਬਰੇ ਮਸਜਦਾਂ ਖ਼ਾਨਗਾਹਾਂ ਕੀਤੀ ਓਸਨੇ ਖ਼ੂਬ ਸਫ਼ਾਈਸ਼ਾਹਾ

ਕੱਢ ਹੱਡੀਆਂ ਪੁਟਕੇ ਮੁਰਦਿਆਂ ਨੂੰ ਥਾਂ ਥਾਂ ਤ ਅੱਗ ਲਗਾਈ ਸ਼ਾਹ
ਜਾਣੇ ਰੱਬ ਬਲਾ ਇਸਲਾਮਉੱਤੇ ਕਿਹੜੇਦੇਸ ਵਿਚੋਂ ਚੜ੍ਹਆਈ ਸ਼ਾਹਾ
ਮੱਦਦ ਦੀਨਦੀ ਜੇ ਨ ਕਰੇਂਗਾ ਤੂੰ ਤੇਥੇ ਪਏਗਾ ਕਹਿਰ ਖੁਦਾਈਸ਼ਾਹਾ
ਚੱਲ ਹੋਵੇਂਗਾ ਵਿਚ ਦਰਗਾਹ ਝੂਠਾ ਰੋਜ਼ ਹਸ਼ਰ ਦੇ ਮੂੰਹਤੇਸ਼ਾਹੀ ਸ਼ਾਹਾ
ਮਿਲੇ ਦੋਜ਼ਖ਼ਾਂ ਵਿਚ ਅਜ਼ਾਬ ਤੈਨੂੰ ਭਰੂ ਨਹੀਂ ਰਸੂਲ ਉਗਾਹੀ ਸ਼ਾਹਾ
ਜੇ ਤਾਂ ਜੰਨਤਾਂ ਦੇ ਵਿਚ ਜਾਵਨਾਈਂ ਉੱਤੇ ਕਾਫ਼ਰਾਂਕਰ ਚੜ੍ਹਾਈ ਸ਼ਾਹਾ
ਝੰਡਾਸ਼ਰ੍ਹਾਦਾਡਿੱਗਿਆ ਖੜਾ ਕਰਦੇ ਕੇੜ੍ਹੀਗੱਲਨੂੰ ਤੂੰਢਿੱਗੀ ਢਾਹੀ ਸ਼ਾਹਾ
ਕੀ ਦੇਂਗਾ ਜਾ ਜਵਾਬ ਅੱਗੇ ਜਦੋਂ ਪਈ ਦਰਗਾਹੋਂ ਬੁਲਾਈ ਸ਼ਾਹਾ
ਡਾਢੀਫ਼ਰੁੱਖਸੀਯਰਨੂੰ ਤਮਕਲੱਗੀ ਬੀੜਾ ਧਰ ਤਲਵਾਰਟਕਾਈ ਸ਼ਾਹ
ਸਾਰੇ ਬੰਦੇਨੂੰ ਚੜ੍ਹ ਕਰਤਾਰ ਸਿੰਘਾ ਵੱਡੀ ਲਏ ਜਾਗੀਰ ਸੁਨਾਈ ਸ਼ਾਹ

ਬਾਦਸ਼ਾਹ ਨੇ ਬੀੜਾ ਧਰਨਾ ਵਿਚ ਕਚਹਿਰੀ ਦੇ ਵਾਸਤੇ ਪਕੜਨੇ ਬੰਦੇ ਦੇ ਤੇ ਸਲਾਹ ਦੇਣੀ ਵਜ਼ੀਰਾਂ ਨੇ ਫ਼ਰੁਖਸੀਯਰ ਨੂੰ ਕਿ ਗੁਰਾਂ ਦੇ ਮਹਿਲਾਂ ਨੂੰ ਆਖਕੇ ਖ਼ਤ ਲਿਖਵਾਓ ਵੱਲ ਬੰਦੇ ਦੇ ॥

ਜਦੋਂਮਾਰੀਆਂਬੋਲੀਆਂਮੁਸਲਮਾਨਾਂ ਗਈਆਂਸ਼ਾਹਦਾਜਿਗ੍ਰਜਲਾਏਜਾਨੀ
ਗੁੱਸਾਫ਼ਰੁੱਖਸੀਯਰ ਨੇ ਖਾ ਦਿਲਥੀਂ ਲਏਕੁੱਲ ਅਮੀਰ ਬੁਲਾਏ ਜਾਨੀ
ਸਯਦ ਸ਼ੇਖ਼ ਤੇ ਮੁਗ਼ਲ ਪਠਾਨ ਵੱਡੇ ਰਾਜਪੂਤ ਗਏ ਸੱਭੇ ਆਏ ਜਾਨੀ
ਆਪੋਆਪਣੇਬੈਠਗਏਓਹਦਿਆਂਤੇ ਬਾਦਸ਼ਾਹ ਨੂੰ ਅਦਬ ਬਜਾਏ ਜਾਨੀ
ਬੀੜਾ ਪਾਨ ਤੇ ਧੂਹ ਤਲਵਾਰ ਨੰਗੀ ਦੇ ਵਿਚ ਦਰਬਾਰ ਟਕਾਏ ਜਾਨੀ
ਕੱਠੇ ਹੋਏ ਅਮੀਰ ਵਜ਼ੀਰ ਸਾਰੇ ਸ਼ਾਹ ਸਬ ਨੂੰ ਆਖ ਸੁਨਾਏ ਜਾਨੀ
ਕਈ ਸੂਰਮਾ ਹੈ ਦਲੇਰ ਬਾਂਕਾ ਬੀੜਾ ਵਿਚ ਦਰਬਾਰ ਉਠਾਏ ਜਾਨੀ
ਜਿਹੜਾ ਜਾਕੇ ਬੰਦੇ ਨੂੰ ਮਾਰਆਵੇ ਦੇਸੋਂ ਕੱਢ ਜਾਂ ਬੰਨ੍ਹ ਲਿਆਏ ਜਾਨੀ
ਓਹਦਾਕਰਾਂ ਮੁਰਾਤਬਾਤੁਰਤਵੱਡਾ ਮੈਥੋਂਲਏ ਜਾਗੀਰ ਓਹਪਾਏਜਾਨੀ
ਸਿਰੇ ਪਾ ਦੇਵਾਂ ਵੱਡੀ ਕੀਮਤਾਂ ਦੇ ਆਖਾਂ ਖਾਕੇ ਕਸਮ ਖੁਦਾਏ ਜਾਨੀ
ਕੋਈ ਆਣ ਬੀੜਾ ਚੁੱਕੇ ਏਸਵੇਲੇ ਹੁਣੇ ਲਏ ਜਾਗੀਰ ਲਖਾਏ ਜਾਨੀ
ਐਠੇ ਖ਼ਾਨ ਉਮਰਾ ਦੀਵਾਨ ਸੂਬੇ ਕੋਈ ਵੱਲ ਬੰਦੇ ਚੜ੍ਹ ਜਾਏ ਜਾਨੀ
ਵੱਡੇ ਤੋਪਖ਼ਾਨੇ ਫ਼ੌਜਾਂ ਨਾਲ ਦੇਵਾਂ ਦੇਵਾਂ ਕੁੱਲ ਅਸਬਾਬ ਪੁਚਾਏ ਜਾਨੀ
ਪ.ਰੋਂ ਕਿਸੇ ਨ ਕੁੱਝ ਜਵਾਬਦਿੱਤਾ ਲਏ ਸਭ ਨੇ ਸਿਰ ਝੁਕਾਏ ਜਾਨੀ

ਬੰਦਾ ਦਿੱਸਦਾ ਸਭਨੂੰ ਕਾਲ ਵਾਂਗੂੰ ਕੌਣ ਸ਼ੇਰ ਨੂੰ ਬਾਂਹ ਫੜਾਏ ਜਾਨੀ
ਜਿਵੇਂ ਕਾਗਘੁਮਾਲੀਓਂ ਜਾਂਵਦੇਨੇ ਜਾਣ ਬੰਦੇ ਤੋਂ ਤਿਵੇਂ ਉਮਰਾਏ ਜਾਨੀ
ਦਿਲ ਕੰਬਦੇ ਸੁਣਕੇ ਨਾਮ ਓਹਦਾ ਕੌਣ ਜਾਕੇ ਜੰਗ ਮਚਾਏ ਜਾਨੀ
ਸੱਭੇ ਰਲਕੇ ਆਖਦੇ ਬਾਦਸ਼ਾਹ ਨੂੰ ਸਾਡੀ ਅਰਜ਼ਸੁਣੋਦਿਲ ਲਾਏ ਜਾਨੀ
ਓਹਦੇਨਾਲ ਨ ਕਿਸੇ ਬਸੱਰਜਾਣਾ ਬੰਦਾਬਾਦਸ਼ਾਹ ਬੁਰੀਬੁਲਾਏਜਾਨੀ
ਜਾਦੂਗਰ ਵੱਡਾ ਸਿੱਧ ਵਲੀ ਹੈਜੀ ਬੀਰ ਤਾਬਿਆ ਨਿੱਤ ਰਖਾਏਜਾਨੀ
ਓਹਚਾਹੇ ਪਹਾੜਨੂੰ ਗਰਦਕਰਦੇ ਸ਼ੌਹ ਵੱਗਦੇ ਪਿਛਾਂ ਉਲਟਾਏ ਜਾਨ
ਮੀਂਹ ਬੱਦਲਾਂ ਥੋਂ ਬਿਨਾਂ ਪਾ ਲਵੇ ਵਿਚ ਪਲਕ ਅੰਧੇਰ ਮਚਾਏ ਜਾਨੀ
ਮੁੱਦਾ ਜੋ ਚਾਹੇ ਸੋਈਓ ਕਰ ਲੈਂਦਾ ਕੌਣ ਗਿਣਕੇ ਸਿਰ ਖਪਾਏ ਜਾਨੀ
ਵਿਚ ਜੰਗਦੇ ਬੰਨ੍ਹ ਹਥਿਆਰ ਲੈਂਦਾ ਅੱਗ ਮੰਤ੍ਰੋਂ ਲਾਏ ਬੁਝਾਏ ਜਾਨੀ
ਜ਼ੋਰ ਪੀਰ ਫ਼ਕੀਰ ਸਭ ਲਾ ਥੱਕੇ ਪੇਸ਼ਕਿਸੇਦੀ ਮੂਲ ਨ ਜਾਇਜਾਨੀ
ਇਲਮ ਅਕਲ ਤੇ ਜ਼ੋਰ ਨ ਕੰਮ ਦੇਂਦੇ ਵੱਡੀ ਹੈ ਅਫ਼ਾਤ ਪੁਛਾਏ ਜਾਨੀ
ਬੜੇ ਬੜੇ ਸਰਦਾਰ ਜੋ ਗਏ ਚੜ੍ਹਕੇ ਦਿੱਤੇ ਓਸਨੇ ਖ਼ਾਕ ਰਲਾਏ ਜਾਨੀ
ਆਇਆ ਕੋਈ ਨ ਬੰਦੇਤੇ ਫ਼ਤਾਪਾਕੇ ਅਜਤੀਕਰਹੇ ਜ਼ੋਰਲਗਾਏ ਜਾਨੀ
ਅੱਗੇ ਮਾਰਿਆ ਓਸਨੇ ਬਾਦਸ਼ਾਹ ਨੂੰ ਪਈ ਦੇਸਦੇ ਵਿਚ ਕਹਾਏ ਜਾਨੀ
ਫ਼ੇਰ ਮੰਗ ਤੂੰ ਆਪਨੇ ਸਿਰਦੀ ਜੀ ਮਤਾਂ ਬੀਰਾਂ ਤੋਂ ਦੇ ਮਰਵਾਏ ਜਾਨੀ
ਸਾਡੀ ਮੰਨਲੈ ਜੇ ਭਲਾ ਚਾਹੁੰਦਾ ਤੂੰ ਅਸੀਂ ਦੇਂਵਦੇ ਨੇਕ ਸਲਾਹੇ ਜਾਨੀ
ਗੁੜਦਿੱਤਿਆਂ ਜੇਮੱਰਜਾਏ ਵੈਰੀ ਦਹੀਏ ਕਾਸਨੂੰ ਜ਼ਹਿਰ ਖੁਲਾਏ ਜਾਨੀ
ਹੱਥਨਾਲਜਿਹੜੀ ਗੰਢ ਖੁੱਲ੍ਹ ਜਾਵੇ ਕੌਣ ਦੰਦ ਦੇ ਨਾਲ ਖੁਲ੍ਹਾਏ ਜਾਨੀ
ਮਾਤਾਸੁੰਦ੍ਰੀ ਰਹੇ ਜੋ ਵਿਚ ਦਿੱਲੀ ਉਹਨੂੰ ਪੂਜਦੇ ਸਿੱਖ ਸਬਾਏ ਜਾਨੀ
ਓਹਦਾਆਖਿਆਕਿਸੇਨ ਮੋੜਨਾਈਂ ਸਿੰਘਮੰਨਦੇਜਿਵੇਂ ਫ਼ਰਮਾਏ ਜਾਨੀ
ਬੰਦੇ ਵੱਲਭੇਜੋ ਇਕ ਹੁਕਮਨਾਮਾ ਚਿੱਠੀ ਮਾਤਾਪਾਸੋਂ ਲਿਖਵਾਏ ਜਾਨੀ
ਬਾਦਸ਼ਾਹ ਤੋਂ ਕੋਈ ਜਾਗੀਰ ਲੈ ਲੈ ਵਿਚਦੇਸ ਨ ਗ਼ਦਰ ਮਚਾਏ ਜਾਨੀ
ਹਾਲਾਂ ਟਾਲੀਏ ਓਸਨੂੰ ਏਸ ਤਰਾਂ ਫੇਰ ਦੇਵਾਂਗੇ ਮਾਰ ਕਢਾਏ ਜਾਨੀ
ਮਾਤਾ ਲਿਖੇ ਜੇ ਬੰਦਾ ਨਾ ਮੰਨੇ ਹੋਰ ਲਾਂਗੇ ਬਨਤ ਬਨਾਏ ਜਾਨੀ

ਗੁਰ ਨਾਰੀ ਨੂੰ ਰਖਾਂਗੇ ਕੈਦ ਕਰਕੇ ਹੋਰ ਦਵਾਂਗੇ ਦੁੱਖ ਸਤਾਏ ਜਾਨੀ
ਫੇਰ ਆਪਣੀ ਲੋੜ ਨੂੰ ਸਿੰਘ ਸਾਰੇ ਈਨ ਮੰਨਕੇ ਲੈਣ ਛੁਡਾਏ ਜਾਨੀ
ਜੇਤਾਂ ਫੇਰ ਭੀ ਕੋਈ ਨ ਗੱਲ ਬਣੀ ਝੱਟ ਦੇਵਾਂਗੇ ਫ਼ੌਜ ਚੜ੍ਹਾਏ ਜਾਨੀ
ਖ਼ੁਸ਼ੀ ਹੋਂਵਦੇ ਮੂੜ੍ਹ ਕਰਤਾਰ ਸਿੰਘਾ ਫੋਕੇ ਦਿਲੀ ਪੁਲਾ ਪਕਾਏ ਜਾਨੀ

ਬਾਦਸ਼ਾਹ ਨੇ ਰਾਮ ਦਿਆਲ ਦੀਵਾਨ ਨੂੰ ਮਾਤਾ ਪਾਸ ਘੱਲਨਾ ਵਾਸਤੇ ਅਰਜ਼ ਦੇ ॥

ਰਾਮਦਿਆਲਨੂੰਬਾਦਸ਼ਾਹ ਸੱਦਕਹਿਆ ਮਾਤਾਸੁੰਦ੍ਰੀਦੇ ਪਾਸ ਜਾਈਏ ਜੀ
ਹੱਥ ਜੋੜਕੇ ਨਾਲ ਆਦਾਬ ਪਹਿਲਾਂ ਮੇਰੀ ਸੱਤਸਲਾਮ ਬੁਲਾਈਏ ਜੀ
ਜੋ ਆਖਦਾ ਮੈਂ ਤੁਸੀਂ ਸੁਣ ਲਵੋ ਪਾਸ ਮਾਤਾ ਦੇ ਜਾ ਸਮਝਾਈਏ ਜੀ
ਜਿਵੇਂਖ਼ਾਲਸਾ ਤੁਸਾਂਦਾਸਿੱਖ ਸੇਵਕ ਤਿਵੇਂਅਸੀਂਭੀਜਾਣਦੇ ਮਾਈਏਜੀ
ਸਾਡੇ ਵੱਡਿਆਂਦੇ ਉੱਤੇ ਗੁਰੂ ਨਾਨਕ ਦੇਖੋ ਕਿੱਤਨੀ ਦਯਾ ਕਮਾਈਏ ਜੀ
ਸਾਡੇਬਾਬੇ ਉੱਤੇ ਬੜੀਮਿਹਰਕੀਤੀ ਦਿੱਤੀ ਸੱਤਪੀੜ੍ਹੀ ਬਾਦਸ਼ਾਹੀਏਜੀ
ਮੇਰੇ ਸ਼ਾਹ ਬਹਾਦਰ ਸ਼ਾਹ ਤਾਈਂ ਸ਼ਾਹੀ ਦੱਸਵੇਂ ਗੁਰੂ ਦਵਾਈਏ ਜੀ
ਰਿਹਾਤਾਬਿਆ ਗੁਰਾਂਦੀ ਉਮਰਸਾਰੀ ਸਿੱਖੀ ਸਿਰਦੇਨਾਲ ਨਬਾਹੀਏਜੀ
ਮੈਂ ਤਾਬਿਆਦਾਰ ਹਾਂ ਗੁਰੂ ਘਰਦਾ ਗੋਦੀਮਾਤਾਜੀ ਆਪਣੀਪਾਈਏਜੀ
ਮੈਨੂੰ ਜਾਨਨਾਆਪਣਾਟਹਿਲਵਾਲਾ ਕੁੱਝਟਹਿਲ ਸੇਵਾ ਫ਼ਰਮਾਈਏਜੀ
ਪੁੱਤ ਮਾਪਿਆਂਨੂੰ ਹੁੰਦੇ ਇਕੋ ਜੇਹੇ ਇਹੋ ਗੱਲ ਚਲੀ ਮੁੱਢੋਂ ਆਈਏ ਜੀ
ਮਾਪੇ ਤਾੜਕੇ ਪੁੱਤਾਂ ਨੂੰ ਵਰਜ ਦੇਂਦੇ ਆਪੋ ਵਿਚ ਜੋ ਕਰਨ ਲੜਾਈਏ ਜੀ
ਦਯਾ ਕਰੋ ਤੇ ਬੰਦੇ ਨੂੰ ਵਰਜ ਲਵੋ ਡਾਢੀ ਓਸਨੇ ਧੂੜ ਧੁਮਾਈਏ ਜੀ
ਸਾਰਾ ਫੜਕੇ ਮੁਲਕ ਵੈਰਾਨ ਕੀਤਾ ਰੱਯਤ ਮੁਫ਼ਤਦੇਵਿਚਸਤਾਈਏਜੀ
ਜਿਹੜੇ ਵੈਰ ਲੈਣੇ ਸਨ ਲੈ ਬੈਠਾ ਵੈਰੀ ਮਾਰਕੇ ਗਰਦ ਉਡਾਈਏ ਜੀ
ਹੁਣਕਾਸਨੂੰਮੁਲਕਤੇਜ਼ੁਲਮਕਰਦਾ ਤੰਗ ਕਰੇ ਨ ਖ਼ਲਕ ਖ਼ੁਦਾਈਏਜੀ
ਇਕਥਾਂਬਹਿਕੇ ਹੁਣਰਾਜ ਕਰੇ ਜਾਗਾ ਚਿੱਤਜਿਹੜੀ ਓਹਦੇ ਭਾਈਏਜੀ
ਮੈਥੋਂ ਅੱਜ ਜਾਗੀਰ ਲਖਵਾਲਏ ਹੋਰ ਜ਼ਰ ਲੈਲਏ ਜਿੰਨੀ ਚਾਹੀਏਜੀ
ਨਿੱਤਤੁਸਾਂਦੀ ਭੀ ਸੇਵਾ ਕਰਾਂਗਾ ਮੈਂ ਹੋਵੇ ਲੋੜ ਸੋ ਆਖ ਸੁਣਾਈਏ ਜੀ
ਨਫ਼ਾ ਖੱਟਣਾ ਕੀ ਫ਼ਸਾਦ ਵਿਚੋਂ ਮਿਹਰ ਕਰ ਫ਼ਸਾਦ ਮਟਾਈਏ ਜੀ

ਜਿਵੇਂ ਬਾਜ਼ ਫ਼ਸਾਦਤੋਂ ਆਜਾਵੇ ਇਹ ਲਿਖਕੇ ਹੁਕਮ ਭਿਜਵਾਈਏਜੀ
ਜੋ ਲਿਖੇ ਸੋ ਕਿਸੇ ਨ ਮੋੜਨਾਏਂ ਲੁੱਟ ਮਾਰ ਤੋਂ ਮੁਲਕ ਬਚਾਈਏਜੀ
ਇਹ ਬਾਦਸ਼ਾਹੀ ਮਾਤਾ ਤੁਸਾਂ ਦੀ ਹੈ ਮੈਂ ਤਾਂ ਹਾਂ ਗ਼ੁਲਾਮ ਸਦਾਈਏਜੀ
ਏਸਤਰਾਂ ਦੀਆਂਗੱਲਾਂ ਬਾਦਸ਼ਾਹਨੇ ਵਿਚ ਦੁੱਧਦੇ ਜ਼ਹਿਰ ਮਲਾਈਏਜੀ
ਵਿਚ ਮੌਹਰੇ ਦੀਆਂ ਦੇਕੇ ਗੰਦਲਾਂ ਜੀ ਉੱਤੇ ਖੰਡ ਗਲੇਫ਼ ਝੜਾਈਏਜੀ
ਮਾਂਪਿਉਆਖਕੇ ਵੇਖਲੌ ਦਗ਼ਾਕਰਦੇ ਰੱਬਮੁਗ਼ਲਦੀ ਕਰੇ ਸਫ਼ਾਈਏਜੀ
ਕੁਝਲੈਭੇਟਾ ਰਾਮਦਿਆਲਆਇਆ ਅੱਗੇ ਮਾਤਾਦੇ ਆਣ ਰਖਾਈਏਜੀ
ਕਹੀਮਾਤਾਨੂੰਆਣਕਰਤਾਰਸਿੰਘਾ ਜਿਹੜੀਬਾਦਸ਼ਾਹ ਗੱਲ ਸਖਾਈਏਜੀ

ਮਾਤਾ ਸੁੰਦ੍ਰੀ ਜੀ ਨੇ ਖ਼ਤ ਲਿਖਣਾ ਵੱਲ ਬੰਦੇ ਬਹਾਦਰ ਦੇ ॥

ਮਾ ਦੀਵਾਨਕੀਤੀਅਰਜ਼ ਸ਼ਾਹਵੱਲੋਂ ਇਕਇਕਕਰ ਹਰਫ਼ਸੁਣਾਇਆਏ
ਮਾਤਾ ਸੋਚਕੀਤੀਕਿਸੇ ਗੱਲਦੀ ਨ ਸਾਹਬਚੰਦ ਨੂੰ ਤੁਰਤਬੁਲਾਇਆਏ
ਧੋਖਾਬਾਦਸ਼ਾਹਦਾਓਸਸਮਝਿਆ ਨ ਵਿਚ ਦੁੱਧਦੇ ਜ਼ਹਿਰਮਲਾਇਆਏ
ਬੰਦੇਵੱਲ ਚਾ ਖ਼ਤ ਲਿਖਵਾਨਲੱਗੀ ਜਿਵੇਂ ਸ਼ਾਹਦੇ ਦਿਲਨੂੰ ਭਾਇਆਏ
ਸਿਦਕੀਸਿੰਘਮਨੀਸਿੰਘਸਿੰਘਮੁੱਖਾ ਇਹਨਾਂਬਹੁਤਵਾਰੀ ਸਮਝਾਇਆਏ
ਮਾਤਾ ਲਿਖਨ ਦੀ ਲੋੜਕੀ ਹੈ ਤੈਨੂੰ ਬੰਦਾ ਸਮਝਤੂੰ ਪੁੱਤ ਪਰਾਇਆਏ
ਓਹਸਾਧ ਨਹੀਂਸਿੰਘਾਂਦੇ ਪੰਥਵਿਚੋਂ ਕਿਤੋਂਭੇਜਿਆ ਗੁਰਾਂਦਾਆਇਆਏ
ਓਹਪਾਹੁਲਦਾਸਿੱਖਨ ਸਹਿਜਧਾਰੀ ਨਹੀਂਖ਼ਾਲਸੇਨਾਲ ਰਲਾਇਆਏ
ਰੁੱਸ ਮੰਨਲਈ ਤਾਂਤੇ ਗੱਲ ਚੰਗੀ ਨਹੀਂਤਾਂਕੀ ਓਹਦੇ ਉਤੇ ਸਾਇਆਏ
ਜੇਤਾਂ ਸਿੰਘ ਹੋਵੇ ਲੱਖ ਜ਼ੋਰ ਤੇਰਾ ਮਾਤਾ ਸਮਝ ਲੈ ਸੱਚ ਸੁਣਾਇਆਏ
ਮਾਤਾਸੁੰਦ੍ਰੀ ਕੁੱਝ ਵਚਾਰਿਆ ਨ ਕਹਿਆ ਸ਼ਾਹ ਸੋ ਸਭ ਲਖਾਇਆਏ
ਨਾਲੇਲਿੱਖਤਾਗੁਰਾਂਦਾਸਿੱਖ ਹੈਂ ਤੂੰ ਕਹਿਣਾ ਮੰਨਣਾ ਤੁੱਧਨੂੰ ਆਇਆਏ
ਬਾਦਸ਼ਾਹਦੇ ਨਾਲ ਫ਼ਸਾਦ ਨ ਕਰ ਆਯਾਸ਼ਰਨਪੱਲਾ ਗਲਪਾਇਆਏ
ਲੁੱਟਮਾਰ ਕਰਨੀ ਹੁਣ ਛੱਡਾ ਦੇਹਤੂੰ ਦੁਖੀਰੋਂਵਦੀ ਪਈ ਰਿਆਇਆਏ
ਬਾਦਸ਼ਾਹਤੋਂ ਕੋਈ ਜਾਗੀਰ ਲੈ ਲੈ ਸੂਬਾ ਸਾਂਭ ਲੈ ਜੋ ਤੈਨੂੰਭਾਇਆਏ
ਖਾ ਸ਼ਾਂ ਬਹਿਕੇ ਰਾਜ ਕਰ ਸੁਖੀ ਹੁਣ ਕਾਸ ਨੂੰ ਸ਼ੋਰ ਮਚਾਇਆਏ

ਜਿਹੜੇ ਕੰਮ ਕਰਨੇ ਸਨ ਕਰ ਬੈਠੋਂ ਮਾਰ ਜ਼ਾਲਮਾਂ ਤਈਂ ਖਪਾਇਆ ਏ
ਸਯਦ ਮੁਗ਼ਲ ਪਠਾਨ ਰਜਪੂਤ ਡੋਗਰ ਫੜ ਰਾਜਿਆਂ ਤਾਈਂ ਨਚਾਇਆ ਏ
ਲਏ ਗਿਣ ਕੇ ਬਦਲੇ ਦੁਸ਼ਮਣਾਂ ਥੀਂ ਬੀਜ ਜ਼ੁਲਮ ਦਾ ਪਕੜ ਉਡਾਇਆ ਏ
ਕੀਤੇ ਕੰਮ ਤੂੰ ਸਭ ਸਪੱਤ੍ਰਾਂ ਦੇ ਗੁਰ ਸਿੱਖੀ ਦਾ ਫ਼ਰਜ਼ ਤੂੰ ਲਾਹਿਆ ਏ
ਕੀਤੀ ਪੰਥ ਦੀ ਬੜੀ ਸਹਾਇਤਾ ਤੂੰ ਝੰਡਾ ਜੱਗ ਦੇ ਵਿਚ ਝੁਲਾਇਆ ਏ
ਤੇਰੀ ਫਰਕ ਬਹਾਦਰੀ ਵਿਚ ਨਾਹੀਂ ਪੰਥ ਡਿੱਗਦਾ ਰੱਖ ਦਖਾਇਆ ਏ
ਅਸੀਂ ਹਾਂ ਬੜੇ ਖ਼ੁਸ਼ੀ ਤੁਧ ਉੱਤੇ ਮੰਨ ਲੈ ਜੋ ਸ਼ਾਹ ਫ਼ੁਰਮਾਇਆ ਏ
ਮੋਹਰ ਲਾ ਕਰ ਬੰਦ ਕਰਤਾਰ ਸਿੰਘਾ ਇਕ ਸਿੱਖ ਦੇ ਹੱਥ ਫੜਾਇਆ ਏ

ਹੋਣੀ ਦਾ ਵਰਤਨਾ ॥

ਸਿੱਖ ਚੱਲਿਆ ਖ਼ਤ ਲੈ ਵੱਲ ਬੰਦੇ ਹੋਣੀ ਨਾਲ ਹੀ ਕਦਮ ਉਠਾਂਵਦੀ ਏ
ਭੈੜੀ ਗ਼ਰਕ ਕਰਦੀ ਬਾਦਸ਼ਾਹੀਆਂ ਨੂੰ ਕਲਾਂ ਸੁੱਤੀਆਂ ਨਿੱਤ ਜਗਾਂਵਦੀ ਏ
ਕਹੀ ਚੰਦਰੀ ਏਸ ਨੂੰ ਬਾਣ ਪਈ ਕਿਤੇ ਲਾਂਵਦੀ ਕਿਤੇ ਬੁਝਾਂਵਦੀ ਏ
ਰਾਗ ਰੰਗ ਇਹਨੂੰ ਭੈੜੇ ਲੱਗਦੇ ਨੇ ਪਏ ਪਿੱਟਣੇ ਨਿੱਤ ਹੀ ਚਾਹੁੰਦੀ ਏ
ਉੱਤੇ ਸਭ ਦੇ ਆਣ ਕੇ ਵਰਤ ਜਾਂਦੀ ਨਹੀਂ ਕਿਸੇ ਦਾ ਲਿਹਾਜ਼ ਰਖਾਂਵਦੀ ਏ
ਪਹਿਲੇ ਹੱਥ *ਬ੍ਰਹਮਾਂ ਦੀ ਖਬਰ ਲਈ ਪਿੱਛੋ ਪੁਤ੍ਰੀ ਦੇ ਉਹਨੂੰ ਲਾਂਵਦੀ ਏ
ਮਹਾਂਦੇਵ ਪਿੱਛੇ ਲਾਈ ਖੂਬ ਭੰਡੀ ਝੋਟਾ ਓਸ ਨੂੰ ਪਕੜ ਬਨਾਂਵਦੀ ਏ
ਕਾਮਦੇਵ ਨੂੰ ਸ਼ਿਵਾਂ ਤੋਂ ਨਾਲ ਗੁੱਸੇ ਵਿਚ ਪਲਕ ਦੇ ਭਸਮ ਕਰਾਂਵਦੀ ਏ
ਰਾਮਚੰਦ ਵੱਡਾ ਅਵਤਾਰ ਹੋਇਆ ਓਹਦੇ ਮਗਰ ਕੇਕਈ ਨੂੰ ਲਾਂਵਦੀ ਏ
ਰਾਜ ਮਿਲਨ ਲੱਗਾ ਕੁੰਜੀ ਫੇਰ ਦਿੱਤੀ ਰਾਜੋਂ ਉਲਟ ਬਨਬਾਸ ਕਰਾਂਵਦੀ ਏ
ਸੀਤਾ ਆਖਦੇ ਜੱਗ ਦੀ ਮਾਤ ਭਾਈ ਦਹਿਸਿਰ ਬਣ ਕੇ ਆਣ ਚੁਰਾਂਵਦੀ ਏ
ਰਾਮਚੰਦ ਨੂੰ ਨਾਲ ਵੈਰਾਗ ਦੇ ਜੀ ਵਿਚ ਜੰਗਲਾਂ ਪਈ ਰੁਆਂਵਦੀ ਏ
ਰਾਜ ਜਾ ਸੁਗ੍ਰੀਵ ਨੂੰ ਦੇ ਦਿੱਤਾ ਬਾਲੀ ਮਾਰ ਕੇ ਬਾਨ ਗਰਾਂਵਦੀ ਏ
ਸੈਨਾਂ ਬਦ੍ਹਾਂਦੀ ਭਾਰੀ ਕਰ ਕੱਠੀ ਉੱਤੇ ਸਿੰਧ ਦੇ ਪੁਲ ਬਨ੍ਹਾਂਵਦੀ ਏ

---

*ਇਹ ਕੋਈ ਕਵੀ ਵੱਲੋਂ ਨ ਸਮਝ ਲਏ ਇਹ ਸਭ ਪੁਰਾਨਕ ਕਥਾ ਹਨ।

ਕਰ ਦੈਹਸਿਰੇ ਦਾ ਮਾਨ ਦੂਰ ਸਾਰਾ ਹਨੂਮਾਨ ਹੋ ਲੰਕ ਜਲਾਂਵਦੀਏ
ਕੁੰਭਕਾਨ ਜਹੇ ਮੇਘ ਨਾਦ ਬਲੀ ਵਿਚ ਪਲਕ ਦੇ ਮਾਰ ਗਵਾਂਵਦੀਏ
ਲਛਮਨ ਮੈਦਾਨ ਸ਼ਹੀਦ ਕੀਤਾ ਅਹੀ ਕਾਲਦੀ ਛੁਰੀ ਚਲਾਂਵਦੀਏ
ਸੀਤਾ ਗਈ ਚੋਰੀ ਵੀਰ ਲੜ ਮੋਇਆ ਰਾਮਚੰਦ ਦੇ ਭਾ ਬਨਾਂਵਦੀਏ
ਇਕ ਲੱਖ ਪੁੱਤ੍ਰ ਸਵਾ ਲੱਖ ਨਾਤੀ ਦਸੇ ਰਾਉਣ ਦੇ ਸਿਰ ਲੁਹਾਂਵਦੀਏ
ਕੁੱਲ ਦੈਂਤ ਦੀ ਕਰਕੇ ਨਾਸ ਸਾਰੀ ਫੜ ਸੋਨੇ ਦੀ ਲੰਕ ਲੁਟਾਂਵਦੀਏ
ਪੱਖਜਿਨ੍ਹਾਂਦਾ ਕ੍ਰਿਸ਼ਨਜੀ ਨਿੱਤਕਰਦੇ ਪਾਂਡੋ ਬਨਾਂ ਦੇ ਵਿਚ ਫਰਾਂਵਦੀਏ
ਪੰਜੇ ਬਲੀ ਦਰੋਪਤੀ ਪਾਸ ਬੈਠੇ ਵਿਚ ਸਭਾ ਦੇ ਨਗਨ ਕਰਾਂਵਦੀਏ
ਸਾਰਾਂਖੂਹਣੀਆਂ ਦਿੱਤੀਆਂ ਗਾਲਹੋਣੀ ਭੇੜਕੈਰਵਾਂ ਪਾਂਡਵਾਂ ਡਾਂਹਵਦੀਏ
ਇੱਲਾਂ ਖਾਧਾ ਨ ਮਾਸ ਦੁਰਯੋਧਨੇ ਦਾ ਦੇਹ ਖ਼ਾਕਦੇ ਵਿਚ ਰੁਲਾਂਵਦੀਏ
ਪਿਤਾਮਾਤਾ ਮਹਾਰਾਜ ਕ੍ਰਿਸ਼ਨਜੀਦੇ ਪੈਰੀਂ ਤਿਨ੍ਹਾਂ ਜ਼ੰਜੀਰ ਪਵਾਂਵਦੀਏ
ਜਰਾਸੰਧ ਸਸਪਾਲ ਤੇ ਕ੍ਰਿਸ਼ਨ ਤਾਈਂ ਸਣੇ ਮੱਲ ਚੰਡੂਰ ਕੁਹਾਂਵਦੀਏ
ਨੰਦਲਾਲ ਮਰਵਾਯਾ ਫਾਂਦਕੀ ਤੋਂ ਹਰਨ ਜਾਨਕੇ ਤੀਰ ਮਰਵਾਂਵਦੀਏ
ਭੀਲਾਂਗੋਪੀਆਂਖੋਹਲਈਆਂਅਰਜਨੇਥੀਂ ਹੋਣੀਸਭਦਾਮਾਨ ਗਵਾਂਵਦੀਏ
ਹਰੀਚੰਦ ਦਾਨੀ ਮਸ਼ਾਹੂਰ ਹੋਇਆ ਓਹਨੂੰ ਚੂੜ੍ਹਿਆਂ ਪਾਸ ਵਕਾਂਵਦੀਏ
ਚੰਦ ਗੁਰੂਦੀ ਨਾਰ ਤੇ ਭਰਮ ਗਿਆ ਮੱਥੇ ਓਸਦੇ ਦਾਗ਼ ਲਗਾਂਵਦੀਏ
ਹੋਣੀ ਵਰਤ ਗਈ ਜਦੋਂ ਜਾਦਵਾਂ ਤੇ ਜੱਦ ਜੱਗ ਤੋਂ ਮਾਰ ਮੁਕਾਂਵਦੀਏ
ਭੀਮ ਸੈਨ ਤੋਂ ਨਾਸ ਕਰੀਚਕਾਂ ਦਾ ਵਿਚ ਪਲ ਦੇ ਕਰ ਵਖਾਂਵਦੀਏ
ਇੰਦ੍ਰ ਲਿਆ ਸਰਾਪ ਜਾ ਗੋਤਮੇ ਥੀਂ ਉਹਨੂੰ ਭਗ ਹਜ਼ਾਰ ਬਖ਼ਸ਼ਾਂਵਦੀਏ
ਵਰਤੀ ਆਣਕੇ ਜਦੋਂ ਪਰੀਛਤੇ ਤੇ ਤੱਛਕ ਹੋਇਕੇ ਡੰਗ ਚਲਾਂਵਦੀਏ
ਪੰਜੇ ਪਾਂਡਵਾਂ ਸਣੇ ਦਰੋਪਤੀ ਦੇ ਵਿਚ ਬਰਫ਼ ਦੇ ਫੜ ਗਲਾਂਵਦੀਏ
ਵਰਤ ਗਈ ਆ ਬਿੱਕ੍ਰਮਾਂ ਜੀਤ ਉਤੇ ਉਹਦੇ ਹੱਥ ਤੇ ਪੈਰ ਵਢਾਂਵਦੀਏ
ਈਸਾ ਮੂਸਾ ਕੀਤੇ ਸਾਰੇ ਤੰਗ ਹੋਣੀ ਅੱਗ ਵਿਚ ਖ਼ਲੀਲ ਸੁਟਾਂਵਦੀਏ
ਦੋਵੇਂ ਹਸਨ ਹੁਸੈਨ ਅਮਾਮਜ਼ਾਦੇ ਆਪੋ ਵਿੱਚ ਹੀ ਢੁੱਕ ਲੜਾਂਵਦੀਏ
ਹੋਣੀ ਸ਼ੱਮਸ ਤੱਬਰੇਜ਼ ਦੀ ਖੱਲ ਲਾਹੀ ਮਨਸੂਰ ਨੂੰ ਸੂਲੀ ਝੜਾਂਵਦੀਏ

ਵਲੀ ਪੀਰ ਫ਼ਕੀਰ ਪੈਗੰਬ੍ਰਾਂ ਤੇ ਬੇ ਲਿਹਾਜ਼ ਹੋ ਹੱਥ ਉਠਾਂਵਦੀਏ
ਕੌਣ ਕੌਣ ਗਿਣਾਂ ਅੰਤ ਨਹੀਂ ਆਵੇ ਭਾਵੀ ਸਭ ਨੂੰ ਪਕੜ ਦਬਾਂਵਦੀਏ
ਏਸ ਸ਼ਾਹ ਫ਼ਕੀਰ ਨੂੰ ਇਕ ਕੀਤਾ ਸ਼ਰਮ ਕਿਸੇ ਤੋਂ ਮੂਲ ਨ ਖਾਂਵਦੀਏ
ਛੇੜਾਂ ਛੇੜੀਆਂ ਰੱਖਦੀ ਨਿੱਤ ਭੈੜੀ ਕਿਤੇ ਸਾਜਦੀ ਤੇ ਕਿਤੇ ਢਾਹਵਦੀਏ
ਕਿਤੇ ਪਿੱਛਲੇ ਸਾਜ਼ ਵਲ੍ਹੇਟ ਲੈਂਦੀ ਅੱਗੇ ਬਿਸਤਰੇ ਨਵੇਂ ਵਛਾਂਵਦੀਏ
ਬਾਦਸ਼ਾਹਾਂ ਨੂੰ ਕਰ ਫ਼ਕੀਰ ਦੇਂਦੀ ਸਿਰ ਫ਼ੱਕਰਾਂ ਛਤ੍ਰ ਝੁਲਾਂਵਦੀਏ
ਕਿਤੇਖਿੜੀ ਗੁਲਜ਼ਾਰ ਵੈਰਾਨਕਰਦੀ ਕਿਤੇਫੇਰ ਮੁੱਢੋਂ ਬਾਗ਼ ਲਾਂਵਦੀਏ
ਕਿਤੇ ਸੁਣਕੇ ਸੋਹਿਲੇ ਖ਼ੁਸ਼ੀ ਹੁੰਦੀ ਕਿਤੇ ਭੂੰਘੜੇ ਵੈਨ ਪੁਵਾਂਵਦੀਏ
ਕਿਤੇ ਮਾਂਗ ਸੰਧੂਰ ਸਿੰਗਾਰ ਲਾਂਦੀ ਕਿਤੇ ਸੋਗ ਦੇ ਸਾਜ ਸਜਾਂਵਦੀਏ
ਕਿਤੇ ਇਕ ਥੋਂ ਲੈਕੇ ਲੱਖ ਕਰਦੀ ਕਿਤੇ ਮੁੱਢ ਤੋਂ ਜੜ੍ਹਾਂ ਪੁਟਾਂਵਦੀਏ
ਸੁਲੇਮਾਨ ਜਹੇ ਸੁੱਟ ਤਖ਼ਤ ਉੱਤੋਂ ਭਠਿਆਰੀ ਦਾ ਭੱਠ ਝੁਕਾਂਵਦੀਏ
ਦਾਰਾਸ਼ਾਹ ਸਕੰਦਰ ਗਰਕ ਕੀਤੇ ਯੂਸਫ਼ ਜਿਹਾਂ ਨੂੰ ਹੱਟ ਵਕਾਂਵਦੀਏ
ਗੋਪੀ ਚੰਦ ਤੇ ਭਰਥਰੀ ਕਰ ਜੋਗੀ ਘਰ ਘਰ ਥੀਂ ਭੀਖ ਮੰਗਾਂਵਦੀਏ
ਕਿਤੇ ਸੋਗੀਆਂ ਭੈੜਿਆਂ ਰੋਗੀਆਂ ਨੂੰ ਨਿੱਤ ਰੋਂਦਿਆਂ ਝੱਟ ਹਸਾਂਵਦੀਏ
ਕਿਤੇਹਸਦਿਆਂਵਸਦਿਆਂ ਰਸਦਿਆਂਨੂੰ ਆਕੇਪਲਦੇ ਵਿਚ ਰੁਆਂਵਦੀਏ
ਸੌਣ ਫੁੱਲਾਂਦੀ ਸੇਜ ਤੇ ਰਾਣੀਆਂ ਜੋ ਕੱਢ ਸਤਰਥੀਂ ਗੋਹੇ ਚੁਗਾਂਵਦੀਏ
ਵਖ਼ਤ ਪਾਕੇ ਰਾਜਿਆਂ ਰਾਣਿਆਂ ਨੂੰ ਸਿਰ ਟੋਕਰੀ ਘਾਹ ਖੁਤਾਂਵਦੀਏ
ਕਿਤੇ ਪੱਟਦੀ ਤੇ ਕਿਤੇ ਲਾਂਵਦੀਏ ਕਿਤੇ ਰੋੜ੍ਹਦੀ ਕਿਤੇ ਤਰਾਂਵਦੀਏ
ਭਾਵੀ ਰੱਬਦੀ ਵੇਖ ਕਰਤਾਰਸਿੰਘਾ ਉੱਤੇ ਬੰਦੇ ਦੇ ਕਿਸਤਰਾਂਆਂਵਦੀਏ

ਮਾਤਾ ਸੁੰਦ੍ਰੀ ਜੀ ਦਾ ਖ਼ਤ ਪੜ੍ਹਕੇ ਗੁੱਸਾ ਕਰਨਾ ਬੰਦੇ ਨੇ ॥

ਖ਼ਤ ਮਾਤਾਦਾ ਸਿੱਖ ਨੇ ਜਾ ਦਿੱਤਾ ਹੱਥ ਜੋੜ ਕਰਕੇ ਨਮਸਕਾਰ ਬੇਲੀ
ਬੰਦੇਝੱਟਪੜ੍ਹਾਮਜ਼ਮੂਨਸੁਣਿਆ ਚਿਹਰਾ ਹੋਗਿਆਵਾਂਗ ਅੰਗਿਆਰਬੇਲੀ
ਹੋਲੀ ਆਣਕੇ ਬੁੱਧ ਨੂੰ ਫੇਰ ਗਈ ਰਹੀ ਕੁਝ ਨ ਸੁੱਧ ਵਿਚਾਰ ਬੇਲੀ
ਅੱਖਾਂਲਾਲਹੋਈਆਂ ਚਿਹਰੇਵੱਟਪਏ ਬੰਦਾਬੋਲਿਆ ਵਿਚਦਰਬਾਰ ਬੇਲੀ
ਗਿੱਚੀਪਿੱਛੇਹੈ ਮੱਤ ਜ਼ਨਾਨੀਆਂਦੀ ਲੱਥੀ ਚੜ੍ਹੀਦੀ ਕੋਈ ਨ ਸਾਰ ਬੇ

ਖਾਣਾਪਹਿਨਣਾ ਭੋਗਬਲਾਸਕਰਨਾ ਰੋਣਾ ਰੁੱਸਣਾਨਾਰਦੀ ਕਾਰ ਬੇਲੀ
ਖ਼ੱਤ ਲਿਖਦਿੱਤਾ ਝੱਟਵੱਲਮੇਰੇ ਦਿਲੋਂ ਮਾਨ ਗੁਰਿਆਈ ਦਾ ਧਾਰ ਬੇਲੀ
ਜਿਵੇਂਮੁੱਲਮੈਂਕਿਸੇਦਾਲਿਆਹੋਇਆ ਮੂੰਹੋਂਬਕਨਲੱਗਾਇਕੋਵਾਰਬੇਲੀ
ਮਾਈਜਾਣਦੀਕੀ ਛਲਤੁਰਕਦੇ ਨੂੰ ਭੋਲੀਭਾਲੀ ਵਿਚਾਰੜੀ ਨਾਰ ਬੇਲੀ
ਕਰ ਮਾਤਾ ਮਾਤਾ ਮੱਤ ਮਾਰ ਲਈ ਤੁਰਕ ਬੜੇ ਦਾਈਬੁਰਿਆਰ ਬੇਲੀ
ਹੋਰ ਕਈ ਗੱਲਾਂ ਗੁੱਸੇਨਾਲਕਹੀਆਂ ਏਥੇਲਿੱਖਣਾ ਨਹੀਂਦਰਕਾਰ ਬੇਲੀ
ਇਹਬੋਲੀਆਂ ਸੁਣਕਰਤਾਰਸਿੰਘਾ ਦਿਲਸਿੰਘਾਂਦੇ ਰਹੇ ਜੋਸ਼ ਮਾਰਬੇਲੀ

ਬੰਦੇ ਨੇ ਮਾਤਾ ਸੁੰਦ੍ਰੀ ਨੂੰ ਖ਼ਤ ਦਾ ਜਵਾਬ ਦੇਣਾ ॥

ਬੰਦੇ ਮੋੜਕੇ ਖ਼ਤਦਾ ਜਵਾਬਦਿੱਤਾ ਸੁਣੀਂ ਗੱਲ ਤੂੰ ਲਾਕੇਧਿਆਨ ਮਾਈ
ਤੂੰ ਸੋਚਵਿਚਾਰ ਨਹੀਂਕੁਝਕੇ ਤੀ ਨਹੀਂ ਢੂੰਡਿਆ ਨਫ਼ਾ ਨੁਕਸਾਨ ਮਾਈ
ਬੁਰਾ ਕੰਮ ਕੀਤਾ ਮੇਰੇ ਵਲ ਐਵੇਂ ਖ਼ਤ ਲਿੱਖਤਾ ਹੋ ਅੰਞਾਨ ਮਾਈ
ਮੁੜਲਿੱਖਣਾ ਕਦੇ ਨ ਵੱਲ ਮੇਰੇ ਕਹਿਣ ਲੱਖਵਾਰੀ ਮੁਸਲਮਾਨ ਮਾਈ
ਮੇਰੇਉੱਤੇਕੀ ਤੁਸਾਂਦਾ ਹੈ ਦਾਹਵਾ ਕਰੀਂ ਨ ਗੁਰਿਆਈਦਾ ਮਾਨ ਮਾਈ
ਸਾਂ ਕਦੋਂ ਮੈਂਤੁਸਾਂਦਾ ਸਿੱਖਬਣਿਆਂ ਲੱਗੀਸਿੱਖਸਿੱਖਕਰਬੁਲਾਨ ਮਾਈ
ਨਹੀਂ ਸਿੱਖਮੈਂ ਗੁਰੂਗੋਬਿੰਦਸਿੰਘ ਦਾ ਇਹੋ ਸੱਚਦੀ ਗੱਲਤੂੰ ਜਾਨ ਮਾਈ
ਮਿਲੇ ਠੀਕਸਨ ਵਿਚ ਨਦੇੜ ਮੈਨੂੰ ਜ਼ਰਾ ਹੋਈਸੀ ਜਾਨ ਪਛਾਨ ਮਾਈ
ਇਕਦਿਨਆਕੇ ਮੇਰੇਵਿਚਡੇਰੇ ਓਹਨਾਂਪਾਇਆਸੀਇਹ ਫ਼ਰਮਾਨਮਾਈ
ਸਾਡੇ ਪੁੱਤ੍ਰਾਂ ਦੇ ਸਾਨੂੰ ਵੈਰ ਲੈਦੇ ਸਾਡੇ ਸਿਰ ਤੂੰ ਕਰ ਅਹਿਸਾਨ ਮਾਈ
ਮੇਰੇ ਦਿਲ ਦਲੀਲ ਚਰੋਕਣੀ ਸੀ ਵੇਖਾਂ ਚੱਲ ਪੰਜਾਬ ਦੇ ਸ਼ਾਨ ਮਾਈ
ਨਾਲੇਉਨ੍ਹਾਂਭੀਆਖਿਆਬਹੁਤਵਾਰੀ ਮੈਂਛੱਡਆਇਆ ਹਿੰਦੁਸਤਾਨਮਾਈ
ਹੁਣ ਤੱਕ ਮੈਂ ਤੁਸਾਂ ਦੇ ਕੰਮ ਕੀਤੇ ਵੈਰੀ ਚੁਣ ਮਾਰੇ ਵੱਡੇ ਖ਼ਾਨ ਮਾਈ
ਵੈਰ ਵੈਰੀਆਂਤੋਂ ਗਿਣਗਿਣ ਲਏ ਲਾਹੇ ਮਾਰਕੇ ਤੁਰਕ ਦੇ ਘਾਨ ਮਾਈ
ਹੁਣ ਕਰਾਂਗਾ ਜੋ ਮੇਰੇ ਮਨਆਵੇ ਏਸ ਗੱਲਦਾ ਸਮਝ ਬਿਆਨ ਮਾਈ
ਤੁਸੀਂ ਸਿੰਘ ਮੈਂ ਵੈਸ਼ਨੋ ਸਾਧ ਹਾਂ ਜੀ ਮੈਨੂੰ ਜਾਨਦਾ ਕੁੱਲਜਹਾਨਮਾਈ
ਮੇਰੀ ਗੱਲ ਦੇ ਵਿਚ ਨ ਦਖ਼ਲ ਦੇਣਾ ਸੋਚ ਹੋਕੇ ਚਤ੍ਰ ਸੁਜਾਨ ਮਾਈ

ਕੌਣ ਕਿਸੇਦੇ ਆਖਿਆਂ ਛੱਡਦੇਂਦਾ ਦੇਸ ਜਿੱਤ ਕਰ ਜੰਗ ਮੈਦਾਨਮਾਈ
ਮੈਨੂੰ ਕੌਣ ਜਾਗੀਰ ਹੈ ਦੇਣ ਵਾਲਾ ਮੈਂ ਲਿਆ ਪੰਜਾਬ ਲਾ ਤਾਨਮਾਈ
ਨਾਲ ਤੇਗ਼ਦੇ ਲਾਂਗਾ ਖੋਹ ਦਿੱਲੀ ਨੱਠ ਜਾਣਗੇ ਮੁਗ਼ਲ ਪਠਾਨ ਮਾਈ
ਦਿੱਤੀਕਿਸੇਦੀ ਲਾਂ ਜਾਗੀਰ ਨਾਹੀਂ ਮੰਨਾਂ ਕਿਸੇਦੀ ਸਿਰਨ ਆਨ ਮਾਈ
ਤੁਸਾਂਸਣੇ ਕੀ ਜਾਣਦਾ ਬਾਦਸ਼ਾਹਨੂੰ ਦਾਬੇ ਮਾਰ ਨ ਪਏ ਡਰਾਨ ਮਾਈ
ਤੈਨੂੰ ਪਤਾ ਕੀ ਇਨ੍ਹਾਂਦੇ ਛਲਾਂਦਾਏ ਝੂਠ ਕਹਿਨ ਮੂੰਹੋਂ ਬੇਈਮਾਨ ਮਾਈ
ਕਦੇਖਾਂ ਵਸਾਹ ਨ ਮੁਸਲਿਆਂਦਾ ਸੌਹਾਂ ਖਾਣ ਪਏ ਚੁੱਕ ਕੁਰਾਨ ਮਾਈ
ਪੱਥਰ ਹੋਣ ਕੂਲੇ ਖਾ ਜਾਨ ਗਿੱਦੜ ਮੈਨੂੰ ਦੇਕੇ ਲੋਭ ਫਸਾਨ ਮਾਈ
ਇਹ ਜਾਣਦੇਨੇ ਸਾਧ ਹੈ ਭੋਲਾ ਲੱਡੂ ਬਾਲਕਾਂ ਵਾਂਗ ਦਖਾਨ ਮਾਈ
ਜੜ੍ਹ ਪੁੱਟਾਂਗਾ ਇਨ੍ਹਾਂਦੀ ਫੜ ਮੁੱਢੋਂ ਦਿੱਲੀ ਕਰ ਲਾਹੌਰ ਵੈਰਾਨ ਮਾਈ
ਸ਼ਾਹੀ ਲਾਂਗਾ ਜ਼ੋਰ ਤਲਵਾਰ ਦੇ ਮੈਂ ਭੱਜ ਜਾਣਗੇ ਲੈਕੇ ਜਾਨ ਮਾਈ
ਮੈਨੂੰ ਚਾਹੁੰਦੇਨੇ ਤੁਰਕ ਵੱਸ ਕੀਤਾ ਨਾਲੇ ਆਪਣੀ ਈਨ ਮਨਾਨ ਮਾਈ
ਓਹਭੀਖੇਡਦੇ ਆਪਣੇ ਦਾ ਉੱਤੇ ਮੈਂ ਭੀ ਨਹੀਂ ਹਾਂ ਬਾਲ ਨਦਾਨਮਾਈ
ਹੋਰ ਕਈ ਗੱਲਾਂ ਲਿਖ ਘੱਲੀਓਸੂ ਰਾਈ ਸੁਣਕੇ ਹੋ ਹੈਰਾਨ ਮਾਈ
ਭਾਵੀ ਟਲੇ ਨ ਕਦੇਕਰਤਾਰਸਿੰਘਾ ਲੋਕਆਪਣੀਅਕਲ ਦੁੜਾਨਮਾਈ

ਮਾਤਾ ਸੁੰਦ੍ਰੀ ਜੀ ਨੇ ਖ਼ਤ ਵੇਖਕੇ ਬੰਦੇ ਨੂੰ ਸਰਾਪ ਦੇਣਾ ।

"ਦੇ ਮੋੜ ਜਵਾਬ ਜੋ ਲਿਖ ਦਿੱਤਾ ਸਿੱਖ ਲੈ ਪੁੱਜਾ ਮਾਤਾ ਪਾਸ ਭਾਈ
ਸਾਹਬ ਚੰਦ ਨੇ ਵਾਚ ਸੁਨਾ ਦਿੱਤਾ ਵੱਖੋ ਵੱਖਰਾ ਨਾਲ ਕਿਆਸ ਭਾਈ
ਰੋਹਮਾਤਾਨੂੰਸੁਣਦਿਆਂਸਾਰਚੜ੍ਹਿਆ ਹੋਯਾਚਿਹਰੇਦਾਲਾਲ ਪ੍ਰਕਾਸ਼ਭਾਈ
ਵਿਚ ਗ਼ੁੱਸੇ ਦੇ ਆਣ ਸਰਾਪ ਦਿੱਤਾ ਤੇਰਾ ਛੱਬ ਹੋਵੇ ਹੁਣ ਨਾਸ ਭਾਈ
ਸਾਡਾ ਹੁਕਮ ਅਦੂਲ ਤੂੰ ਕਰ ਦਿੱਤਾ ਪਵੇ ਗਲ ਤੇਰੇ ਜਮ ਫਾਸ ਭਾਈ
ਕੀਤੀ ਗੁਰਾਂਦੀ ਤੂੰ ਨਿਆਦ੍ਰੀਏ ਤੁਰਕਾਂ ਹੱਥ ਤੇਰੇ ਜਾਨ ਸਾਸ ਭਾਈ
ਕਰਾਮਾਤ ਤੇਰੀ ਸੱਭੋ ਦੂਰ ਹੋਵੇ ਹੋਵੇਂ ਕੰਗਲਾ ਤੂੰ ਬਿਨਾ ਰਾਸ ਭਾਈ
ਗੁਰ ਛੱਡਕੇ ਤੂੰ ਬੇਗੁਰਾ ਹੋਇਓਂ ਤੇਰਾ ਵਿਚ ਨਰਕਾਂ ਹੋਵੇ ਵਾਸ ਭਾਈ
ਜਰੀ ਗਈਨਵਸਤ ਅਜੱਰਤੈਥੋਂ ਤਾਹੀਏਂ ਕਰਨ ਲੱਗੋਂ ਬਕਵਾਸਭਾਈ

ਨਿੱਤ ਸਿਰ ਹੰਕਾਰ ਦਾ ਹੈ ਨੀਵਾਂ ਤੇਰਾ ਕੁੱਤੇ ਭੀ ਖਾਨ ਨ ਮਾਸ ਭਾਈ
ਜਾਹ ਮਰੀਂ ਤੂੰ ਪਾਪੀਆ ਦੁੱਖਪਾਕੇ ਹੱਥੀਂ ਮੁਸਲਮਾਨਾਂ ਪਾ ਤ੍ਰਾਸਭਾਈ
ਤੇਰਾ ਨਾਮ ਨਸ਼ਾਨ ਜਹਾਨ ਉੱਤੋਂ ਜਾਏ ਰਹੇ ਨ ਧਰਤ ਅਕਾਸ ਭਾਈ
ਓਸੇ ਵਕਤ ਮਾਤਾ ਖ਼ਤ ਭੇਜ ਦਿੱਤਾ ਓਹੋ ਬੰਦੇਵਾਲਾ ਸ਼ਾਹ ਪਾਸਭਾਈ
ਮਾਤਾ ਹੈ ਬੇਦੋਸ ਕਰਤਾਰਸਿੰਘਾ ਬਾਦਸ਼ਾਹ ਗਿਆ ਜਾਣ ਖਾਸ ਬੇਲੀ

ਮਾਤਾ ਨੇ ਲਿਖਨਾ ਵੱਲ ਪੰਥ ਦੇ ਕਿ ਕੋਈ ਸਿੰਘ ਅੱਜ ਥੋਂ ਬੰਦੇ ਦੇ ਨਾਲ ਨ ਰਹੇ ॥

ਮਾਤਾਪੰਥਨੂੰਲਿਖਜਾਖ਼ਤਬਹਿਕੇ ਦੇਖੋ ਗਿਆ ਵੇਲਾ ਹੱਥ ਆਵਨਾ ਨਹੀਂ
ਮੈਂਖ਼ਾਲਸਾਜੀ ਮਾਤਾਤੁਸਾਂਦੀਹਾਂ ਮੇਰਾ ਲਿਖਣਾ ਕਿਸੇ ਪਰਤਾਵਨਾ ਨਹੀਂ
ਮੇਰੀਕੀਤੀ ਨਿਆਦ੍ਰੀ ਹੈ ਬੰਦੇ ਇਹਨੂੰ ਕਿਸੇਨੇ ਹੁਣਮੂੰਹਲਾਵਨਾ ਨਹੀਂ
ਸਤਿਗੁਰਾਂਦਾ ਏਸਅਪਮਾਨਕੀਤਾ ਇਹਨੂੰਕਿਸੇਨੇ ਸੀਸ ਨਵਾਵਨਾ ਨਹੀਂ
ਸਿੱਖੀਛੱਡਨਿਗੁਰਾ ਹੋਗਿਆਪਾਪੀ ਇਹਨੂੰਨਰਕਭੀਮੂੰਹ ਵਖਾਵਨਾਨਹੀਂ
ਜਿਹੜਾਸਿੱਖਹੈ ਗੁਰੂ ਦਸਮੇਸਜੀਦਾ ਓਸ ਬੰਦੇਦਾ ਸੰਗ ਰਖਾਵਨਾਨਹੀਂ
ਸਿੱਖ ਹੋ ਜੋ ਬੰਦੇ ਨੂੰ ਗੁਰੂਮੰਨੇ ਉਹਨੂੰ ਗਰਭਵਿਚੋਂ ਵਾਰ ਆਵਨਾ ਨਹੀਂ
ਓਹਦਾਮੂੰਹਕਾਲਾ ਦੋ ਜਹਾਨ ਹੋਵੇ ਜਮਰਾਜ ਥੋਂ ਕਿਸੇ ਛੁਡਾਵਨਾਨਹੀਂ
ਬੇਈਮਾਨ ਗੁਮਾਨਦੇਨਾਲਹੋਯਾ ਸ਼ੁੱਧਰਹੀਇਹਦੀ ਦਿਲੋਂ ਭਾਵਨਾ ਨਹੀਂ
ਭੁੱਲਗਿਆਏਮੂੰਹੋਂਇਕਰਾਰਕੀਤੇ ਗੁਰਾਂਕਹਿਆਸੀਪੰਥ ਰਚਾਵਨਾਨਹੀਂ
ਪੰਥਲਿਆਰਚਾਕੁਸੋਤੀਹੋਇਆ ਓਹਨਾਂਕਹਿਆਸੀਗੁਰੂ ਸਦਾਵਨਾਨਹੀਂ
ਗੁਰੂਬਣ ਬੈਠਾ ਆਪੇ ਯਾਰ੍ਹਵਾਂਇਹ ਤੁਸਾਂ ਭੁੱਲਕੇ ਗੁਰੂ ਬੁਲਾਵਨਾ ਨਹੀਂ
ਕੁੱਤੇਵਾਂਗ ਮਸੀਤਦੇ ਵਿਚ ਮੂਤੇ ਆਈ ਮੌਤ ਹੁਣਕਿਸੇ ਛੁਡਾਵਨਾਨਹੀਂ
ਮਾਤਾਲਿਖਜਾਖ਼ਤ ਕਰਤਾਰਸਿੰਘਾ ਨਫ਼ਾਦੋਹਾਂ ਧਿਰਾਂ ਕੁੱਝਪਾਵਨਾ ਨਹੀਂ

ਮਾਤਾ ਵਲ ਖ਼ਤ ਲਿਖਨਾ ਪੰਥ ਨੇ ॥

ਖ਼ਤ ਪੜ੍ਹਕੇ ਪੰਥ ਕਬੂਲ ਕੀਤਾ ਧੰਨ ਸਿੱਖ ਤੇ ਧੰਨ ਕਮਾਈਏ ਜੀ
ਮਾਤਾਲਿਖਣਾ ਸਭਮਨਜ਼ੂਰਸਾਨੂੰ ਤੇਰਾ ਕਹਿਆ ਨ ਕਦੇ ਪ੍ਰਤਾਈਏ ਜੀ
ਅਸਾਂ ਅੱਜ ਥੋਂ ਬੰਦੇ ਨੂੰ ਛੱਡ ਦਿੱਤਾ ਹੁਣ ਕਦੇ ਨ ਫ਼ਤ੍ਹੇ ਬੁਲਾਈਏ ਜੀ
ਨਿੱਤ ਮੰਨਨਾ ਤੁਸਾਂਦਾ ਆਖਿਆਏ ਜਿਨੂੰ ਕਹੋ ਸੋ ਸੀਸ ਨਵਾਈਏ ਜੀ

ਸਿੱਖ ਬਣੇ ਜਦੋਂ ਸਿਰ ਵੇਚ ਚੁੱਕੇ ਕੌਣ ਕਰੇ ਹੁਣ ਚੂੰ ਚਰਾਈਏ ਜੀ
ਸਾਡੀ ਨੱਥ ਹੈ ਤੁਸਾਂ ਦੇ ਹੱਥ ਮਾਤਾ ਜਿਤ ਵੱਲ ਜੀ ਕਰੇ ਭਵਾਈਏ ਜੀ
ਆਖੇ ਗੁਰਾਂਦੇ ਲੱਗੇ ਸਾਂ ਮਗਰ ਬੰਦੇ ਸਾਡੀ ਓਸਨੂੰ ਬਾਂਹ ਫੜਾਈਏਜੀ
ਤੁਸਾਂ ਆਖਿਆਤੇ ਹੁਣ ਛੱਡ ਦੇਂਦੇ ਸਾਨੂੰ ਆਗਿਆ ਮੱਨਨੀ ਆਈਏਜੀ
ਏਸ ਬੇੜੇ ਦੇ ਹੋ ਮਲਾਹ ਤੁਸੀਂ ਚਾਹੇ ਡੋਬੀਏ ਚਾਹੇ ਤਰਾਈਏ ਜੀ
ਸਿੱਖ ਹੋ ਕਿਹੜਾ ਮੂੰਹੋਂ ਨਾਂਹ ਕਰੇ ਮੰਨੇ ਖ਼ਾਲਸਾਜਿਵੇਂ ਫ਼ਰਮਾਈਏਜੀ
ਬੰਦੇਬਾਝ ਸਾਨੂੰ ਹੁਣ ਦੱਸ ਮਾਤਾ ਆਗੂ ਪੰਥ ਦਾ ਕਿਨੂੰ ਬਨਾਈਏ ਜੀ
ਜੰਵਾ ਲਾੜਿਆਂ ਬਾਝ ਸੋਂਹਦੀਆਂ ਨ ਅੱਗੇ ਕਿਸਦੇ ਛਤ੍ਰ ਗਜਾਈਏ ਜੀ
ਲੁੱਟ ਮਾਰਦੇ ਬਾਝ ਨ ਝੱਟ ਲੰਘੇ ਵੇਲ੍ਹੇ ਬੈਠ ਅਸੀਂ ਕਿੱਥੋਂ ਖਾਈਏ ਜੀ
ਨਹੀਂ ਮੁਲਕਜਾਗੀਰ ਕੋਈਪਾਸਸਾਡੇ ਜੀਦੇ ਆਸਰੇਝੱਟਲੰਘਾਈਏ ਜੀ
ਮਾਈ ਦੰਗਾ ਫ਼ਸਾਦ ਜੇ ਛੱਡ ਬੈਠੇ ਭੁੱਲ ਜਾਏਗੀ ਕਰਨ ਲੜਾਈਏ ਜੀ
ਬੈਠੇ ਹੋ ਜਾਂਗੇ ਅਸੀਂ ਸੁੱਖਿਆਰੇ ਯਾਂਤੇ ਫਸ ਜਾਂਗੇ ਵਿੱਚ ਵਾਹੀਏ ਜੀ
ਮੁੱਢੋਂ ਕਿਸੇਦੀ ਜ਼ਾਤ ਮਲੂਕਨਾਹੀਂ ਹੈ ਰਹਿਤ ਮਲੂਕਦਾਨਾਈਏ ਜੀ
ਕੱਮੀਂ ਪਏ ਨ ਰਹਾਂਗੇ ਲੜਨ ਜੋਗੇ ਵੈਰੀ ਦੇਣਗੇ ਕਰ ਸਫ਼ਾਈਏ ਜੀ
ਫੇਰ ਰਾਜ ਸਾਡਾ ਕਦੋਂ ਹੋਣ ਲੱਗਾਮੰਗੀ ਕਿਸ ਦੇਣੀ ਬਾਦਸ਼ਾਹੀਏ ਜੀ
ਸਾਰਾ ਲਿੱਖਕੇਹਾਲ ਕਰਤਾਰਸਿੰਘਾ ਚਿੱਠੀ ਪੰਥਨੇ ਪਿਛਾਂਪੁਚਾਈਏ ਜੀ

ਮਾਤਾ ਨੇ ਦੂਸਰਾ ਖ਼ਤ ਲਿਖਨਾ ਪੰਥ ਨੂੰ ॥

ਖ਼ੱਤ ਲਿਖਯਾ ਪੰਥਨੂੰ ਫੇਰ ਮਾਤਾ ਤੁਸਾਂ ਰੱਤੀ ਨ ਦਿਲ ਡੋਲਾਵਨਾ ਏ
ਛੱਡ ਗੁਰ ਸਿੱਖੀ ਗਿਆ ਹੋ ਗੰਦਾ ਸੀਸ ਬੰਦੇਨੂੰ ਨਹੀਂ ਨਵਾਵਨਾ ਏਂ
ਅੰਗ ਸੰਗਸਦਾ ਗੁਰੂ ਤੁਸਾਂ ਦੇ ਹੈ ਵਾਧ ਘਾਟ ਥੀਂ ਜਿਸ ਬਚਾਵਨਾ ਏਂ
ਗੁਰੂਗ੍ਰੰਥ ਹੈ ਤੁਸਾਂਦਾ ਅੱਗਵਾਨੀ ਜਿੱਸ ਭਵਜਲੋਂ ਪਾਰ ਲੰਘਾਵਨਾ ਏਂ
ਪਿੱਛਾਗਊਦਾ ਤੇ ਅੱਗਾ ਸ਼ੇਰਵਾਲਾ ਲੁੱਟ ਵੈਰੀਆਂ ਨੂੰ ਨਿੱਤ ਖਾਵਨਾ ਏਂ
ਬੀਰਰਸਦੇ ਵਿੱਚਹੀ ਮਸਤਰਹਿਨਾ ਪੈਰ ਜੰਗਤੋਂ ਨਹੀਂ ਹਟਾਵਨਾ ਏਂ
ਦੱਸਮੇਸ ਦੇ ਰਿਹੋ ਸਪੁੱਤ੍ਰ ਬਣੇ ਓਹਦੇ ਨਾਮ ਨੂੰ ਦਾਗ ਨ ਲਾਵਨਾ ਏ
ਦਿੱਤਾਵਾਰਸਰਬੰਸਹੈਤੁਸਾਂ ਉੱਤੋਂ ਦਿਲੋਂਨਹੀ ਉਪਕਾਰ ਭੁਲਾਵਨਾ ਏ

ਵੱਡਾ ਮਾਨ ਹੈ ਅਸਾਂਦਾ ਤੁਸਾਂ ਉੱਤੇ ਗੱਦੀ ਪੰਥਨੂੰ ਅਸਾਂ ਖੜਾਵਨਾ ਏਂ
ਵਾਂਗ ਚੰਦ ਦੇ ਕਰ ਪ੍ਰਕਾਸ਼ ਸਾਰੇ ਝੰਡਾ ਜੱਗ ਦੇ ਵਿੱਚ ਝੁਲਾਵਨਾ ਏਂ
ਮਾਰ ਵੈਰੀਆਂ ਦੂਤੀਆਂ ਦੁਸ਼ਮਣਾਂ ਨੂੰ ਸਿਰ ਪੰਥਦੇ ਛਤ੍ਰਝੁਲਾਵਨਾ ਏਂ
ਦੇਗ ਤੇਗ ਮੀਰੀ ਪੀਰੀ ਹੱਥ ਦੇ ਕੇ ਹੱਨੇ ਹੱਨੇ ਥੋਂ ਰਾਜ ਕਰਾਵਨਾਏਂ
ਲੈਕੇ ਪੂਰਬੋਂ ਪਛਮੋਂ ਸਭ ਉੱਤੇ ਪੰਥ ਖ਼ਾਲਸੇ ਦਾ ਧਮਾਂ ਛਾਵਨਾ ਏਂ
ਜਮਨਾਅਟਕਦੇ ਵਿੱਚਲਾਦੇਸਸਾਰਾ ਏਥੇਸਿੰਘਾਂ ਨੇ ਹੁਕਮਚਲਾਵਨਾ ਏਂ
ਕਰਾਮਾਤ ਖੋਹ ਬੰਦੇਤੋਂ ਲਈ ਸਾਰੀ ਫੋਕਾ ਏਸ ਨੇ ਸੰਖ ਵਜਾਵਨ ਏਂ
ਦੇਸ ਵਿੱਚ ਪੰਜਾਬ ਸੁਤੰਤ੍ਰ ਹੋ ਕੇ ਅਸਾਂ ਸਿੰਘਾਂ ਤੋਂ ਰਾਜ ਭੁਗਤਾਵਨਾ ਏਂ
ਚਾਲੀ ਬਰਸ ਰਹੇ ਔਖੇ ਫੇਰ ਪਿੱਛੋਂ ਝੱਟ ਪੰਥ ਦਾ ਰਾਜ ਹੋ ਜਾਵਨਾ ਏਂ
ਬਹੁਤਚਿਰਤੋੜੀਚੜ੍ਹੀਕਲਾਰਹਿਗੀ ਅੱਗੋਂ ਕਿਸੇ ਨ ਹੱਥ ਉਠਾਵਨਾ ਏਂ
ਪਾਟੋਧਾੜ ਹੋ ਜਾਏਗਾ ਖ਼ਾਲਸਾ ਜਾਂ ਧਾਨਪੂਜਾ ਦੇ ਨੂੰ ਜਦੋਂ ਖਾਵਨਾ ਏਂ
ਬੱਸ ਤੇਜ਼ ਹੋ ਜਾਇਗਾ ਨਾਸ ਸਾਰਾ ਗੈਰ ਮੁੱਖ ਤੋਂ ਰਾਜ ਖੋਹਾਵਨਾ ਏਂ
ਖੀਸਾ ਅਸਾਂਦਾਤੇ ਹੱਥ ਤੁਸਾਂਦਾਏ ਖ਼ਰਚ ਕਰੋ ਜਿੰਨਾਂ ਮਨ ਭਾਵਨਾ ਏਂ
ਸਾਇਆਗੁਰਾਂਦਾਰਹੇਹਮੇਸ਼ਸਿਰਤੇ ਨਿੱਤਵਾਹਿਗੁਰੂਨਾਮ ਧਿਆਵਨਾਏਂ
ਲੈਣਦਾਰਹਾਂਤੁਰਕਤੋਂਨਿੱਤ ਬੈਠੇ ਤੁਸਾਂ ਕਿਧੇ ਅੱਗੇ ਪੱਲਾ ਡਾਹਵਨਾ ਏਂ
ਹੁਣ ਦੇਕੇ ਸਿਰ ਕਰਤਾਰ ਸਿੰਘਾ ਬੇੜਾ ਤੁਰਕਦਾ ਭਰ ਰੁੜ੍ਹਾਵਨਾ ਏਂ

ਸਿੰਘਾਂ ਨੇ ਵੈਸਾਖੀ ਦੇ ਮੇਲੇ ਅੰਮ੍ਰਿਤਸਰ ਆਉਣਾ ਤੇ ਝਗੜਾ ਹੋਣਾ ਬੰਦੇ ਨਾਲ ॥

ਮਾਤਾਪੰਥਦੇਵਿੱਚ ਦੁਫੇੜ ਪਾਇਆ ਵਰਤੀ ਆਣਕੇ ਰੱਬ ਰਜ਼ਾ ਬੇਲੀ
ਤੱਤ ਖ਼ਾਲਸੇ ਮਾਤਾਦਾ ਮੰਨ ਕਹਿਆ ਲਿਆਬੰਦੇ ਵੱਲੋਂ ਚਿੱਤਚਾਬੇਲੀ
ਓਸੇ ਦਿਣ ਥੋਂ ਬੰਦੇਨੂੰ ਛੱਡ ਦਿੱਤਾ ਕੋਈ ਤੱਕਦੇ ਸਣ ਪਏ ਦਾ ਬੇਲੀ
ਕਰੇ ਗੱਲ ਜੇ ਕੋਈ ਵਧੀਕ ਬੰਦਾ ਪਿੱਛਾ ਛੱਡੀਏ ਦੋਸ ਝੜਾ ਬੇਲੀ
ਇਹੋਕਰਨਦਲੀਲ ਸਰਦਾਰ ਸਾਰੇ ਮੇਲਾਗਿਆ ਵੈਸਾਖੀਦਾ ਆ ਬੇਲੀ
ਕੂਚ ਕਰਕੇ ਪੰਥ ਗੁਰਦਾਸਪੁਰਿਓਂ ਸੁਧਾ ਸਰ ਗਿਆ ਝੱਟ ਆ ਬੇਲੀ
ਦੂਰੋਂ ਨੇੜਿਓਂ ਸੰਗਤਾਂ ਆ ਗੱਈਆਂ ਭਰ ਗਿਆ ਮੇਲਾ ਆ ਸੋਹਾ ਏਲੀ
ਬੰਦਾ ਵਿੱਚ ਦਰਬਾਰ ਦੇ ਜਾ ਬੈਠਾ ਵਿੱਚ ਹਰ ਮੰਦ੍ਰ ਗੱਦੀ ਲਾ ਬੇਲੀ

ਕਲਗੀ ਜਿਗਾ ਤੋੜਾ ਹੱਥਯਾਰ ਲਾਕੇ ਉੱਤੇ ਸਿਰਦੇ ਛਤ੍ਰ ਫਿਰਾ ਬੇਲੀ
ਸੀਸ ਆਪਣੇ ਚੌਰ ਕਰਾਨ ਲੱਗਾ ਖ਼ੂਬ ਜ਼ਰੀ ਜ਼ੇਵਰ ਚਮਕਾ ਬੇਲੀ
ਹੈਸੀ ਬਾਦਸ਼ਾਹਤੋਂ ਵੱਧ ਚੜ੍ਹਤ ਓਹਦੀ ਲਈਆਂ ਸੰਗਤਾਂ ਸਭ ਨਵਾ ਬੇਲੀ
ਨਵੇਂ ਸਿੰਘ ਬੰਦਈ ਬਨਾਈ ਜਾਵੇ ਪਾਹੁਲ ਚਰਨਦੀ ਦੇ ਪਲਾ ਬੇਲੀ
ਪਾਹੁਲ ਖੰਡੇਦੀ ਕਿਸੇਨੂੰ ਦੇ ਨਾਹੀਂ ਬੋਲੋ ਦਰਸ਼ਨੀ ਫ਼ਤ੍ਹੇ ਸਖਾ ਬੇਲੀ
ਗੁਰੂ ਯਾਰ੍ਹਵਾਂ ਬਣਕੇ ਬੈਠ ਗਿਆ ਨਾਲ ਮਾਨਦੇ ਚਰਨ ਪੁਜਾ ਬੇਲੀ
ਇਹ ਦੇਖਕੇ ਸਿੰਘਾਂ ਨੂੰ ਜੋਸ਼ ਆਇਆ ਕੀਤੀ ਸੱਭਨਾ ਰਲ ਸਲਾਹ ਬੇਲੀ
ਕਾਹਨਸਿੰਘ ਬਿਨੋਦਸਿੰਘ ਬਾਵਿਆਂਨੇ ਦਿੱਤਾ ਫੜਕੇ ਬਾਹੋਂ ਉਠਾ ਬੇਲੀ
ਪੈ ਗਿਆ ਰੌਲਾ ਵਿੱਚ ਸੰਗਤਾਂ ਦੇ ਮੇਲਾ ਚੌੜ ਹੋ ਗਿਆ ਸਫ਼ਾ ਬੇਲੀ
ਤੱਤ ਖ਼ਾਲਸੇਨੇ ਧੌਂਸਾ ਮਾਰ ਕਰਕੇ ਡੇਰਾ ਵੱਖਰਾ ਲਿਆ ਕਰਾ ਬੇਲੀ
ਦੀਪਸਿੰਘ ਨੱਬਾਸਿੰਘ ਚੜ੍ਹ ਉੱਚੇ ਕਹਿਆ ਪੰਥ ਨੂੰ ਇਹ ਸੁਨਾ ਬੇਲੀ
ਜਿਹੜਾ ਸਿੰਘ ਹੈ ਦੱਸਵੇਂ ਪਾਤਸ਼ਾਹਦਾ ਓਹ ਆਜਾਵੇ ਸਾਡੇ ਦਾ ਬੇਲੀ
ਬੇਮੁੱਖ ਹੋਇਆ ਬੰਦਾ ਗੁਰਾਂ ਵੱਲੋਂ ਇਹਦੇ ਮਾਨ ਗਿਆ ਦਿਲ ਛਾ ਬੇਲੀ
ਜਿਹੜਾ ਸਿੱਖ ਹੋ ਰਹੇਗਾ ਵੱਲ ਇਹਦੇ ਦੀਨ ਦੁਨੀ ਓਹ ਜਾਏ ਗਵਾ ਬੇਲੀ
ਸਾਡੀ ਮਾਤਾ ਦਾ ਏਸ ਅਪਮਾਨ ਕੀਤਾ ਕਾਲਾ ਦਾਗ ਸੂਲਿਆ ਲਵਾ ਬੇਲੀ
ਇਹ ਸੁਣਕੇ ਸੰਗਤਾਂ ਉਲਟ ਪਈਆਂ ਸੱਤਿ ਸ੍ਰੀ ਅਕਾਲ ਗਜਾ ਬੇਲੀ
ਫ਼ਤਾਸਿੰਘ, ਨਗਾਹੀਆਸਿੰਘ ਬੁੱਢਾ, ਬਾਘਸਿੰਘ, ਕਲਾਲ ਸੁਨਾ ਬੇਲੀ
ਭੋਮਾਂਸਿੰਘ, ਹਰੀਸਿੰਘ, ਸਿੰਘ ਸੁੱਖਾ, ਮਿਲੇ ਪੰਥ ਨੂੰ ਜੱਫੀਆਂ ਪਾ ਬੇਲੀ
ਸੱਦਾਸਿੰਘ, ਦਰਬਾਰਾਸਿੰਘ, ਸਿੰਘ ਚੰਦਾ, ਤਾਰੂ ਕਿਆਂਦੇ ਇਹ ਸਦਾ ਬੇਲੀ
ਧਰਮਸਿੰਘ, ਪ੍ਰੇਮਸਿੰਘ, ਬੀਰ ਵੱਡੇ ਭਾਈ ਰੂਪੇਕਿਆਂ ਵਿਚੋਂ ਸੁਨਾ ਬੇਲੀ
ਤੇਜਾਸਿੰਘ, ਮਝੈਲ ਹਰੀਸਿੰਘ, ਹੁਸਾ, ਜੀਊਣਸਿੰਘ, ਰੰਧਾਵਾ ਰਲਾ ਬੇਲੀ
ਰਾਮਸਿੰਘ, ਤਲੋਕਸਿੰਘ, ਫੂਲਕਿਆਂਦੇ ਬੀਰ ਕੇਸਰਾਸਿੰਘ ਸੋਹਾ ਬੇਲੀ
ਤੱਤ ਖ਼ਾਲਸੇ ਵਲ ਇਹ ਹੋਏ ਸਾਰੇ ਆਈਆਂ ਸੰਗਤਾਂ ਹੁਮ ਹੁਮਾ ਬੇਲੀ
ਇਹ ਚੋਣਵੇਂ ਰਲ ਸਰਦਾਰ ਵੱਡੇ ਰਾਮ ਸਰ ਉੱਤੇ ਬੈਠੇ ਜਾ ਬੇਲੀ
ਰਾਮਸਿੰਘ, ਚੰਪਾਸਿੰਘ, ਆਲੀ, ਮਾਲੀ, ਬਾਘੜਸਿੰਘ ਜੋ ਬੁਰੀ ਬਲਾ ਬੇਲੀ

ਬਾਜਸਿੰਘ,ਈਸ਼ਰ ਸਿੰਘ, ਮਾਨ ਹਰੀ ਇਹ ਹੋ ਗਏ ਬੰਦੇ ਦਾ ਬੇਲੀ
ਨਾਹਰਸਿੰਘ, ਬੁਲਾਕਾ, ਤੇ ਬਾਲਹਰੀ, ਬੰਦੇਵੱਲ ਇਹ ਰਹੇਲਖਾ ਬੇਲੀ
ਇਹ ਵੱਖਰਾ ਲਾ ਦੀਵਾਨ ਬੈਠੇ ਗੱਈਆਂ ਸੰਗਤਾਂ ਸਵ ਘਬਰਾ ਬੇਲੀ
ਇਕ ਘਰ ਦੀਆਂ ਚੁੱਲ੍ਹਾਂ ਦੋ ਹੋਈਆਂ ਬੈਠੇ ਵੱਖਰੇ ਧੜੇ ਬਨਾ ਬੇਲੀ
ਵੈਰੀ ਜਾਨਦੇ ਹੋਏ ਕਰਤਾਰ ਸਿੰਘਾ ਹੋਣੀ ਖੇਡ ਦਿੱਤੀ ਫੇਰ ਪਾ ਬੇਲੀ

ਵਾਕ ਕਵੀ ॥ ਨਤੀਜਾ ਬੇ ਇੱਤਫ਼ਾਕੀ ਦਾ ॥

ਆਪੋ ਵਿੱਚ ਆ ਪੰਥਦੀ ਫੁੱਟ ਪੈਗਈ ਆਣਸਿਰੀ ਅੱਸਵਾਰ ਸ਼ੈਤਾਨ ਹੋਇਆ
ਹਾਨਲਾਭ ਨ ਕਿਸੇਨੇ ਮੂਲਸੋਚੀ ਰੱਬ ਪੰਥ ਉੱਤੇ ਕਹਿਰਵਾਨ ਹੋਇਆ
ਏਸ ਫੁੱਟਨੇ ਗਾਲਿਆ ਰਾਵਨੇ ਨੂੰ ਮੋਈ ਜੱਦ ਤੇ ਬੇ ਨਸ਼ਾਨ ਹੋਇਆ
ਏਸੇਫੁੱਟਦਾਮਾਰਿਆ ਮੋਇਆ ਬਾਲੀ ਚੀਰਕਾਲਜੇਨੂੰਪਾਰਬਾਨ ਹੋਇਆ
ਏਸ ਫੁੱਟ ਨੇ ਕੰਸ ਦਾ ਨਾਸ ਕੀਤਾ ਅੱਗੇ ਕ੍ਰਿਸ਼ਨਦੇ ਬੇ ਤ੍ਰਾਨ ਹੋਇਆ
ਪਈਫੁੱਟਜਾਂ ਕੈਰਵਾਂ ਪਾਂਡਵਾਂਦੀ ਗਈਆਂਖੂਹਣੀਆਂਗਲਘਮਸਾਨਹੋਯਾ
ਏਸੇ ਫੁੱਟਕੀਤਾਨਾਸਹਿੰਦੂਆਂਦਾ ਹੱਥਮੁਸਲਮਾਨਾ ਹਿੰਦੋਸਤਾਨ ਹੋਇਆ
ਮਾਰੇ ਪ੍ਰਿਥੂਜਹੇਬੇਇੱਤਫ਼ਾਕੀਆਂਨੇ ਤ੍ਵਾਰੀਖ਼ਾਂ ਦੇਵਿੱਚ ਬਿਆਨਹੋਇਆ
ਆਪੋਵਿੱਚ ਹਿੰਦੂਰਾਜੇ ਲੜਮੋਏ ਰੱਬ ਦੁਸ਼ਮਣਾਂਤੇ ਮਿਹਰਬਾਨ ਹੋਇਆ
ਕਾਬਲ ਗ਼ਜ਼ਨੀਕੰਧਾਰਦੇਬਾਦਸ਼ਾਹਾਂਤੋਂਸਾਰਾਹਿੰਦਦਾਮੁਲਕਵੈਰਾਨਹੋਯਾ
ਦਿੱਲੀਗਈਪੱਟੀਬੇਇੱਤਫ਼ਾਕੀਆਂਥੀਂ ਮਰਹੱਟਿਆਂ ਦਾ ਦੂਰ ਸ਼ਾਨ ਹੋਯਾ
ਆਪੋਵਿੱਚਹੀਪਾਟਰਣਜੀਤ ਸਿੰਘਦਾ ਨਾਸਜੱਗ ਵਿੱਚੋਂ ਖ਼ਾਨਦਾਨ ਹੋਯਾ
ਮੁਸਲਮਾਨ ਹਿੰਦੂਏਸ ਫੁੱਟਪੱਟੇ ਘਰ ਪਾਟਿਆਂ ਸਦਾ ਨੁਕਸਾਨ ਹੋਇਆ
ਕਲ੍ਹਾ ਪਈ ਜਿੱਥੇਰਿਹਾਕੁਝਨਾਹੀਂ ਖ਼ਾਲੀਕਲ੍ਹਾ ਦਾਅੰਤਮੈਦਾਨ ਹੋਇਆ
ਲਈਨਾਲਇੱਤਫ਼ਾਕਦੇਬਾਦਸ਼ਾਹੀਵਿੱਚਇੰਡੀਆਦੇ ਇੰਗਲਸ੍ਤਾਨ ਹੋਯਾ
ਵੇਖੋ ਈਸ਼ ਕ੍ਰਿਪਾ ਬਾਦਸ਼ਾਹ ਹੋਏ ਮਸ਼ਹੂਰ ਅੰਗਰੇਜ਼ ਜਹਾਨ ਹੋਇਆ
ਬੰਦੇਨਾਲ ਆ ਸਿੰਘਾਂ ਦਾ ਵੈਰ ਪਿਆ ਜੀਜੀ ਖ਼ੁਸ਼ੀ ਮੁਸਲਮਾਨ ਹੋਯਾ
ਮੱਚੀਤੁਰਕਦੀਚੜ੍ਹਕਰਤਾਰ ਸਿੰਘਾਘਾਟਾਪੰਥ ਨੂੰ ਦਿਨੋਦਿਣਆਣ ਹੋਯਾ

---

ਪੰਥ ਦਾ ਤੇ ਬੰਦੇ ਦਾ ਵੈਰ ਬੰਦੇ ਨੇ ਆਪਣੀਆਂ ਰਹਿਤਾਂ ਚਲਾਣੀਆਂ ॥

ਪੰਥ ਪਾਟਕੇ ਧੜੇ ਹੋ ਦੋ ਬੈਠਾ ਸਮਾਂ ਫੇਰ ਬ੍ਰਬਾਦੀ ਦਾ ਆਨ ਲੱਗਾ
ਸਿੰਘ ਸਿੰਘਾਂ ਦੀ ਜਾਨ ਦੇ ਹੋਏ ਮਾਰੂ ਹੋਣ ਵੱਸਦਾ ਘਰ ਵੈਰਾਨ ਲੱਗਾ
ਕਿਸੇ ਟੰਗਿਆ ਸੇਹਦਾ ਤੱਕਲਾ ਆ ਭਾਈ ਭਾਈਨੂੰਮਾਰਮੁਕਾਨਲੱਗਾ
ਚੱਟ ਪੱਟ ਹੋ ਲਹੂ ਸੁਫ਼ੇਦ ਗਏ ਮਾਸ ਨਹੁਆਂ ਥੀਂ ਵੱਖ ਹੋ ਜਾਨ ਲੱਗਾ
ਇਕ ਦੂਸਰੇ ਦੇ ਮਾਰੂ ਹੋ ਬੈਠੇ ਸਿੱਖ ਸਿੱਖ ਨੂੰ ਫੜ ਕੇ ਖਾਨ ਲੱਗਾ
ਮਾਸ ਖਾ ਬੈਠੇ ਕੁੱਤੇ ਕੁੱਕੜਾਂ ਦਾ ਵਿੱਚੋਂ ਪੈਰ ਪਿਆਰ ਖਸਕਾਨ ਲੱਗਾ
*ਤੱਤਖ਼ਾਲਸਾ ਓਹਨਾਂ ਨੂੰ ਬੁਰਾ ਬੋਲੇ ਸਾਰ ਤੱਤ ਨੂੰ ਬੁਰਾਬਨਾਨ ਲੱਗਾ
ਸਾਰ ਤੱਤ ਨੂੰ ਜੇਇਕ ਗਾਲ ਦੇਵੇ ਤੱਤ ਅੱਗਿਓਂ ਦਸ ਸੁਨਾਨ ਲੱਗਾ
ਤੱਤ ਦੇਖ ਬੰਦਈ ਨੂੰ ਲੁੱਟ ਲੈਂਦੇ ਸਾਰ ਤੱਤ ਤੇ ਹੱਥ ਉਠਾਨ ਲੱਗਾ
ਦੋਹਾਂ ਧਿਰਾਂਦਾ ਆਣਕੇ ਵੈਰ ਪਿਆ ਹੋਣ ਪੰਥਦੇ ਵਿੱਚ ਨੁਕਸਾਨ ਲੱਗਾ
ਲੱਕ ਬੰਨ੍ਹਿਆ ਪੰਥ ਬ੍ਰਬਾਦੀਆਂ ਤੇ ਆਪੋ ਵਿੱਚ ਹੀ ਜੰਗਮਚਾਨ ਲੱਗਾ
ਦੋਹਾਂ ਧਿਰਾਂ ਦੀ ਰੱਬ ਨੇ ਮੱਤ ਮਾਰੀ ਸੁੱਤੀ ਕਲਾ ਸ਼ੈਤਾਨਹਲਾਨਲੱਗਾ
ਪੁੱਠੇ ਦਿਨ ਔਂਦੇ ਪੁੱਠੀ ਮੱਤ ਹੋਵੇ ਭਾਣਾਆਣਕਰਤਾਰ ਵਰਤਾਨਲੱਗਾ
ਕਿਸੇਸੋਚਿਆਨਫ਼ਾ ਨੁਕਸਾਨ ਨਾਹੀਂ ਪਿੱਛੇ ਖ਼ਾਲਸੇ ਆਣ ਸ਼ੈਤਾਨ ਲੱਗਾ
ਪੱਈ ਪੰਥਦੇ ਵਿੱਚ ਬਖੇੜ ਆਕੇ ਸੁਣ ਬਾਦਸ਼ਾਹ ਈਦ ਮਨਾਨ ਲੱਗਾ
ਘਰੀਂ ਮੋਮਨਾਂ ਸ਼ਾਦੀਆਂਫੇਰਹੋਈਆਂ ਦੀਵੇ ਘਿਓਦੇ ਦੇਸ ਜਗਾਨ ਲੱਗਾ
ਮਾਤਾ ਸੁੰਦ੍ਰੀ ਜਦੋਂ ਸਰਾਪ ਦਿੱਤਾ ਤੇਜ਼ ਬੰਦੇ ਦੇ ਮੂੰਹਤੋਂ ਜਾਨ ਲੱਗਾ
ਕਰ ਮਾਤ ਸਾਰੀ ਵਿੱਚੋਂ ਉੱਡ ਗਈ ਫੋਕਾ ਬੈਠਕੇ ਸੰਖ ਵਜਾਨ ਲੱਗਾ
ਰੋਜ਼ ਵੱਖਰਾ ਲਾ ਦੀਵਾਨ ਬੈਠੇ ਗੁਰੂ ਯਾਰ੍ਹਵਾਂ ਆਪ ਸਦਾਨ ਲੱਗਾ
ਫ਼ਤੇ ਵਾਹਿਗੁਰੂ ਆਖਣੀਬੰਦਕੀਤੀ ਬੰਦਾਦਰਸ਼ਨੀ ਫ਼ਤ੍ਹੇ ਬੁਲਾਨ ਲੱਗਾ
ਬਾਦਸ਼ਾਹਾਂ ਵਾਂਗੂ ਬਹੇ ਲਾ ਗੱਦੀ ਉੱਤੇ ਸਿਰ ਦੇ ਛਤ੍ਰ ਝੁਲਾਨ ਲੱਗਾ
ਪੌਹੁਲ ਖੰਡੇਦੀ ਦੇਵਨੀ ਬੰਦ ਕੀਤੀ ਬੰਦਾ ਧੋ ਕੇ ਚਰਣ ਪਲਾਨ ਲੱਗਾ
ਕਰਦਭੇਟ ਪ੍ਰਸਾਦਨੂੰ ਕਰੇ ਨਾਹੀਂ ਨੀਲਾ ਛੱਡਕੇਸੂਹਾ ਪਹਿਨਾਨ ਲੱਗਾ

*ਬੰਦੇ ਨੇ ਆਪਨੇ ਸਿੰਘਾਂ ਦਾ ਨਾਮ ਸਾਰ ਖ਼ਾਲਸਾ ਰਖਯਾ ਤੇ ਗੁਰੂ ਦੇ ਸਿੰਘ ਆਪਣੇ ਆਪ ਨੂੰ ਤੱਤ ਖਾਲਸਾ ਅਖਵਾਨ ਲੱਗੇ ॥

ਖਾਣਾ ਮਾਰ ਸ਼ਕਾਰ ਦਾ ਬੰਦ ਕੀਤਾ ਮੱਤ ਵੈਸ਼ਨੋਂ ਮੂੜ੍ਹ ਚਲਾਨ ਲੱਗਾ
ਬੰਦ ਕੀਤੀਆਂ ਹੋਰ ਭੀ ਕਈ ਗੱਲਾਂ ਸਾਧੂ ਸ਼ੇਰਾਂ ਤੋਂ ਸਹੇ ਬਨਾਨਲੱਗਾ
ਚਾਰ ਵਰਨਦੀ ਰਹੀ ਨ ਦੇਗ ਕੱਠੀਗੁਰ ਘਰਦੇ ਰਹਿਤ ਮਟਾਨ ਲੱਗਾ
ਹੋ ਨਾਲ ਗੁਮਾਨ ਦੇ ਗਿਆ ਬੌਰਾ ਗੁਰੂ ਨਿੰਦਿਆ ਕਰਨ ਕਰਾਨ ਲੱਗਾ
ਕਈ ਤਰ੍ਹਾਂਦੇ ਕਰ ਸ਼ੈਤਾਨ ਪੁਣੇ ਆਪ ਜਾਣ ਕੇ ਵੈਰ ਵਧਾਨ ਲੱਗਾ
ਗਿਆਦੀਨ ਦੁਨੀ ਉਤੋਂ ਡੁੱਨਿਆਂ ਜੇ ਵੇਖੋ ਗਤ ਨਿਗੁਰੇ ਦੀ ਪਾਨ ਲੱਗਾ
ਕੰਢੇ ਲਾ ਜਹਾਜ਼ ਕਰਤਾਰ ਸਿੰਘਾ ਬਦ ਕਿਸਮਤੀਨਾਲ ਰੁੜ੍ਹਾਨਲੱਗਾ

ਬੰਦੇ ਨੇ ਬੰਦਈਆਂ ਨੂੰ ਦਲੇਰੀਆਂ ਦੇਣੀਆਂ ॥

ਬੰਦਾ ਪੰਥ ਨੂੰ ਨਿੱਤ ਦਲੇਰੀਆਂ ਦੇ ਸੁਣੋ ਖ਼ਾਲਸਾ ਸੱਚ ਸੁਨਾਵਸਾਂ ਮੈਂ
ਨੇਂਹਕਲੰਕਕਲਗੀਅੱਵਤਾਰ ਹੋਇਆਝੰਡਾਆਪਣਾਜੱਗ ਝੁਲਾਵਸਾਂ ਮੈਂ
ਬੈਠ ਦਿੱਲੀਲਾਹੌਰਦੇਤਖਤਉੱਤੇ ਸਾਰੇ ਮੁਲਕ ਤੇ ਹੁਕਮਚਲਾਵਸਾਂ ਮੈਂ
ਜੀ ਰਹਿਣ ਨ ਦਿਆਂਗਾ ਕੋਈ ਆਕੀ ਪੈਰੀਂਸਬਦੇਤਾਈਂਨਵਾਵਸਾਂ ਮੈਂ
ਮੇਰੇ ਜਿਹਾਬਲੀ ਕੋਈ ਨਹੀਂ ਦੂਜਾ ਚੱਕ੍ਰਵਰਤੀਆ ਰਾਜ ਕਮਾਵਸਾਂ ਮੈਂ
ਮਾਰ ਮੁਗ਼ਲ ਪਠਾਨ ਤੇ ਕਾਜ਼ੀਆਂ ਨੂੰ ਜੜ੍ਹ ਤੁਰਕਦੀ ਸ਼ੌਹ ਰੁੜ੍ਹਾਵਸਾਂਮੈਂ
ਕਰਾਮਾਤ ਦਾ ਧਣੀਹਾਂ ਬੀਰ ਬਾਂਕਾ ਫੜ ਦੁਸ਼ਮਣਾਂ ਸਫ਼ਾਉਠਾਵਸਾਂਮੈਂ
ਤੱਤ ਖ਼ਾਲਸੇ ਵਿੱਚ ਨ ਸੱਤਿਆ ਰਹੀ ਗੁਰੂ ਯਾਰ੍ਹਵਾਂਪ੍ਰਗਟਕਹਾਵਸਾਂ ਮੈਂ
ਮੇਰਾ ਸਿੱਖ ਹੋਵੇ ਚਾਰੇ ਫਲ ਪਾਵੇ ਜਮ ਰਾਜ ਤੋਂ ਅੰਤ ਛੁਡਾਵਸਾਂ ਮੈਂ
ਜਿਹੜਾ ਸ਼ਰਨ ਆਵੇ ਰਹੇ ਬਚਮੈਥੋਂ ਨਹੀਂ ਮਾਰਕੇ ਧੂੜ ਉਡਾਵਸਾਂ ਮੈਂ
ਸਾਰੇ ਆਪਣੇ ਪੰਥ ਦਾ ਰਾਜ ਕਰਾਂ ਸਿਰ ਸਬ ਦੇ ਛਤ੍ਰ ਝੁਲਾਵਸਾਂ ਮੈਂ
ਤੱਤਖ਼ਾਲਸੇਸਾਰੇਨੂੰ ਟਹਿਲੂਆਕਰ ਘਾਹ ਘੋੜਿਆਂ ਲਈ ਖੁਤਾਵਸਾਂ ਮੈਂ
ਮੋਖਭੋਗਦੇਵਾਂ ਸਿੰਘਾਂ ਸਾਰਿਆਂ ਨੂੰ ਅਤੇ ਦੁਸ਼ਮਣਾਂ ਨਰਕ ਭੁਗਾਵਸਾਂ ਮੈਂ
ਮੇਰੀ ਤਾਬਿਆ ਬੀਰ ਕਰਤਾਰ ਸਿੰਘਾ ਜੋ ਚਾਹਾਂ ਸੋ ਕਰਾਂਕਰਾਵਸਾਂ ਮੈਂ

ਤੱਤ ਖ਼ਾਲਸੇ ਨੇ ਬੰਦੇ ਦਾ ਡੇਰਾ ਲੁੱਟਣਾ ॥

ਬੰਦਾ ਨਾਲਹੰਕਾਰਦੇ ਹੋਇਆ ਅੰਨਾ ਦਿੱਤੀ ਗੁਰ ਸਿੱਖੀ ਦੂਰ ਸੁੱਟ ਬੇਲੀ
ਛੱਡ ਗੁਰਾਂ ਨੂੰ ਹੋ ਨਿਗੁਰਾ ਬੈਠਾ ਸੋਨੇ ਵਿੱਚ ਰਲਾਇਆ ਕੂੱਟ ਬੇਲੀ

ਜੱਤ ਸੱਤ ਗਵਾਇਆ ਮੂਰਖੇ ਨੇ ਮਾਇਆ ਜ਼ਹਿਰ ਪੀਤੀ ਭਰਘੁੱਟਬੇਲੀ
ਲੱਧਾ ਲਾਲਸੀ ਉਮ੍ਰ ਗਵਾ ਸਾਰੀ ਇੱਲ ਲੈ ਗਈ ਮਾਰ ਕੇਝੁੱਟ ਬੇਲੀ
ਬੀਜ ਬੀਜਿਆ ਕਾਮਕਰੋਧਵਾਲਾ ਮੁਗਤ ਭੁਗਤਰੂਪੀ ਵੇਲਪੁੱਟ ਬੇਲੀ
ਦੁੱਧ ਕਾਹੜਿਆ ਜੋਹਦਮੁਸ਼ਕਤਾਂ ਦਾ ਠੇਡਾ ਵੱਜਚਾਟੀ ਗਈਫੁੱਟ ਬੇਲੀ
ਪਹੁੰਚਾਤੋੜਨਮੰਜ਼ਲਮਕਸੂਦਉੱਤੇ ਸਾਰੀ ਉਮ੍ਰਚਲਦਾ ਗਿਆਹੁਟ ਬੇਲੀ
ਛੱਡ ਬੰਦਗੀ ਗੰਦਗੀ ਵੱਲ ਹੁੰਦਾ ਲਿਵ ਆਤਮਾਂਦੀ ਗਈ ਟੁੱਟ ਬੇਲੀ
ਚਾਲ ਦੇਖ ਬੰਦਈਆਂ ਦੀ ਚੜ੍ਹੇ ਗੁੱਸਾ ਤੱਤ ਖ਼ਾਲਸੇ ਹੋ ਕੇ ਜੁੱਟ ਬੇਲੀ
ਛਾਪਾ ਮਾਰਿਆਰਾਤਕਰਤਾਰਸਿੰਘਾਲਿਆ ਬੰਦੇਵਾਲਾ ਡੇਰਾਲੁੱਟ ਬੇਲੀ

ਬੰਦੇ ਦੇ ਤੇ ਤੱਤ ਖ਼ਾਲਸੇ ਦੇ ਸਵਾਲ ਜਵਾਬ ॥

ਤੱਤ ਖਾਲਸੇ ਲੁੱਟ ਬੰਦਈ ਲਏ ਕੀਤੀ ਸਾਰਿਆਂ ਨੂੰ ਖੂਬ ਮਾਰ ਭਾਈ
ਬਦੋਬਦੀਲੈ ਚੁੱਕ ਅਸਬਾਬ ਲਏ ਜ਼ਰ ਕੱਪੜਾ ਨਕਦ ਹੱਥਜਾਰ ਭਾਈ
ਬੰਦਾ ਦੇਖਕੇਬੜਾ ਹੈਰਾਨਹੋਯਾ ਆਇਆ ਚਲਕੇ ਵਿੱਚ ਦਰਬਾਰ ਭਾਈ
ਬੜੇ ਨਾਲ ਹੰਕਾਰਦੇ ਕਹਿਣ ਲੱਗਾ ਕੱਠੇ ਕਰਕੇ ਸਭ ਸਰਦਾਰ ਭਾਈ
ਚੰਗਾ ਕੱਮਕੀਤਾਨਾਹੀਂਖ਼ਾਲਸਾਜੀ ਕੀਤਾ ਤੁਸਾਂ ਮੇਰੇ ਉੱਤੇ ਵਾਰ ਭਾਈ
ਬਿੱਲੀਸ਼ੀਂਹਪੜ੍ਹਾਇਆਪਾਪਕੀਤਾਆਯਾਉਸੇਨੂੰ ਖਾਨ ਬਰਿਆਰ ਭਾਈ
ਕੀਤੀਰਖਜਾਤੁਸਾਂਦੀਦੁਸ਼ਮ੍ਹਾਂਥੀਂ ਮੈਂਸੀਪਾਲਿਆ ਵਾਂਗ ਗੁਲਜ਼ਾਰ ਭਾਈ
ਕੀਤਾ ਜਟਾਂਥੋਂ ਤੁਸਾਂ ਨੂੰ ਮਹਾਂਰਾਜੇ ਮੁਲਕ ਲੈ ਦਿਤਾ ਕਈਵਾਰ ਭਾਈ
ਤੁਸਾਂ ਜ਼ਰਾਲਿਹਾਜ਼ ਨ ਮੂਲਕੀਤਾ ਬੇ ਗੁਣੇ ਰਹੇ ਜੱਟ ਗਵਾਰ ਭਾਈ
ਜਿਦੇ ਸਾਏ ਦੇ ਹੇਠ ਆਰਾਮ ਕੀਤਾ ਹੋਏ ਉਸੇ ਦੇ ਕੱਟਣੇ ਹਾਰ ਭਾਈ
ਜੀਦਾ ਪੀਕੇ ਦੁੱਧ ਹੁਸ਼ਿਆਰ ਹੋਏ ਖਿੱਚੀ ਓਸਤੇ ਮੁੜ ਤਲਵਾਰ ਭਾਈ
ਜੱਟ ਮੁਰਸ਼ਦਾਂ ਨਾਲ ਵਗਾੜਦੇ ਨੇ ਇਹ ਹੈ ਮਸ਼ਹੂਰ ਸੰਸਾਰ ਭਾਈ
ਏਹਸੁਣਕੇਸਿੰਘਾਂ ਨੂੰ ਜੋਸ਼ ਆਇਆ ਅੱਗੋਂ ਆਖਦੇ ਸੁਖ਼ਨ ਉਚਾਰ ਭਾਈ
ਜੋ ਤੂੰ ਆਖਦਾ ਗੱਲ ਹੈ ਠੀਕ ਏਹੋ ਜ਼ਰਾ ਸੋਚ ਖਾਂ ਕਰ ਵਚਾਰ ਭਾਈ
ਅਸੀਂ ਸਿੰਘਸਾਂ ਪੁੱਤ ਪਰਾਏ ਸਾਰੇ ਛੋਟੀ ਉਮ੍ਰ ਦੇ ਤੇ ਸ਼ੀਰ ਖ਼ਾਰ ਭਾਈ
ਸਾਡੇ ਪਿਤਾ ਜੀਨੇਸਾਡੇ ਪਾਲਣੇ ਨੂੰ ਤੈਨੂੰ ਦਾਈ ਬਨਾਇਆ ਸਾਰਕਾਰ

ਦਾਈ ਪਾਲਦੀਤੇਮਾਪੇ ਸਾਂਭ ਲੈਂਦੇ ਪੁੱਤ ਮਾਪਿਆਂ ਦੇ ਅੰਤ ਧਾਰ ਭਾਈ
ਲ'ਲਾਂ ਥੁੱਕਤੇਸੀਂ ਫਮਲਮੂਤ ਰਹਿੰਦੀਪੱਲੇਦਾਈ ਦੇਜੀ ਆਖ਼ਕਾਰ ਭਾਈ
ਓਸਵਾਸਤੇਸਾਡੀਤੂੰ ਟਹਿਲਕੀਤੀ ਹੁਣ ਹੋਗਏ ਅਸੀਂ ਹੁਸ਼ਿਆਰ ਭਾਈ
ਨਹੀਂ ਲੋੜ ਤੇਰੀ ਹੁਣ ਕੁੱਝ ਸਾਨੂੰ ਲਿਆ ਪਿਤਾਦਾ ਘਰ ਸੰਭਾਰ ਭਾਈ
ਜਿਵੇਂ ਕ੍ਰਿਸ਼ਨ ਗਵਾਲਿਆਂਪਾਲਿਆਸੀਦਿਲੋਂ ਕਰਕੇਨੰਦ ਪਿਆਰ ਭਾਈ
ਵੱਡਾਹੋ ਜਾ ਯਾਦਵਾਂਵਿੱਚ ਰਲਿਆ ਇਹ ਮਿਸਲ ਮਸ਼ਹੂਰ ਵਚਾਰ ਭਾਈ
ਕਾਂ ਪਾਲਦੇ ਕੋਇਲ ਦੇ ਬੱਚਿਆਂ ਨੂੰ ਅੰਤ ਕਾਂਵਾਂ ਨੂੰ ਜਾਨ ਵਸਾਰ ਭਾਈ
ਜਿਵੇਂ ਪਾਲਿਆਸ਼ੇਰਅਯਾਲੀਆਂਨੇ ਖਾਵੇ ਇੱਜੜਾਂ ਕਰ ਸ਼ਕਾਰ ਭਾਈ
ਤਿਵੇਂ ਨਾਲ ਤੇਰੇ ਸਾਡਾ ਸੰਗ ਕੀ ਸੀ ਤੂੰ ਸਾਧਤੇ ਅਸੀਂ ਸਰਦਾਰ ਭਾਈ
ਤੇਰਾ ਮੰਗ ਕੇ ਖਾਵਣਾ ਕੰਮ ਮੁੱਢੋਂ ਲੁੱਟ ਮਾਰ ਸਾਡਾ ਰੋਜ਼ਗਾਰ ਭਾਈ
ਅਸੀਂ ਛੱਤ੍ਰੀ ਜੰਗਹੈ ਕੰਮ ਸਾਡਾ ਤੇਰੀ ਬੰਦਗੀ ਕਰਨ ਹੈ ਕਾਰ ਭਾਈ
ਭਲਾ ਸ਼ੇਰਤੇ ਗਿੱਦੜਾਂ ਸੰਗ ਕਾਧਾ ਬਾਜਾਂ ਨਾਲ ਬਟੇਰ ਵਿਹਾਰ ਭਾਈ
ਦਿੱਤੀਸ਼ਕਤਤੈਨੂੰ ਗੁਰਾਂ ਦਯਾ ਕਰਕੇ ਪਾਇ ਤੂੰ ਨ ਓਸਦੀ ਸਾਰ ਭਾਈ
ਜਥੇਦਾਰ ਬਨਾਇਆ ਖ਼ਾਲਸੇ ਦਾ ਉੱਤੇ ਤੁੱਧ ਦੇ ਕਰ ਇੱਤਬਾਰ ਭਾਈ
ਤੂੰ ਭੱਲ ਪਚਾ ਨ ਸੱਕਿਓਂ ਇਹ ਝੱਲ ਸੱਕਿਆ ਨ ਚਮਕਾਰ ਭਾਈ
ਹੋਈਆਂਹਜ਼ਮ ਤੈਨੂੰ ਇਹ ਨਿਆਮਤਾਂ ਨਤੇਰੇਦਿਲਹੋਗਿਆਹੰਕਾਰਭਾਈ
ਚੂਹੇਵਾਂਗਲੱਭੀ ਗੰਢੀ ਸੁੰਢ ਦੀ ਤੂੰ ਬੈਠੋਂ ਬਣ ਕੇ ਬੜਾ ਪਸਾਰ ਭਾਈ
ਭੁੱਖੇ ਜੱਟਨੇ ਲੱਭ ਕਟੋਰਾ ਲਿਆ ਪਾਣੀ ਪੀ ਹੋਗਿਆ ਅਫ਼ਾਰ ਭਾਈ
ਏਸ ਸ਼ਕਤਦਾ ਜਰਨਹੈ ਬਹੁਤਔਖਾ ਕੱਖੀਂ ਛਪੇ ਨ ਜਿਵੇਂ ਅੰਗਾਰ ਭਾਈ
ਭਾਂਡੇ ਸੋਨੇਦੇ ਬਾਝਨਮੂਲਰਹਿੰਦਾ ਦੁੱਧ ਸ਼ੇਰਨੀ ਦਾ ਦਿਲਧਾਰ ਭਾਈ
ਘਿਓਬਿੱਲੀਆਂਖੰਡਜਰੇਂ ਖੋਤਿਆਂਨੂੰ ਚੌਲ ਕੁਤਿਆਂ ਕਰ੍ਹ ਬੀਮਾਰ ਭਾਈ
ਜਰ ਸੱਕਿਓਂ ਨ ਵਡਿਆਈਆਂ ਤੂੰ ਇਹ ਹਕੂਮਤਾਂ ਬੇ ਸ਼ੁਮਾਰ ਭਾਈ
ਇਹ ਬਾਦਸ਼ਾਹੀਆਂਜਰਨਬਾਦਸ਼ਾਹਹੀ ਭੁੱਖਾਸਾਧਤੂੰਸੈਂਭਿਖਯਾਰ ਭਾਈ
ਧਨ ਜਰੇ ਕਿਰਾੜ ਤੇ ਦੁੱਧ ਗੁਜਰ ਜਰੇਸੂਰਮਾਂ ਕੋਈ ਬਲਕਾਰ ਭਾਈ
ਅੱਧ ਗਿਆ ਹੋ ਲਾ ਜਵਾਬ ਬੰਦਾ ਦਿਲੋਂ ਕਰੇਗ਼ੁਸਾ ਬਿੱਸੀਆਰ ਭਾਈ

ਤੱਤ ਖ਼ਾਲਸੇ ਬੈਠਕੇ ਲਿਖਤਪਾਈ ਖਾ ਕੱਸਮਾਂ ਕਰ ਇੱਕਰਾਰ ਭਾਈ
ਜਿਹੜਾਕਰੇਬੰਦੀਆਂਦੇਨਾਲ ਵਰਤੋਂ ਓਹਪੰਥ ਵਿੱਚੋਂ ਹੋਵੇ ਬਾਹਰ ਭਾਈ
ਗੁਰੂਘਰਦਾ ਹੋਏਤਨਖ਼ਾਹੀਆਓਹਹਲਤਪਲਤਓਹ ਜਾਏਗਾਹਾਰ ਭਾਈ
ਤੱਤ ਖ਼ਾਲਸਾ ਅੰਮ੍ਰਿਤ ਸਰ ਰਿਹਾ ਟੱਟੇ ਲਾਹ ਤੇ ਦੁੱਖ ਵਸਾਰ ਭਾਈ
ਬੰਦਾਆਪਣੀਫ਼ੌਜਨੂੰ ਨਾਲ ਲੈਕੇ ਗਿਆ ਪੁਰ ਗੁਰਦਾਸ ਸਧਾਰ ਭਾਈ
ਸਤਾਰਾਂਸੌਚੁਹੱਤ੍ਰਵਾਸਾਲਹੈਸੀ ਬੰਦੇਨਾਲਜਦ ਹੋਇਆ ਤਕਰਾਰ ਭਾਈ
ਪਾਟੋਧਾੜ ਹੋਗਈ ਕਰਤਾਰਹਿੰਘਾ ਭਾਣਾਵਰਤਿਆਆਣਕਰਤਾਰਭਾਈ

ਬਾਦਸ਼ਾਹ ਨੇ ਬੰਦੇ ਦਾ ਤੇ ਪੰਥ ਦਾ ਵੈਰ ਸੁਣਕੇ ਖ਼ੁਸ਼ੀ ਕਰਨੀ ॥

ਪਾਟੋਧਾੜਜਾਂਪੰਥਦੇਵਿੱਚਹੋਈ ਭਾਣਾ ਵਰਤਿਆ ਆਨ ਕਰਤਾਰ ਯਾਰੋ
ਘਰੀਂਮੁਸਲਮਾਨਾਂਹੋਈਆਂਸ਼ਾਦੀਆਂਨੇਲੱਗੇ ਸ਼ੁਕਰ ਮਨਾਨਹਜ਼ਾਰ ਯਾਰੋ
ਦਿੱਲੀ ਵਿੱਚ ਜਾਂ ਜਾਕੇ ਖ਼ਬ੍ਰ ਹੋਈ ਬੈਠਾ ਲਾਕੇ ਸ਼ਾਹ ਦਰਬਾਰ ਯਾਰੋ
ਕੱਠੇ ਹੋਏ ਅਮੀਰ ਵਜ਼ੀਰ ਸਾਰੇ ਰੰਗ ਰਾਗ ਹੋਏ ਬੇ ਸ਼ੁਮਾਰ ਯਾਰੋ
ਕੀਤੀਰੱਬਨੇ ਅੱਜ ਮੁਰਾਦ ਪੂਰੀ ਕੀਤਾ ਰਹਿਮ ਰਸੂਲ ਗ਼ਫ਼ਾਰ ਯਾਰੋ
ਵਿੱਚ ਖ਼ੁਸ਼ੀ ਦੇ ਨੌਬਤਾਂ ਵੱਜਪਈਆਂ ਹੋਈਧੌਂਸਿਆਂ ਦੀ ਧੁੰਨਕਾਰ ਯਾਰੋ
ਬਾਦਸ਼ਾਹਨਮਿਓਂਦਾ ਵਿੱਚ ਖ਼ੁਸ਼ੀ ਹੋਇਆਫੁੱਲਕੇ ਇੱਕ ਥੋਂ ਚਾਰ ਯਾਰੋ
ਆਨਮੂੰਹਤੇਲਾਲੀਆਂਭੱਖਪੱਈਆਂ ਜੀਦਾ ਰੰਗ ਸੀ ਵਾਂਗ ਵਸਾਰ ਯਾਰੋ
ਪਾਸੋਂ ਕਹਿਨਵਜ਼ੀਰਸੁਣਸ਼ਾਹਸਾਡੇਕੱਹੀਅਕਲਆਈ ਸਾਡੀਕਾਰ ਯਾਰੋ
ਫੰਧਲਾ ਘਰ ਪਾੜਿਆ ਦੁਸ਼ਨਣਾਂਦਾ ਹੁਣਲਾਂਗੇ ਸਹਿਜੇਹੀ ਮਾਰ ਯਾਰੋ
ਸੱਪਮਾਰਿਆਵੈਰੀਦੀ ਹਿੱਕ ਉੱਤੇ ਇਹ ਢੱਬਲਾਇਆ ਪ੍ਰਵਦਗਾਰ ਯਾਰੋ
ਟੁੱਟਜ਼ੋਰਗਿਆਹੁਣ ਖ਼ਾਲਸੇ ਦਾ ਅੱਧੋ ਅੱਧ ਹੋ ਗਿਆ ਬਲਕਾਰ ਯਾਰੋ
ਨਾਲੇ ਬੰਦੇਨੂੰ ਮਾਤਾ ਸਰਾਪ ਦਿੱਤਾ ਗਈ ਸੱਤਿਆ ਓਸਦੀ ਸਾਰ ਯਾਰੋ
ਵੱਖੋ ਵੱਖ ਕਰ ਮਾਰ ਲੌ ਦੁਸ਼ਮਣਾਂ ਨੂੰ ਵੇਲਾ ਹੈਜੇ ਹੋ ਹੁਸ਼ਿਆਰ ਯਾਰੋ
ਪਹਿਲਾਂਝੱਬਦੇ ਬੰਦੇ ਦੀ ਖ਼ਬ੍ਰ ਲੈ ਲੌ ਮਾਰੋ ਓਸਨੂੰ ਕਰ ਲਾਚਾਰ ਯਾਰੋ
ਕਰੋ ਬੰਦੇ ਦੇ ਵਲ ਚੜ੍ਹਾਈ ਰੱਖੋ ਤੱਤ ਖ਼ਾਲਸੇ ਨਾਲ ਪਿਆਰ ਯਾਰੋ
ਪਹਿਲਾਂਮਾਰਬੰਦੱਈਆਂਦਾਨਾਸ ਕਰੋ ਹੱਥ ਪਕੜਨੰਗੀ ਤਲਵਾਰ ਯਾਰੋ

ਪਿੱਛੇ ਰਹਿ ਜਾਇਗਾ ਤੱਤ ਖ਼ਾਲਸਾਈ ਫੜ ਮਾਰਨਾ ਕਰ ਖ਼ਵਾਰ ਯਾਰੋ
ਵੇਖੋ ਬੇਈਮਾਨੀ ਇਹਨਾਂ ਜ਼ਾਲਮਾਂ ਦੀ ਵਾਂਗ ਲੂਮੜੀ ਬਦਕਿਰਦਾਰ ਯਾਰੋ
ਏਸ ਕੌਮ ਤੇ ਕੀ ਵਸਾਹ ਕਰਨਾ ਹੈ ਇਨ੍ਹਾਂ ਦਾ ਕੀ ਇੱਤਬਾਰ ਯਾਰੋ

ਫ਼ਰੁਖਸੀਯਰ ਨੇ ਮੁਨੀਮ ਖ਼ਾਂ ਨੂੰ ਫ਼ੌਜ ਦੇ ਕੇ ਭੇਜਨਾ ਤੇ ਲੜਾਈ ਹੋਨੀ ਬੰਦੇ ਨਾਲ ਲੋਹ ਗੜ੍ਹ ਤੇ ॥

ਆਪੋ ਵਿੱਚ ਜਾਂ ਖ਼ਾਲਸਾ ਪਾਟ ਗਿਆ ਇੱਕ ਦੂਸਰੇ ਦੇ ਵੈਰੀ ਜਾਨ ਹੋਏ
ਘਰ ਪਾੜ ਕੇ ਆਪਣੇ ਦੁਸ਼ਮਣਾਂ ਦਾ ਖ਼ੁਸ਼ੀ ਬੜੇ ਦਿਲੋਂ ਮੁਸਲਮਾਨ ਹੋਏ
ਝੱਟ ਦਿੱਤੀਆਂ ਬਾਦਸ਼ਾਹ ਚਾੜ੍ਹ ਫ਼ੌਜਾਂ ਬੀੜੇ ਚੁਮ ਤਯਾਰ ਕਈ ਖਾਨ ਹੋਏ
ਹਾਥੀ ਪੈਦਲਾਂ ਸਣੇ ਅੱਸਵਾਰ ਤਾਜ਼ੀ ਰਵਾਂ ਜੰਗ ਦੇ ਸਾਜ ਸਾਮਾਨ ਹੋਏ
ਕਈ ਤੋਪ ਖਾਨੇ ਹੋਕੇ ਲੈਸ ਚੱਲੇ ਅੱਗੇ ਝੂਲਦੇ ਲਾਲ ਨਸ਼ਾਨ ਹੋਏ
ਫ਼ੌਜਦਾਰ ਮੁਨੀਮ ਖਾਂ ਹੋ ਟੁਰਿਆ ਨਾਲ ਮੱਦਦੀ ਮੁਗ਼ਲ ਪਠਾਨ ਹੋਏ
ਫ਼ੌਜ ਤੀਹ ਹਜ਼ਾਰ ਲੈ ਨਾਲ ਜੰਗੀ ਲੋਹ ਗੜ੍ਹ ਦੇ ਵੱਲ ਰਵਾਨ ਹੋਏ
ਅੱਗੋਂ ਖ਼ਬਰ ਬੰਦਈਆਂ ਨੂੰ ਜਾ ਹੋਈ ਵਿੱਚ ਗੜ੍ਹੀ ਆ ਕੀ ਓਹ ਭੀ ਆਨ ਹੋਏ
ਬਾਦਸ਼ਾਹੀ ਫ਼ੌਜਾਂ ਨੇੜੇ ਢੁਕੀਆਂ ਜਾ ਸਿੰਘ ਗੱਜ ਕੇ ਸ਼ੇਰ ਸਮਾਨ ਹੋਏ
ਤੋਪਾਂ ਬੀੜ ਕੇ ਮਾਰੀਆਂ ਰੱਖ ਬੁਰਜੀਂ ਗੜਗੜਾਟ ਆ ਵਿੱਚ ਅਸਮਾਨ ਹੋਏ
ਦੋਹਾਂ ਪਾਸਿਆਂ ਥੀਂ ਗੋਲਾ ਵਰ੍ਹਨ ਲੱਗਾ ਫੱਟੇ ਸੈਂਕੜੇ ਘਾਇਲ ਜਵਾਨ ਹੋਏ
ਮੀਂਹ ਵਾਂਗ ਗੋਲੀ ਪਏ ਕਿਲ੍ਹੇ ਵਿੱਚੋਂ ਬਾਹਰੋਂ ਤੁਰਕ ਆ ਸਭ ਹੈਰਾਨ ਹੋਏ
ਬਹੁਤ ਚਿਰ ਲੜੇ ਸਿੰਘ ਗੜ੍ਹੀ ਅੰਦ੍ਰ ਫੇਰ ਨਿੱਕਲੇ ਵਿੱਚ ਮੈਦਾਨ ਹੋਏ
ਬਾਹਰ ਤੁੰਮਣੇ ਬੱਨ੍ਹ ਕੇ ਆਨ ਖਲੇ ਕਈ ਧਰਮ ਉੱਤੇ ਕੁਰਬਾਨ ਹੋਏ
ਦੋਹਾਂ ਪਾਸਿਆਂ ਥੀਂ ਫ਼ੌਜ਼ਾਂ ਜ਼ੋਰ ਦਿੱਤਾ ਫੱਟੇ ਸੂਰਮੇ ਲਹੂ ਲੁਹਾਨ ਹੋਏ
ਚੜ੍ਹ ਮੁਰਦਿਆਂ ਦੇ ਉੱਤੇ ਗਏ ਮੁਰਦੇ ਲਹੂ ਮਿੱਝ ਦੇ ਆਣ ਕੇ ਘਾਣ ਹੋਏ
ਫੜੋ ਫੜੋ ਮਾਰੋ ਮਾਰੋ ਪਈ ਹੋਵੇ ਜੁੱਟੇ ਸੂਰਮੇਂ ਬੜੇ ਘੱਮਸਾਨ ਹੋਏ
ਦੋਹਾਂ ਪਾਸਿਆਂ ਫ਼ਰਕ ਨ ਰਹਿਨ ਦਿੱਤਾ ਦੋਹਾਂ ਦਲਾਂ ਦੇ ਬੜੇ ਨੁਕਸਾਨ ਹੋਏ
ਆਲੀ ਸਿੰਘ ਮਾਲੀ ਸਿੰਘ ਜਹੇ ਸੂਰੇ ਰੱਸ ਜੰਗ ਦੇ ਵਿੱਚ ਮਸਤਾਨ ਹੋਏ
ਸਿੰਘਾਂ ਤੁਰਕ ਦੇ ਤੁੰਮਣੇ ਤੋੜ ਸੁੱਟੇ ਖ਼ਾਂ ਮੁਨੀਮ ਹੋਰੀ ਪਰੇਸ਼ਾਨ ਹੋਏ
ਇੱਕ ਪਹਿਰ ਤਲਵਾਰ ਦੀ ਮਾਰ ਮੱਚੀ ਕਈ ਸੂਰਮੇ ਬੇਪਰਾਨ ਹੋਏ

ਚੌਥੇ ਪਹਿਰ ਬੰਦਾ ਵਿੱਚ ਜੰਗ ਆਇਆ ਹੱਲੇ ਸਿੰਘਾਂ ਦੇ ਬਾਹਰ ਰਵਾਨ ਹੋਏ
ਨਾਹਰ ਸਿੰਘ ਤੇ ਸਿੰਘ ਬੁਲਾਕ ਹਰੀ ਸ਼ੈਹ ਬੰਦੇ ਦੀ ਪਾ ਬਲਵਾਨ ਹੋਏ
ਜਿਹੜੇ ਹੋਏ ਸੀ ਮੁਰਦਿਆਂ ਵਾਂਗ ਲੜਦੇ ਓਹ ਭੀ ਵਾਂਗ ਤਕੜੇ ਪਹਿਲਵਾਨ ਹੋਏ
ਲੋਥਾਂ ਵਿੱਚ ਮੈਦਾਨ ਦੇ ਰੁਲਣ ਕਈ ਸ਼ਾਨਦਾਰ ਆ ਕਈ ਬੇਸ਼ਾਨ ਹੋਏ
ਧੁਰਧਜ ਨ ਰਹੀ ਕਰਤਾਰ ਸਿੰਘਾ ਪੁੱਤ ਮਾਂਵਾਂ ਦੇ ਕਈ ਕੁਰਬਾਨ ਹੋਏ

ਮੁਨੀਮ ਖਾਂ ਨੇ ਦੂਸਰੇ ਦਿਨ ਹਾਰ ਖਾ ਕੇ ਭੱਜ ਜਾਣਾ ॥

ਦਿਨ ਚੜ੍ਹਦਿਆਂ ਫੇਰ ਤੱਯਾਰ ਹੋਕੇ ਫ਼ੌਜਾਂ ਆਨ ਦੁਪਾਸਿਓਂ ਜੁੱਟੀਆਂ ਨੇ
ਸਫ਼ਾਂ ਬੰਨ੍ਹਕੇ ਆਣ ਜਵਾਨ ਖੜੇ ਕੜਾਕਾੜ ਕਰ ਗੋਲੀਆਂ ਛੁੱਟੀਆਂ ਨੇ
ਘਾਇਲ ਸੂਰਮੇ ਵਿੱਚ ਮੈਦਾਨ ਡਿੱਗਣ ਡੋਰਾਂ ਜ਼ਿੰਦਗੀ ਵਾਲੀਆਂ ਟੁੱਟੀਆਂ ਨੇ
ਦੋਹਾਂ ਦਲਾਂ ਫਿਰ ਤੇਗ਼ ਦੀ ਵਾਢ ਘੱਤੀ ਸਿੰਘ ਕਰਨ ਸ਼ੇਰਾਂ ਵਾਂਗੂ ਝੁੱਟੀਆਂ ਨੇ
ਬੰਦੇ ਚਕ੍ਰ ਸੱਪਾਂ ਵਾਂਗੂ ਤੀਰ ਛੱਡੇ ਲਤਾਂ ਬਾਂਹਵਾਂ ਤੇ ਮੁੰਡੀਆਂ ਕੁਟੀਆਂ ਨੇ
ਚੁਣ ਚੁਣਕੇ ਖਾਨ ਅਮੀਰ ਮਾਰੇ ਕਰ ਪੜਤਲਾਂ ਹੰਡੀਆਂ ਸੁਟੀਆਂ ਨੇ
ਖਾਲੀ ਤੀਰ ਨ ਜਾਵੰਦਾ ਮਾਰ ਬਾਝੋਂ ਫ਼ੌਜਾਂ ਜ਼ੋਰ ਦੇ ਪਿਛਾਂ ਉਲੱਟੀਆਂ ਨੇ
ਇਕ ਘੜੀ ਦੇ ਵਿੱਚ ਸੱਥਾਰ ਲਾਹੇ ਦਿਹਾਂ ਹੋਈਆਂ ਫੁੱਟੀਆਂ ਫੁੱਟੀਆਂ ਨੇ
ਦਿਲ ਤੋੜ ਅੱਗੋਂ ਮੁਸਲਮਾਨ ਲੜੇ ਕਰ ਦੰਦੀਆਂ ਦਿਤੀਆਂ ਖੱਟੀਆਂ ਨੇ
ਪਰ ਸਿੰਘ ਤਲਵਾਰ ਦੇ ਧਨੀ ਵੱਡੇ ਭੰਨ ਸੁੱਟੀਆਂ ਮਾਰਕੇ ਫੱਟੀਆਂ ਨੇ
ਜਿੱਨਾਂ ਜ਼ੋਰ ਮੁਨੀਮ ਖ਼ਾਂ ਲਾ ਦਿੱਤਾ ਫ਼ੌਜਾਂ ਲੜਦਿਆਂ ਲੜਦਿਆਂ ਹੁੱਟੀਆਂ
ਸਿੰਘ ਕਰ ਹੱਲਾ ਚੜ੍ਹੇ ਜਾ ਉੱਤੇ ਫ਼ੌਜਾਂ ਬਾਦਸ਼ਾਹੀ ਪੈਰੋਂ ਪੁੱਟੀਆਂ
ਕਈ ਸੈਂਕੜੇ ਸੂਰਮੇ ਗਾਂਜ ਆਏ ਫੌਜਾਂ ਅਫ਼ਸਰਾਂ ਦੇ ਬਾਝੋਂ ਬੁੱਟੀਆਂ
ਹੁੰਦੀ ਫ਼ਤ੍ਹਾ ਨ ਤੁਰਕ ਨੇ ਜਦੋਂ ਡਿੱਠੀ ਦਿਲ ਵਿਚੋਂ ਦਲੇਰੀਆਂ ਤ੍ਰੁੱਟੀਆਂ ਨੇ
ਨੱਠ ਗਿਆ ਦਿੱਲੀ ਵੱਲ ਭਾਂਜ ਖਾਕੇ ਬੰਦੇ ਡਾਢੀਆਂ ਸੰਘੀਆਂ ਘੁੱਟੀਆਂ
ਫ਼ਤ੍ਹਾ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਰੱਜ ਬਾਦਸ਼ਾਹੀ ਲੁਟਾਂ ਲੁੱਟੀਆਂ

ਦੂਸਰਾ ਜੰਗ ਬਾਦਸ਼ਾਹੀ ਫ਼ੌਜ ਦਾ ਨੈਨੋ ਦੇ ਕੋਟ ਪਾਸ ਬੰਦੇ ਨਾਲ ॥

ਜਦੋਂ ਗਿਆ ਮੁਨੀਮ ਸ਼ਿਕਸਤ ਖਾਕੇ ਸਿੰਘ ਪਿਛਾਂ ਗਏ ਤੁਰਕ ਨੂੰ ਹਾਰਦੇ
ਦਿੱਤਾ ਬਾਦਸ਼ਾਹ ਚਾੜ੍ਹ ਅਮੀਨ ਖਾਂ ਨੂੰ ਜੰਗੀ ਫ਼ੌਜ ਤਾਂ ਕਈ ਹਜ਼ਾਰ ਦੇ

ਅੱਗਰ ਖਾਂ ਜਹਾਨ ਹਮੀਦਖਾਂ ਨੂੰ ਰੁਸਤਮ ਖਾਂ ਤਾਈਂ ਮਦਦ ਗਾਰ ਦੇਕੇ
ਤੋਰੇ ਗੋਲੀ ਬਾਰੂਦ ਦੇ ਭਰ ਗੱਡੇ ਵੱਡੇ ਤੋਪਖਾਨੇ ਨਾਲ ਚਾਰ ਦੇਕੇ
ਘੱਲੇ ਦੇ ਦਲੇਰੀਆਂ ਵੱਲ ਬੰਦੇ ਹਾਥੀ ਪੈਦਲਾਂ ਸਨੇ ਅੱਸਵਾਰ ਦੇਕੇ
ਕਈ ਲੱਖ ਦਿੱਤਾ ਨਾਲ ਖਰਚਣੇ ਨੂੰ ਤੋਰ ਸ਼ਾਹ ਨੇ ਫ਼ੌਜ ਜਰੱਾਰ ਦੇਕੇ
ਮਾਰੋ ਮਾਰ ਵਾਹੋ ਦਾਹੀ ਕੂਚ ਕਰਦੇ ਨੇੜੇ ਜਾ ਪੁੱਜੇ ਲਲਕਾਰ ਦੇਕੇ
ਨੈਨੇ ਕੋਟਦੇ ਪਾਸ ਕਰਤਾਰਸਿੰਘਾ ਵੱਡਾ ਜੰਗ ਹੋਇਆ ਜ਼ੋਰ ਜ਼ਾਰ ਦੇਕੇ

ਤਥਾ

ਹੈਸੈਰੁੱਲਮੁਤਾਖ਼ੀਨਵਿੱਚਲਿਖਜਾਏਬੇਲਿਖਦਿਆਂਗੱਲ ਇਹ ਸੱਜ ਗਈ
ਗੱਲਾਂਲਿੱਖੀਆਂਰਹੀਆਂਨਸ਼ਾਨੀਆਂਨੇਘੜੀਪੁੱਤਲੀਮਿੱਟੀ ਦੀ ਭੱਜ ਗਈ
ਵੱਡਾਜੰਗਹੋਇਆ ਦੋਹਾਂ ਪਾਸਿਆਂ ਥੀਂ ਜ਼ਿਮੀਲਹੂਦੇਨਾਲ ਓਹਰੱਜਗਈ
ਰੁੜ੍ਹੇ ਸੂਰਮੇ ਮੌਤ ਦਰਯਾ ਅੰਦ੍ਰ ਵਿੱਚੋਂ ਟੁੱਟ ਹਯਾਤੀ ਦੀ ਲੱਜ ਗਈ
ਸਰਫ਼ਾਰਿਹਾ ਨਾ ਮਰਨਦਾਦੂਹੀਂਵੱਲੀਂ ਮੌਤ ਸਿਰਜਵਾਨਾਂਦੇਗੱਜ ਗਈ
ਓਥੇ ਮੁਰਦਿਆਂ ਦੇ ਲੱਗੇ ਢੇਰ ਵੱਡੇ ਮੌਤ ਸ਼ਰਮ ਖਾ ਕੇ ਮੂੰਹ ਕੱਜ ਗਈ
ਮਾਰੇ ਗਏ ਅਮੀਨ ਜਹਾਨ ਖਾਂ ਦੋ ਗੋਲੀ ਤਾੜ ਛਾਤੀ ਵਿੱਚ ਵੱਜ ਗਈ
ਬਾਕੀਛੱਡਅੱਸਬਾਬਕਰਤਾਰਸਿੰਘਾ ਫ਼ੌਜ ਜਾਨਲੈਕੇ ਦਿੱਲੀ ਭੱਜ ਗਈ

ਤੀਸਰੀ ਲੜਾਈ ਅਸਲਮ ਖਾਂ ਦੀ ਬੰਦੇ ਨਾਲ ਅਚਲ ਬਟਾਲੇ ਦੇ ਪਾਸ ॥

ਦੂਜੀਵਾਰਭੀ ਫ਼ੌਜਸ਼ਕੱਸਤ ਖਾ ਕੇ ਦਿੱਲੀ ਭੱਜ ਗਈ ਛੱਡ ਹਰਾਸ ਬੇਲੀ
ਤੀਜੀਵਾਰ ਲਾਹੌਰ ਦੇ ਫੇਰ ਸੂਬੇ ਫੌਜਾਂ ਚਾੜ੍ਹੀਆਂ ਨਾਲ ਹੁਲਾਸ ਬੇਲੀ
ਅਸਲਮਖਾਂ ਨਬਾਬਸੀ ਨਾਮ ਓਹਦਾ ਧੂੜਾਂ ਧੁੰਮੀਆਂ ਵਿਚ ਅਕਾਸ ਬੇਲੀ
ਲਏ ਜੰਗਦੇ ਨਾਲ ਸਾਮਾਨ ਵੱਡੇ ਛੇ ਤੋਪਖ਼ਾਨੇ ਕਰ ਰਾਸ ਬੇਲੀ
ਬੰਦਾ ਸਿੰਘਾਂ ਦੀ ਲੈ ਕੇ ਫੌਜ ਵੱਡੀ ਖੜੇ ਹੋ ਕੇ ਕਰ ਅਰਦਾਸ ਬੇਲੀ
ਅੱਗੋਂ ਆਇਆ ਕਰਨ ਮੁਕਾਬਲੇ ਨੂੰ ਅੰਧਕਾਰਤੇ ਜਿਵੇਂ ਪ੍ਰਕਾਸ਼ ਬੇਲੀ
ਦੋਹਾਂਦਲਾਂਦਾਆਣਕੇਭੇੜਹੋਇਆਸ਼ਹਿਰਅਚਲ ਬਟਾਲੇ ਦੇ ਪਾਸ ਬੇਲੀ
ਇਕ ਪਹਿਰ ਲੜਾਈਦਾਜ਼ੋਰਰਿਹਾਘਾਣ ਮੱਚਗਏਲਹੂਤੇ ਮਾਸ ਬੇਲੀ
ਗੋਲੀਤੀਰ ਨੇਜ਼ਾ ਤਲਵਾਰ ਚੱਲੀ ਆਣਲਾਸ਼ਉੱਤੇ ਚੜ੍ਹੀਲਾਸ਼ ਬੇਲੀ

ਬੰਦੇ ਮਾਰਕੇ ਲਾਹ ਸਥਾਰ ਦਿੱਤੇ ਕੀਤਾ ਤੁਰਕ ਦੀ ਫ਼ੌਜ ਦਾ ਨਾਸ ਬੇਲੀ
ਪਾਟੋ ਧਾੜ ਹੋਗਿਆ ਕਮਜ਼ੋਰ ਹੈਸੀ ਅੱਧਾ ਜ਼ੋਰ ਰਿਹਾ ਬੰਦੇ ਪਾਸ ਬੇਲੀ
ਭੱਜੀ ਮੁੰਗਲੀ ਭੀ ਭਾਂਡੇ ਭੰਨ ਸੁੱਟੇ ਬੁਢਾ ਸ਼ੇਰ ਭੀ ਦੇ ਤ੍ਰਾਸ ਬੇਲੀ
ਪੱਬਾਂ ਤੀਕ ਨਬਾਬ ਨੇ ਜ਼ੋਰ ਲਾਇਆ ਮੂੰਹ ਸੁੱਕਦਾ ਨਾਲ ਪਿਆਸ ਬੇਲੀ
ਪੱਲਾ ਹੱਲਿਆ ਕੋਈ ਨ ਲੜਦਿਆਂ ਦਾ ਗਏ ਤੁਰਕ ਦੇ ਉੱਡ ਹਰਾਸ ਬੇਲੀ
ਫ਼ੌਜ ਮਾਰ ਬੰਦਈਆਂ ਨੇ ਦਲ ਸੱਟੀ ਦਾਲੇ ਆਏ ਜਿਉਂ ਵਿਚ ਖਰਾਸ ਬੇਲੀ
ਟੁੱਟੀ ਫ਼ਤ੍ਹਾ ਉਮੇਦ ਕਰਤਾਰ ਸਿੰਘਾ ਨੱਠਾ ਹੋ ਕੇ ਤੁਰਕ ਨਰਾਸ ਬੇਲੀ

ਸੂਬੇ ਲਾਹੌਰ ਦੀ ਮਦਦੇ ਆਉਣਾ ਵਜ਼ੀਰ ਖਾਂ ਨੇ ਤੇ ਸਿਰ ਕੱਟਣਾ ਨਾਹਰ ਸਿੰਘ ਨੇ ਵਜ਼ੀਰ ਖਾਂ ਦਾ ॥

ਅਸਲਮ ਖਾਂ ਅਜੇ ਪਿਛਾਂ ਹੱਟਿਆ ਸੀ ਡਰ ਜੰਗ ਵਿੱਚੋ ਭੱਜ ਖਾ ਜਾਨੀ
ਓਸੇ ਵੇਲੇ ਹੀ ਸੂਬਾ ਸਰੰਦ ਵਾਲਾ ਖਾਂ ਵਜ਼ੀਰ ਪੁੱਜਾ ਨੇੜੇ ਆ ਜਾਨੀ
ਲੈ ਕੇ ਕਈ ਹਜ਼ਾਰ ਜਵਾਨ ਜੰਗੀ ਰਾਹੀਂ ਆਇਆ ਧੂੜ ਧੁਮਾ ਜਾਨੀ
ਪਿਆ ੰਦੇ ਉੱਤੇ ਵਾਂਗ ਬਿੱਜਲੀ ਦੇ ਦਿੱਤਾ ਆਉਂਦੇ ਜੰਗ ਮਚਾ ਜਾਨੀ
ਰੁਸਤਮ ਖਾਂ ਨੂੰ ਜਦੋਂ ਇਹ ਖਬ੍ਰ ਹੋਈ ਵਿੱਚ ਖ਼ੁਸ਼ੀ ਦੇ ਨਹੀ ਸਮਾ ਜਾਨੀ
ਵਲ ਲਿਆ ਪਿਛਾਂ ਭੱਜੇ ਜਾਂਦਿਆਂ ਨੂੰ ਘੋੜਾ ਤੇਜ਼ ਤਰਾਰ ਉਡਾ ਜਾਨੀ
ਕਿਹੜਾ ਲੈ ਕੇ ਮੂੰਹ ਲਾਹੌਰ ਜਾਓ ਯਾਰੋ ਪਿਛਾਂ ਹਟੋ ਗ਼ੁੱਸਾ ਖਾ ਜਾਨੀ
ਬੜਾ ਮਜ਼੍ਹਬੀ ਜੰਗ ਦਾ ਜੋਸ਼ ਦੇ ਕੇ ਫ਼ੌਜਾਂ ਫੇਰ ਲਈਆਂ ਪਰਤਾ ਜਾਨੀ
ਐਲੀ ਐਲੀ ਦੇ ਮਾਰਕੇ ਪਿਆ ਨਾਹਰੇ ਪਿਛਾਂ ਜੋਧਿਆਂ ਤਾਈਂ ਉਲਟਾ ਜਾਨੀ
ਪਏ ਕਰ ਹੱਲਾ ਦੋਹਾਂ ਪਾਸਿਆਂ ਤੋਂ ਜਿਵੇਂ ਆਂਵਦਾ ਹੜ ਦਰਯਾ ਜਾਨੀ
ਲਿਆ ਘੇਰ ਬੰਦਈਆਂ ਨੂੰ ਚੌਂਹ ਪਾਸੀਂ ਦਿੱਤੀ ਮਾਰਕੇ ਹੋਸ਼ ਭੁਲਾ ਜਾਨੀ
ਕਟਾ ਵੱਢ ਤਲਵਾਰ ਦੀ ਅਹੀ ਹੋਈ ਦਿੱਤੀ ਲਹੂ ਦੀ ਨਦੀ ਚਲਾ ਜਾਨੀ
ਰਹੀ ਲੋੜ ਨ ਤੀਰ ਬੰਦੂਕ ਦੀ ਜੋ ਭਿੜੇ ਸੂਰਮੇ ਜੱਫੀਆਂ ਪਾ ਜਾਨੀ
ਇਕ ਦੂਸਰੇ ਨੂੰ ਮੂੰਹੋਂ ਮੰਗ ਲੈਂਦੇ ਘੁਲਣ ਛਾਤੀਆਂ ਦੇ ਨਾਲ ਲਾ ਜਾਨੀ
ਹੱਥ ਪਟੇ ਬਾਜ਼ੀ ਕੋਈ ਕਰ ਦੱਸੇ ਚੁੰਗੀ ਚਿਤ੍ਰੇ ਵਾਂਗ ਉਠਾ ਜਾਨੀ
ਕੋਈ ਢਾਲ ਤੇ ਵਾਰ ਸੰਭਾਲ ਲੈਂਦਾ ਜਾਂਦਾ ਆਪਣਾ ਆਪ ਬਚਾ ਜਾਨੀ

ਕੋਈ ਮਾਰਦਾ ਬਾਂਹ ਉਲਾਰ ਨੇਜ਼ਾ ਸੁਕਾਦੇਂਵਦਾ ਪਾਰ ਲੰਘਾ ਜਾਨੀ
ਕੋਈਮਾਰ ਅੱਸਵਾਰਦੇ ਸਿਰ ਤੇਗ਼ਾ ਉੱਤੇ ਜ਼ਿਮੀ ਦੇ ਵੇ ਲਟਾ ਜਾਨੀ
ਕਿਤੇ ਸਿਰਾਂਬਾਝੋਂ ਕਿਤੇਬਾਂਹਾਂਬਾਝੇ ਧੜ ਰੁਲਨਲੱਗੇ ਬੇਅੰਤਾਹ ਜਾਨੀ
ਕਿਤੇ ਅੱਧਮੋਏ ਕਿਤੇ ਹੋਏ ਟੋਟੇ ਕਿਤੇ ਤੜਫ਼ਦੇ ਅੰਗ ਹਲਾ ਜਾਨੀ
ਬਹੁਤਾਜ਼ੋਰਜਾਂ ਤੁਰਕਦੀਫ਼ੌਜਪਾਇਆ ਗਏ ਕੁਲ ਬੰਦਈਘਬਰਾ ਜਾਨੀ
ਦਿੱਤੀ ਬੰਦੇ ਨੇ ਦਾਦ ਬਹਾਦ੍ਰੀ ਦੀ ਲਏ ਤੀਰ ਕਮਾਨ ਚੜ੍ਹਾ ਜਾਨੀ
ਤੱਕ ਤੱਕਕੇ ਛੱਡ ਦਾ ਵਾਂਗ ਸੱਪਾਂ ਦਿੱਤੇ ਚੁਣ ਸਰਦਾਰ ਮੁਕਾ ਜਾਨੀ
ਫੇਰ ਹੱਥਦੇ ਵਿੱਚ ਤਲਵਾਰ ਲੈ ਕੇ ਕੀਤਾ ਜੰਗ ਮੈਦਾਨ ਸਫ਼ਾ ਜਾਨੀ
ਬੰਦਾ ਕਰ ਹੱਲਾ ਪੈਂਦਾ ਵੱਲ ਜਿਹੜੀ ਪੈ ਜਾਂਵਦੀ ਤੁਰਤ ਕਹਾ ਜਾਨੀ
ਭੇਡਾਂਵਾਂਗ ਜਾਂਦੇ ਨੱਠ ਤੁਰਕ ਅੱਗੋਂ ਲੜੇ ਕੋਈ ਨਾ ਪੈਰ ਜਮਾ ਜਾਨੀ
ਫ਼ੌਜ ਦਾਰ ਦੋਵੇਂ ਚੜ੍ਹ ਹਾਥੀਆਂ ਤੇ ਰਹੇ ਫ਼ੌਜ ਨੂੰ ਖ਼ੂਬ ਲੜਾ ਜਾਨੀ
ਪਏ ਦੇਣ ਦਲੇਰੀਆਂ ਲੜਦਿਆਂ ਨੂੰ ਢੱਠੇ ਦਿਲਾਂ ਨੂੰ ਰਹੇ ਵਧਾ ਜਾਨੀ
ਮਾਰ ਲੌ ਬਹਾਦਰੋ ਕਰੋ ਹੱਲਾ ਇਹ ਹੈਣ ਕੀ ਸਿੱਖ ਬਲਾ ਜਾਨੀ
ਦੀਨਮਜ਼੍ਹਬੀ ਜੰਗ ਇਹ ਆਨ ਪਿਆ ਫ਼ਤ੍ਹਾ ਦੇਵਨੀ ਪਾਕਖ਼ੁਦਾ ਜਾਨੀ
ਦੂਜੇ ਪਾਸਿਓਂ ਬੰਦੇਨੇ ਜ਼ੋਰ ਦਿੱਤਾ ਲਏ ਸਿੰਘਾਂ ਨੇ ਤੁਰਕ ਦਬਾ ਜਾਨੀ
ਹੱਲੇਉੱਤੇਹੱਲਾ ਆਕੇ ਹੋਣ ਲੱਗਾ ਰਹੀ ਧੂੜ ਅਕਾਸ਼ ਤੇ ਛਾ ਜਾਨੀ
ਜਿੱਥੇ ਖੜਾ ਵਜ਼ੀਰਖਾਂ ਦੇਖਦਾਸੀ ਇਕ ਸਿੰਘ ਪੁੱਜਾ ਓਥੇ ਜਾ ਜਾਨੀ
ਝੱਟ ਘੋੜਾ ਟਪਾ ਕੇ ਹੱਥ ਕੀਤਾ ਦਿਤਾ ਮਾਰਕੇ ਸਿਰ ਉਡਾ ਜਾਨੀ
ਨਾਹਰਸਿੰਘ ਸੀ ਓਸਦਾ ਨਾਮ ਯਾਰੋ ਵਿੱਚ ਫ਼ਰਕ ਦਲੇਰਨਕਾ ਜਾਨੀ
ਸਿਰ ਲਾਹ ਕੇ ਝੱਟ ਵਜ਼ੀਰ ਖ਼ਾਂ ਦਾ ਦਿੱਤਾ ਰੱਖ ਬੰਦੇ ਅੱਗੇ ਆ ਜਾਨੀ
ਸੂਬਾ ਮਾਰਿਆ ਗਿਆ ਜਾਂ ਖਬਰ ਹੋਈ ਹੋਈ ਸਭ ਦੀ ਜਾਨਹਵਾ ਜਾਨੀ
ਫ਼ੌਜਾਂਭਾਂਜ ਖਾ ਨੱਠੀਆਂ ਜੰਗ ਵਿਚੋਂ ਆਪੋ ਆਪਣਾ ਫੜਕੇ ਰਾਹ ਜਾਨੀ
ਤੀਜੀ ਇਹ ਬੰਦੇ ਨੇ ਸੀ ਫ਼ਤ੍ਹਾ ਪਾਈ ਵਿੱਚ ਹਥ ਮੈਦਾਨ ਦਖਾ ਜਾਨੀ
ਤੌਬਾ ਕਰ ਗਏ ਤੁਰਕ ਜੰਗ ਵੱਲੋਂ ਦੋਵੇਂ ਕੰਨਾਂ ਨੂੰ ਹੱਥ ਲਗਾ ਜਾਨੀ
ਇਹ ਜੰਗ ਪੰਝਤ੍ਰਵੇ ਸਾਲ ਹੋਏ ਬੰਦੇ ਦਿਤੀਆਂ ਸਫ਼ਾ ਉਠਾ ਜਾਨੀ

ਫ਼ੱਤ੍ਹਾ ਪਾ ਮੈਦਾਨ ਕਰਤਾਰਸਿੰਘਾ ਗਿਆਵੱਲ ਗੁਰਦਾਸਪੁਰ ਧਾ ਜਾਨੀ

ਤੀਜੀ ਸ਼ਕਸਤ ਸੁਣਕੇ ਬਾਦਸ਼ਾਹਨੇ ਸਲਾਹ ਕਰਨੀ ਕਿ ਤੱਤਖਾਲਸਾ ਆਪਣੇ ਵੱਲ ਕਰ ਲਈਏ।

ਤਿੰਨਵਾਰਜਾਂ ਫ਼ੌਜਸ਼ਕੱਸਤ ਖਾਧੀ ਸਾਰੀ ਕੰਬ ਉੱਠੀ ਬਾਦਸ਼ਾਹੀਏ ਜੀ
ਸ਼ਾਹਪੁਛਦਾ ਸੱਦ ਅਮੀਰ ਸਾਰੇ ਹੁਣ ਕੀਹ ਸਲਾਹ ਬਣਾਈਏ ਜੀ
ਬੰਦਾ ਆਵੰਦਾ ਕਿਸੇ ਦੇ ਨਹੀ ਕਾਬੂ ਵੱਡੀ ਹੈ ਅਫ਼ਾਤ ਬਲਾਈਏ ਜੀ
ਕੋਈ ਜੰਗਦੀ ਰਹੀਨਾ ਕਸਰ ਬਾਕੀ ਫ਼ਤ੍ਹਾ ਓਸਤੇ ਕਿਸੇ ਨ ਪਾਈਏ ਜੀ
ਸਾਡੇ ਲੱਖਾ ਰੁਪੈਯਾਂ ਦੇ ਖਰਚਹੋਗਏ ਫ਼ੌਜ ਬੇਸ਼ੁਮਾਰ ਮਰਵਾਈਏ ਜੀ
ਕਈ ਖ਼ਾਨ ਸੂਬੇ ਉਮਰਾ ਮੋਏ ਪਈ ਦੇਸ ਦੇ ਵਿੱਚ ਦੁਹਾਈਏ ਜੀ
ਲੱਖਾਂ ਰੰਡੀਆਂਬੈਠੀਆਂ ਤੁਰਕਨਾਂਨੇ ਕੱਨੀ ਸੁਨੀ ਦੀ ਪਈਕਹਾਈਏ ਜੀ
ਅਸੀਖਪ ਲੱਭੇ ਨਹੀਂਵਾਹ ਕੋਈ ਜਾਂਦੀ ਪੇਸ਼ ਨ ਓਸਤੇ ਕਾਈਏ ਜੀ
ਇਹਸੁਣਵਜ਼ੀਰਅਮੀਰ ਬੋਲੇ ਆਪੋ ਵਿਚ ਓਹ ਕਰ ਸਲਾਹੀਏ ਜੀ
ਤੱਤਖਾਲਸਾ ਆਪਣੇਵੱਲਕਰੀਏ ਬਾਦਸ਼ਾਹ ਸਾਡੇ ਦਿਲ ਆਈਏ ਜੀ
ਮੁਢੋਂ ਸ਼ਹਿਰਨੂੰਜ਼ਹਿਰਹੀ ਮਾਰਦਾਏ ਨਾਲ ਸੱਪਦੇ ਸੱਪਲੜਾਈਏ ਜੀ
ਲੋਹਾ ਲੋਹੇ ਨੂੰ ਕੱਟਕੇ ਕਰੇ ਟੋਟੇ ਸ਼ੇਰ ਸ਼ੇਰ ਦੇ ਸਾਮ੍ਹਣੇ ਡਾਹੀਏ ਜੀ
ਹੀਰੇ ਬਿਨਾ ਨ ਹੀਰੇਨੂੰਛੇਕਪੈਂਦਾ ਸੜੇ ਥਾਂ ਨੂੰ ਅਗ ਸਕਾਈਏ ਜੀ
ਵੈਰੀ ਵੈਰੀਆਂਦੇ ਨਾਲ ਡਾਹ ਦੇਹੀਏ ਆਪੋ ਵਿਚ ਲੜਾਖਪਾਈਏ ਜੀ
ਤੱਤਖ਼ਾਲਸੇ ਪਾਸ ਵਕੀਲ ਕੋਈ ਕੁਝ ਦੇਕੇ ਨਜ਼ਰ ਭਿਜਵਾਈਏ ਜੀ
ਉੱਤੋਂਮਿੱਠੀਆਂਮਿੱਠੀਆਂਕਰਗੱਲਾਂਕਰਕਰਸਿਫ਼ਤਾਂ ਵਡਿਆਈਏ ਜੀ
ਮੁਢੋਂਖ਼ਾਲਸਾਕੌਮਇਹਹੈ ਬੁਧੂ ਨਾਲ ਅਕਲ ਦੇ ਇਨ੍ਹਾਂ ਨੂੰ ਵਾਹੀਏ ਜੀ
ਬੁਰਾ ਕਰਨ ਹਾਰੇ ਬੁਰਾ ਸੋਚਦੇ ਨੇ ਲਾਨਤ ਇਨਾਂ ਦੀ ਹੈ ਕਮਾਈਏ ਜੀ
ਭਰੇ ਦਗ਼ੇ ਫ਼ਰੇਬਦੇ ਰਹੇ ਮੁਢੋਂ ਵਾਂਗ ਲੂਮੜੀ ਤੱਕਦੇ ਦਾਈਏ ਜੀ
ਸਿੰਘ ਖ਼ਾਲਸਾ ਪੈਨ ਵੰਗਾਰ ਕੇ ਤੇ ਭਲੀ ਨੀਤ ਤੇ ਚਿਤ ਸਫ਼ਾਈਏ ਜੀ
ਲੋਭ ਦੇਕੇ ਮਾਰੀਏ ਦੁਸ਼ਮਣਾਂ ਨੂੰ ਫੂਕ ਮਾਰਕੇ ਮਸ਼ਕ ਫੁਲਾਈਏ ਜੀ
ਹੋਵੇਜਿਸ ਭਨ੍ਹਾਂ ਪੰਥਨੂੰ ਦਾ ਲਾਕੇ ਹੁਣ ਆਪਣੇ ਨਾਲ ਮਲਾਈਏ ਜੀ
ਲੋੜ ਬਣੇ ਤੇ ਗਧੇਨੂੰਪਿਓਕਹੀਏ ਕੋਈ ਅਕਲਦਾ ਫੰਦਚਲਾਈਏ ਜੀ

ਡੰਡਾ ਪਾ ਕੁਹਾੜੇ ਨੂੰ ਲਕੜੀ ਦਾ ਦੁਕਜਿਨਸਤੋਂ ਜਿਨਸਮਰਵਾਈਏ ਜੀ
ਪਾੜਪਾੜ ਏਸੇਤਰ੍ਹਾਂ ਮਾਰਦੱਈਏ ਵੈਰੀ ਅਕਲਦੇ ਨਾਲ ਮੁਕਾਈਏ ਜੀ
ਜਾਏ ਸੱਪਭੀਮਰ ਕਰਤਾਰਸਿੰਘਾ ਨਾਲੇ ਆਪਣੀ ਡਾਂਗ ਬਚਾਈਏ ਜੀ

ਬਾਦਸ਼ਾਹ ਨੇ ਲਿਖਣਾ ਖ਼ਤ ਤੱਤ ਖ਼ਾਲਸੇ ਵੱਲ ॥

ਬਾਦਸ਼ਾਹ ਨੇ ਲਿਖਣਾ ਪੰਥਵੱਲੇ ਪਹਿਲਾਂ ਕਰ ਸਲਾਮ ਬੁਲਾਇਆ ਏ
ਹੱਥ ਜੋੜ ਕੇ ਆਜਜ਼ੀ ਨਾਲ ਪਿੱਛੋਂ ਤਾਂ ਕਸੂਰ ਮੁਆਫ਼ ਕਰਾਇਆ ਏ
ਸੁਣੋਂਖ਼ਾਲਸਾ ਜੀ ਇੱਕ ਅਰਜ਼ਮੇਰੀ ਪਿੱਛੇਹੋਇਆਸੋਮੈਂ ਭੁਲਾਇਆ ਏ
ਤੱਖੋ ਤੁਸੀਂ ਭੀ ਵੈਰ ਨ ਕੋਈ ਦਿਲੋਂ ਮੈਂ ਹੋ ਅਧੀਨ ਬਖ਼ਸ਼ਾਇਆ ਏ
ਬਾਬੇ ਬਾਬਰਕਿਆਂ ਵਿੱਚ ਨ ਭੇਦ ਕੋਈ ਇੱਕੋ ਘਰ ਮੁਢੋਂ ਚਲਾਇਆ ਏ
ਅਸਾਂ ਦੋਹਾਂ ਨੂੰ ਵੈਰ ਨ ਚਾਹੀਦਾ ਏ ਹੌ ਆਪ ਦਾਨਾ ਸਮਝਾਇਆ ਏ
ਏਹਬੰਦਾ ਗੰਦਾ ਕਿਤੋਂ ਆਗਿਆ ਜਿਸ ਆ ਅੱਧਮੂਲ ਮਚਾਇਆ ਏ
ਹੈ ਸੋਹਦਾ ਤੱਕਲਾ ਜਾਨ ਲੌ ਜੀ ਸਾਡਾ ਮੁਫ਼ਤ ਦਾ ਵੈਰ ਵਧਾਇਆ ਏ
ਸੱਜਨ ਨਹੀਂ ਇਹ ਤੁਸਾਂ ਦਾ ਹੈ ਵੈਰੀ ਦਾ ਤੁਸਾਂ ਨੂੰ ਏਸਨੇ ਲਾਇਆਏ
ਜੰਗਾਂ ਵਿੱਚ ਤੁਹਾਨੂੰ ਹੀ ਡਾਹ ਅੱਗੇ ਕੰਮ ਆਪਨਾ ਏਸ ਬਨਾਇਆ ਏ
ਆਏ ਖੈਰਾਂ ਤੇ ਫਾਟੀਏ ਨਿੱਤ ਜੁੱਮਾਂ ਦੁੱਖ ਤੁਸਾਂਨੇ ਸਿਰ ਉਠਾਇਆ ਏ
ਏਹ ਬਾਦਸ਼ਾਹ ਐਵੇਂਹੀ ਬਣ ਬੈਠਾ ਦੇਸ ਆਪਣੇ ਹੇਠ ਦਬਾਇਆ ਏ
ਏਹ ਗੁਰਾਂਦੇਹੋਬ੍ਰਖਲਾੜ੍ਹਗਿਆ ਨਹੀਂ ਆਪਣਾ ਧਰਮ ਨਬਾਹਿਆ ਹੇ
ਨਾਲੇ ਮਾਤਾਦਾ ਏਸਅੱਪਮਾਨਕੀਤਾ ਬੁਰਾਭਲਾਭੀ ਆਖ ਸੁਣਾਇਆ ਏ
ਗੱਦੀਚਾਹੁੰਦਾਗੁਰਾਂਦੀਮੱਲਣੀਇਹਤਾਂਹੀਏਯਾਰੁਵਾਂਗੁਰੂਅਖਵਾਇਆ ਏ
ਚਾਹੁੰਦਾਨਾਮਇਹਗੁਰਾਂਦਾਦੂਰਕੀਤਾ ਤਦੇ ਆਪਣਾ ਪੰਥ ਚਲਾਇਆ ਏ
ਏਸੇ ਤਰਾਂ ਜੇ ਏਸਦਾ ਜ਼ੋਰ ਰਿਹਾ ਫੇਰ ਕਰੇਗਾ ਜੋ ਮਨ ਭਾਇਆ ਏ
ਜਾਇਗਾ ਪੰਥ ਬੰਦਈ ਸਾਰੇ ਤੁਸਾਂ ਆਪਣਾ ਆਪ ਗਵਾਇਆ ਏ
ਟਾਜੰਮਦਾਪੁੱਟਲੌਖਾਲਸਾਜੀ ਆਉਂਦਾ ਹੱਥ ਨਾ ਸਮਾ ਵਿਹਾਇਆ ਏ
ਟੋਆਪਣੇ ਪੈਰ ਨ ਆਪ ਹੱਥੀਂ ਬੂਟਾ ਜ਼ਹਿਰ ਦਾਤੁਸਾਂਇਹਲਾਇਆ ਏ
ਜੀਂਆਪਣਾਆਪਘਰ ਸਾਂਭਲਵੋ ਆਗੂ ਕਾਸ ਨੂੰ ਇਹ ਬਨਾਇਆ ਏ

ਖਾਓ ਬੈਠਕੇ ਆਪ ਕਰਤਾਰਸਿੰਘਾ ਮਰ ਮਾਰਕੇ ਤੁਸਾਂ ਕਮਾਇਆ ਏ

ਤੁਬਾ ॥

ਸੱਚ ਜਾਨਨਾ ਲਿਖਤ਼ਾ ਖਾਲਸਾਜੀ ਭਰਮਜ਼ਰਾਭੀਦਿਲ ਨਾ ਧਾਰੀਏ ਜੀ
ਜੇਕਰ ਤੁਸੀਂਨਾਏਸਦਾਕਰੋ ਪਿੱਛਾ ਅਸੀਂ ਫੜ ਬੰਦਾ ਝੱਟ ਮਾਰੀਏ ਜੀ
ਸੁਧਾ ਸਰ ਬੈਠੇ ਕਰੋ ਨਿੱਤ ਮੌਜਾਂ ਦੁੱਖ ਸਿਰ ਤੇ ਨਾ ਸਹਾਰੀਏ ਜੀ
ਲੌ ਦਸ ਹਜ਼ਾਰ ਮਾਹਵਾਰ ਮੈਥੋਂ ਝੱਟ ਖ਼ੁਸ਼ੀ ਦੇ ਨਾਲ ਗੁਜ਼ਾਰੀਏ ਜੀ
ਜੀਦਾਜੀ ਕਰੇ ਕਰ ਨੌਕਰੀ ਲਏ ਚੰਗੀਦਿਆਂ ਤਨਖਾਹ ਵਚਾਰੀਏ ਜੀ
ਸਾਰਾਪਰਗਨਾਦਿਆਂ ਝਬਾਲਦਾਮੈਂ ਖਾਓਬੈਠ ਜਾਗੀਰ ਸਰਕਾਰੀਏਜੀ
ਆਪੋਵਿਚਹੋਜਾਏਇਕ ਅਹਿਦਨਾਮਾ ਇਕਦੂਸਰੇਦੇਰਹੀਏ ਆਰੀਏਜੀ
ਸਾਡੇ ਨਾਲ ਰਲਕੇ ਕਰੋ ਫੇਰ ਮੌਜਾਂ ਸਾਰੇ ਬੈਠਕੇ ਕਰੋ ਸਰਦਾਰੀਏਜੀ
ਖ਼ਤ ਲੈਕੇ ਆ ਵਕੀਲ ਗਿਆ ਕੀਤੀ ਪੰਥ ਅੱਗੇ ਨਿਮਸਕਾਰੀਏ ਜੀ
ਫੇਰ ਸ਼ਾਹ ਦੀ ਆਖ ਸਲਾਮ ਦਿੱਤੀ ਸਿਰੋ ਪਾ ਅੱਗੇ ਰੱਖ ਭਾਰੀਏ ਜੀ
ਹੋਰ ਕਈ ਵਕੀਲਨੇ ਕਰਗੱਲਾਂ ਸਿੰਘ ਢਾਲਲਏ ਪਾ ਕੱਠਿਆਰੀਏਜੀ
ਨਰਮਮੋਮਵਾਂਗੂ ਕਰ ਲਏ ਸਾਰੇ ਕੀਤੀ ਇਹ ਤੁਰਕਾਂ ਬਦਕਾਰੀਏ ਜੀ
ਸਿੰਘਾਂਭੋਲਿਆਂਸਿੱਧਿਆਂਸਾਦਿਆਂਨੇ ਲਖੀਤੁਰਕਦੀ ਨਖੁੱਟਿਆਰੀਏ ਜੀ
ਦੁਧਪੀਗਏ ਜ਼ਹਿਰਦੇ ਨਾਲ ਮਿਲਤ਼ਾ ਮਾਰੀਆਪਣੇ ਪੈਰ ਕੁਹਾਰੀਏਜੀ
ਦਾਣੇ ਲੋਭ ਉੱਤੇ ਪੰਛੀ ਵਾਂਗ ਫਸੇ ਭਲਾ ਫੇਰ ਕਿੱਥੇ ਫਟਕਾਰੀਏ ਜੀ
ਮਾਸਮਿਲੇਕੁੰਡੀਮੱਛੀਵਾਂਗ ਖਾਕੇ ਵਿਚ ਫਸ ਗਏ ਦਾਮ ਸ਼ਕਾਰੀਏਜੀ
ਗਏਦੁਸ਼ਮਣਾਂਦੇ ਚੜ੍ਹ ਹੱਥਉੱਤੇ ਬੀਜੀਰਾਹਦੇ ਵਿਚ ਕੰਡਿਆਰੀਏ ਜੀ
ਬੁਰਾ ਭਲਾ ਨਾ ਸੋਚਿਆ ਖ਼ਾਲਸੇ ਨੇ ਰਾਜਨੀਤ ਨਾ ਕੁੱਝ ਵਚਾਰੀਏ ਜੀ
ਬਾਦਸ਼ਾਹਦੇ ਮੱਦਦੀ ਹੋ ਗਏ ਲਿਖੇ ਅਹਿਦਨਾਮੇ ਇਕਰਾਰੀਏ ਜੀ
ਸ਼ੇਖਚਿੱਲੀ ਦੇ ਵਾਂਗ ਕਰਤਾਰਸਿੰਘਾ ਫੇਰੀਆਪਣੇ ਘਰ ਬਹਾਰੀਏ ਜੀ

ਤੱਤ ਖ਼ਾਲਸੇ ਤੇ ਬਾਦਸ਼ਾਹ ਦਾ ਅਹਿਦਨਾਮਾ ॥

ਸ਼ਰਤਾਂਲਿੱਖੀਆਂਗਈਆਂ ਇਹਦੁਹਾਂਵੱਲੋਂ ਖਾਕਸਮਾਂਅਹਿਦਪੈਮਾਨਐ
ਪਹਿਲੀ ਸ਼ਰਤਇਹ ਖ਼ਾਲਸਾਪੰਥਅੱਗੋਂ ਹੱਥ ਚੁੱਕੇਨ ਲੁੱਟ ਮਚਾਨਐ

ਬਾਦਸ਼ਾਹ ਦੇ ਨਾਲ ਨਾ ਕਰੇ ਦੰਗਾ ਰਹੇ ਤਾਬਿਆਦਾਰ ਫਰਮਾਨ ਅੰਦ੍ਰ
ਦੂਜਾ ਹੋ ਬੰਦੇ ਵੱਲੋਂ ਨਾਲ ਸ਼ਾਹ ਦੇ ਪੰਥ ਲੜੇ ਨ ਚੜ੍ਹ ਮੈਦਾਨ ਅੰਦ੍ਰ
ਤੀਜਾਕੋਈਗ਼ਨੀਮਆ ਬਾਦਸ਼ਾਹਤੇ ਕਰੇਹੱਮਲਾ ਚੜ੍ਹ ਹਿੰਦੁਸਤਾਨ ਅੰਦ੍ਰ
ਤੱਤਖ਼ਾਲਸਾ ਕਰੇ ਇਮਦਾਦ ਪੂਰੀ ਰੱਖ ਫ਼ਰਕ ਨ ਮਾਲਤੇ ਜਾਨ ਅੰਦ੍ਰ
ਚੌਥਾਮਿਲੀ ਜਾਗੀਰ ਜੋ ਸ਼ਾਹਵੱਲੋਂ ਕੋਸ਼ਸ਼ ਕਰੇ ਨ ਸ਼ਾਹ ਘਟਾਨ ਅੰਦ੍ਰ
ਖਾਵੇਖਾਲਸਾ ਓਸਨੂੰ ਨਾਲ ਮੌਜਾਂ ਦੇ ਦਖ਼ਲ ਨ ਕੋਈ ਭੀ ਖ਼ਾਨ ਅੰਦ੍ਰ
ਸ਼ਰਤ ਪੰਜਵੀਂ ਵਿਚ ਪੰਜਾਬ ਸਾਰੇ ਹਿੰਦੂ ਵੱਸਦੇ ਜੋ ਹਿੰਦਵਾਨ ਅੰਦ੍ਰ
ਕੋਈ ਕਰੇ ਨ ਉਨ੍ਹਾਂ ਤੇ ਮੂਲ ਜਬਰੀ ਚੁੱਕੇ ਹੱਥ ਨ ਭੁੱਲ ਸਤਾਨ ਅੰਦ੍ਰ
ਤੱਨ ਸ਼ਰ੍ਹਾ ਦਾ ਰਹੇ ਨ ਹਿੰਦੂਆਂ ਤੇ ਦੇਣਾ ਦਖ਼ਲ ਨ ਦੀਨ ਮਨਾਨ ਅੰਦ੍ਰ
ਿੰਦ੍ਰ ਹਿੰਦੂਆਂ ਦੇ ਕੋਈ ਢਾਹੇ ਨਾਹੀ ਜ਼ੋਰੀ ਹੋਏ ਨ ਤੁਰਕ ਬਨਾਨ ਅੰਦ੍ਰ
ੜ੍ਹਵਾਂ ਹਿੰਦੂਆਂਦੇਬਰਖਲਾਫ਼ ਕੋਈਕਲਮਾ ਆਵੇ ਨ ਕਿਤੇ ਜ਼ਬਾਨ ਅੰਦ੍ਰ
ਰੱਖੇਫ਼ਰਕ ਨ ਸ਼ਾਹਕਰਤਾਰ ਸਿੰਘਾ ਹੁਣ ਹਿੰਦੂ ਅਤੇਮੁਸਲਮਾਨ ਅੰਦ੍ਰ

ਵਾਕ ਕਵੀ ॥

ੰਤ ਖ਼ਾਲਸਾ ਤੇ ਬੰਦਾ ਜੁਦਾ ਹੋਏ ਲੱਕਬੰਨ੍ਹਿਆਂ ਦੋਹਾਂ ਵਗਾੜ ਉੱਤੇ
ੰਦੇ ਜਾ ਗੁਰਦਾਸ ਪੁਰ ਲਾਏ ਡੇਰੇ ਸਿੰਘ ਰਹੇ ਸੇਵਾ ਦਰਬਾਰ ਉੱਤੇ
ਦਾ ਟਕੇ ਉਗਰਾਹਕੇ ਖਾਣਲੱਗਾ ਨਿਤਰਹੇਲੱਗਾ ਲੁੱਟ ਮਾਰ ਉੱਤੇ
ੱਤ ਖਾਲਸੇ ਨੇ ਲੁੱਟਮਾਰ ਛੱਡੀ ਬੈਠੇ ਰੱਖਕੇ ਆਸ ਕਰਤਾਰ ਉੱਤੇ
ਖਾਲੰਘਨਾਬੈਠਿਆਂਝੱਟਹੋਇਆਕਈਆਂਬੰਨ੍ਹਲਏ ਲੱਕਵਪਾਰ ਉੱਤੇ
ੲੀ ਛੱਡਕੇ ਚਲੇਗਏ ਨੱਗਰਾਂਨੂੰ ਲੱਗੇ ਆਪਣੇ ਜਾ ਰੋਜ਼ਗਾਰ ਉੱਤੇ
ਾਓਂਥਾਈਂ ਗਿਆ ਪੰਥਖਿੰਡਸਾਰਾ ਏਠੇ ਰਹੇ ਜੋ ਸਾਨਸਰਦਾਰ ਉੱਤੇ
ਾਹਨਸਿੰਘਅਤੇਮੀਰੀ ਸਿੰਘ ਤੇਹਨ ਬੁਢਾਸਿੰਘਵਿਰਕਤ ਸੰਸਾਰ ਉੱਤੇ
ਆਸਿੰਘਤੇ ਸਿੰਘਬਿਨੋਦਭਲੇ ਦੀਪ ਸਿੰਘ ਦੀਪਕ ਚਮਤਕਾਰ ਉੱਤੇ
ਹਰਸਿੰਘਨੱਥਾਸਿੰਘ ਸਿੰਘ ਸੱਦਾ ਖੁਸ਼ੀਖੜਕਦੀ ਨਿੱਤ ਤਲਵਾਰਉੱ
ਾਹਿਬਸਿੰਘ ਦਰਬਾਰਾਸਿੰਘ ਵਰਗੇ ਬੰਦੇ ਖੜੇਸਨ ਕੌਲਕਰਾਰ ਉੱਤੇ
ਸਾਂ ਬਾਦਸ਼ਾਹਦੇਨਾਲ ਮੇਲਕੀਤਾ ਖੁਸ਼ੀ ਹੋਗਏ ਦੱਸ ਹਜ਼ਾਰ ਉੱਤੇ

ਹੋਇਆ ਪੰਜਕੁ ਸੌ ਲਾਹੌਰ ਨੌਕਰ ਰੋਜ਼ ਇਕ ਰੁਪਯਾ ਸ਼ੁਮਾਰ ਉੱਤੇ
ਬਾਕੀ ਰਹੇ ਜਾਗੀਰਦੀ ਆਸ ਉੱਤੇ ਰੱਖ ਆਸਰਾ ਸਿਰਜਨੇਹਾਰ ਉੱਤੇ
ਬਣੇ ਆਪਣੀ ਕੌਮ ਦੇ ਆਪ ਵੈਰੀ ਮਾਰੀ ਨਜ਼ਰ ਨ ਸੋਚਵਚਾਰ ਉੱਤੇ
ਸਾਰੀ ਉਲਟ ਗਈ ਖੇਡ ਕਰਤਾਰ ਸਿੰਘਾ ਬਾਜ਼ੀ ਖਾਲਸੇ ਦੀ ਆਈ ਹਾਰ ਉੱਤੇ

ਬੰਦੇ ਨੇ ਝੜਾਈ ਕਰਨੀ ਲਾਹੌਰ ਤੇ ਜੰਗ ਹੋਣਾ ਬਗਵਾਨ ਪੁਰੇ ॥

ਏਸ ਗੱਲ ਦੀ ਬੰਦੇ ਨੂੰ ਖਬਰ ਹੋਈ ਤੱਤ ਖਾਲਸੇ ਖੇਡ ਉਲਟਾਈ ਹੈ ਜੀ
ਬਾਦਸ਼ਾਹ ਦੇ ਮਦਦੀ ਬਣ ਬੈਠੇ ਸੁਰ ਤੁਰਕ ਦੇ ਨਾਲ ਮਲਾਈ ਹੈ ਜੀ
ਮੇਰੇ ਨਾਲ ਲਿਆ ਵੈਰ ਪਾ ਐਵੇਂ ਕੀਤੀ ਪੰਥ ਨੇ ਕੀ ਦਾਨਾਈ ਹੈ ਜੀ
ਮਾਰੇ ਲੋਭ ਦੇ ਵੈਰੀ ਦੇ ਫਸੇ ਫੰਦੇ ਕਾਧੀ ਦੁਸ਼ਮਣਾਂ ਨਾਲ ਆਸ਼ਨਾਈ ਹੈ ਜੀ
ਫਸੀ ਛੱਡ ਕੇ ਉਡਦੀਆਂ ਮਗਰ ਭੱਜੇ ਵਿਚ ਪੰਥ ਦੇ ਅਕਲ ਨ ਕਾਈ ਹੈ ਜੀ
ਲੱਗੇ ਸੱਪ ਨੂੰ ਪਾਂਲਣੇ ਗੋਦ ਪਾਕੇ ਦਾੜ੍ਹੀ ਵੈਰੀਆਂ ਹੱਥ ਫੜਾਈ ਹੈ ਜੀ
ਦਾਲਾ ਲਿਆ ਪੰਥ ਨੂੰ ਬਾਦਸ਼ਾਹ ਨੇ ਕਲਾ ਅਕਲ ਦੇ ਨਾਲ ਭਵਾਈ ਹੈ ਜੀ
ਚੂਕਾਂ ਦੇਕੇ ਘਰ ਨੂੰ ਪਾੜ ਲਿਆ ਸਾਡੀ ਦੋਹਾਂ ਦੀ ਪਾਈ ਜੁਦਾਈ ਹੈ ਜੀ
ਕੰਡਾ ਉਨ੍ਹਾਂ ਦੀ ਹਿੱਕ ਤੇ ਰੜਕਦਾ ਸੀ ਕਰਨ ਪੁਟਕੇ ਹੁਨ ਸਫ਼ਾਈ ਹੈ ਜੀ
ਏਸ ਕੌਮ ਦਾ ਖ਼ੌਫ਼ ਹੈ ਬਾਦਸ਼ਾਹ ਨੂੰ ਚਾਹੁੰਦਾ ਸਿੰਘਾਂ ਦੀ ਸਫਾ ਉਠਾਈ ਹੈ ਜੀ
ਤੱਤ ਖ਼ਾਲਸੇ ਨੂੰ ਹੁਣ ਨਾਲ ਲੈਕੇ ਕਰਨ ਤੁਰਕ ਜ਼ਰੂਰ ਲੜਾਈ ਹੈ ਜੀ
ਬੰਦੇ ਬਸਤ ਅਗੇਤ੍ਰਾ ਕਰ ਲਵਾਂ ਘੜੀ ਗਈ ਮੁੜ ਹੱਥ ਨ ਆਈ ਹੈ ਜੀ
ਇਹ ਸੋਚਕੇ ਫ਼ੌਜ ਤਿਆਰ ਕੀਤੀ ਵਿਚ ਕਿਲ੍ਹੇ ਦੇ ਧੌਂਸ ਵਜਾਈ ਹੈ ਜੀ
ਲੈਕੇ ਜੰਗ ਦੇ ਸਾਜ਼ ਸਾਮਾਨ ਸਾਰੇ ਕੀਤੀ ਵਲ ਲਾਹੌਰ ਝੜਾਈ ਹੈ ਜੀ
ਕਰ ਕੂਚ ਲਾਹੌਰ ਨੂੰ ਰਵਾਂ ਹੋਇਆ ਡੇਰਾ ਰਾਹ ਦੇ ਵਿਚ ਨ ਲਾਈ ਹੈ ਜੀ
ਵਣੀਕਿਆਂ ਦੇ ਪਾਸ ਆਲਾ ਡੇਰਾ ਛਾਉਣੀ ਸਿਰ ਲਾਹੌਰ ਦੇ ਪਾਈ ਹੈ ਜੀ
ਖ਼ਬਰ ਹੋਈ ਜਾਂ ਸੂਬੇ ਲਾਹੌਰ ਦੇ ਨੂੰ ਝਟ ਫ਼ੌਜ ਤਯਾਰ ਕਰਾਈ ਹੈ ਜੀ
ਅਸਲਮ ਖ਼ਾਂ ਹੋ ਸਿਪਾਹਸਾਲਾਰ ਚੜ੍ਹਿਆ ਸੈਨਾ ਦਸ ਹਜ਼ਾਰ ਚਲਾਈ ਹੈ ਜੀ
ਪਿੱਛੋਂ ਪੰਜ ਹਜ਼ਾਰ ਅਸਵਾਰ ਚੜ੍ਹੇ ਦਸ ਤੋਪਖ਼ਾਨੇ ਕਰ ਧਾਈ ਹੈ ਜੀ
ਤੱਤ ਖ਼ਾਲਸੇ ਨੂੰ ਝਟ ਖਬਰ ਭੇਜੀ ਫ਼ੌਜ ਸਿੰਘਾਂ ਦੀ ਝਟ ਬੁਲਾਈ ਹੈ ਜੀ

ਮੀਰੀਸਿੰਘਆਯਾਪੁੱਤ੍ਰਕਾਹਨਸਿੰਘਦਾਧੂੜਰਾਹਾਂ ਦੇ ਵਿੱਚ ਧੁਮਾਈਹੈ ਜੀ
ਕੱਠਾਦਲਆਉਨੀਹਜ਼ਾਰਹੋਇਆਗਰਦਵਿੱਚਅਸਮਾਨ ਦੇ ਛਾਈਹੈ ਜੀ
ਜਦੋਂ ਫ਼ੌਜਾਂ ਲਾਹੌਰਥੋਂ ਕੂਚ ਕੀਤਾ ਕਿਸੇ ਬੰਦੇ ਨੂੰ ਖ਼ਬ੍ਰ ਪਹੁੰਚਾਈਹੈ ਜੀ
ਓਹਭੀਸ਼ੇਰਵਾਂਗੂੰਆਯਾਗੱਜਅੱਗੋਂ ਚੜ੍ਹੀ ਜੰਗ ਦੀ ਖ਼ੁਸ਼ੀ ਸਵਾਈਹੈ ਜੀ
ਸ਼ਾਲ੍ਹਾਬਾਗ਼ ਦੇ ਪਾਸ ਬਗਵਾਨਪੁਰੇ ਸ਼ਾਹੀ ਫ਼ੌਜ ਬੰਦੇ ਅਟਕਾਈਹੈ ਜੀ
ਜੁੱਟੇ ਦੋਹਾਂ ਦੇ ਦਲਕਰਤਾਰਸਿੰਘਾ ਗੋਲੀ ਤੀਰਤਲਵਾਰ ਘੁਕਾਈਹੈ ਜੀ

ਭਾਂਜ ਖਾਣੀ ਬੰਦੇ ਬਹਾਦਰ ਨੇ ਤੇ ਫੜ੍ਹਾ ਹੋਣੀ ਲਾਹੌਰ ਦੇ ਸੂਬੇ ਦੀ ਮੀਰੀਸਿੰਘ ਦੀ ਮੱਦਦ ਨਾਲ॥

ਦੋਹਾਂ ਪਾਸਿਆਂ ਦੇ ਜੁਟੇ ਸੂਰਮੇ ਨੇ ਆਪੋ ਵਿੱਚ ਕਟਾ ਵੱਢ ਡਹਿਗਈ ਜੇ
ਗੋਲੀ ਤੀਰ ਤਲਵਾਰ ਕਟਾਰ ਨੇਜ਼ਾ ਤੋਪ ਚਲਦੀ ਕਰਕੇਤਹਿਗਈਜੇ
ਮੱਚੀਮਾਰ ਨ ਸੁਧਸੰਭਾਲਰਹੀ ਨਹਿਰ ਖ਼ੂਨਦੀ ਆਣਕੇ ਵਹਿਗਈ ਜੇ
ਮੀਰੀਸਿੰਘਬੰਦਈਆਂਦੇਘਾਨਲਾਹੇ ਹੋਯਾ ਪਾਰ ਜਿਨ੍ਹੂੰ ਤੇਗ਼ਖਹਿਗਈ ਜੇ
ਲੜਦੇ ਤੁਰਕ ਨ ਬੰਦੇਦਾਖ਼ੌਫ਼ਕਰਦੇ ਹੋ ਜਿਨ੍ਹਾਂਨੂੰ ਸਿੰਘਾਂ ਦੀ ਸ਼ਹਿਗਈ ਜੇ
ਓਧਰ ਬੰਦੇਦੇ ਜ਼ੋਰਬੰਦਈ ਲੜਦੇ ਮੌਤਜਿਨ੍ਹਾਂਦੇ ਸਿਰਾਂਤੇਬਹਿਗਈ ਜੇ
ਤੱਤਖ਼ਾਲਸੇ ਸ਼ੇਰਦੇਵਾਂਗ ਗੱਜੇ ਸੰਗਾ ਉਨ੍ਹਾਂਦੇ ਦਿਲਾਂ ਤੋਂ ਲਹਿਗਈ ਜੇ
ਸਿੰਘਾਂ ਬੰਦੇ ਦੇ ਪੈਰ ਉਖੇੜ ਦਿੱਤੇ ਫ਼ੌਜ ਵਾਂਗ ਕਬੂਤ੍ਰਾਂ ਛਹਿ ਗਈ ਜੇ
ਦੋ ਦਿਣ ਹੋਇਆ ਵੱਡਾ ਜੰਗ ਓਥੇ ਫ਼ੌਜ ਸੱਥਰਾਂ ਦੇ ਵਾਂਗ ਪੈ ਗਈਜੇ
ਪਲਟਣਸੈਂਕੜੇ ਵਿੱਚਮੈਦਾਨਮੁਰਦੇ ਮੌਤਬਹੁਤਿਆਂ ਦੀ ਕਰ ਖੈਗਈ ਜੇ
ਜੰਤ੍ਰ ਮੰਤ੍ਰਾਂ ਨੂੰ ਜ਼ੋਰ ਲਾ ਥੱਕਾ ਕਰਾਮਾਤ ਫੋਕੀ ਸਾਰੀ ਪੈ ਗਈ ਜੇ
ਪੇਸ਼ ਗਈ ਨ ਬੰਦੇਦੀ ਜੰਗ ਅੰਦ੍ਰ ਕੰਧ ਹੌਸਲੇਦੀ ਦਿਲੋਂ ਢਹਿਗਈਜੇ
ਬੰਦਈ ਫ਼ੌਜ ਜਾਂ ਭੱਜਨਾ ਪਿਆ ਓਹਨੂੰ ਪਿੱਛੋਂ ਇਹਬਹਾਦ੍ਰੀਰਹਿਗਈ ਜੇ
ਬੰਦਾ ਖਾਗਿਆ ਭਾਂਜ ਕਰਤਾਰ ਸਿੰਘਾਹੋ ਤੁਰਕ ਦੀ ਅੰਤਨੂੰ ਜੈਗਈ ਜੇ

ਬਾਦਸ਼ਾਹ ਨੇ ਵੇਲਾ ਵੇਖ ਕੇ ਪੰਥ ਨੂੰ ਵਡਿਆਉਣਾ॥

ਜੁਣੀ ਬੰਦੇ ਨੇ ਜਦੋਂ ਸ਼ਕਸਤ ਖਾਧੀ ਤੱਤ ਖ਼ਾਲਸੇ ਮਾਰ ਭਜਾ ਦਿੱਤਾ
ਬਾਦਸ਼ਾਹ ਨ ਮਿਓਂਦਾ ਵਿੱਚ ਜਾਮੇ ਗ਼ਮ ਸਿਰ ਤੋਂ ਸਭ ਭੁਲਾ ਦਿੱਤਾ
ਖ਼ਿਲਅਤ ਦੇਕੇ ਇੱਕ ਮੁਸਾਹਬਤਾਈਂ ਤੱਤ ਖ਼ਾਲਸੇ ਵਲ ਦੂੜਾ ਦਿੱਤਾ

ਆਖੀਂ ਜਾਕੇ ਸੱਤ ਸਲਾਮ ਮੇਰੀ ਸਿਰੋ ਪਾ ਇੱਕ ਬੇ ਬਹਾ ਦਿੱਤਾ
ਮੇਰੇ ਸਿਰ ਤੇ ਬੜਾ ਅਹਿਸਾਨ ਕੀਤਾ ਮੈਨੂੰ ਸ਼ੇਰ ਦੇ ਮੂੰਹੋ ਛੁਡਾ ਦਿੱਤਾ
ਮਾਰ ਬੰਦੇ ਦਾ ਤੋੜਿਆ ਗੁਮਰ ਤੁਸਾਂ ਮੇਰਾ ਤਖ਼ਤ ਲਾਹੌਰ ਬਚਾ ਦਿੱਤਾ
ਮੈਂ ਸਦਾ ਹੀ ਸ਼ੁਕਰਗੁਜ਼ਾਰ ਰਹਾਂਗਾ ਮੇਰੇ ਸਿਰ ਅਹਿਸਾਨ ਚੜ੍ਹਾ ਦਿੱਤਾ
ਸੁਧਾਸਰ ਵਕੀਲਨੇ ਆਣ ਕਰਕੇ ਗੱਲਾਂ ਕਰਕੇ ਪੰਥ ਵਡਿਆ ਦਿੱਤਾ
ਪੰਥ ਲੋਭ ਦੇ ਪਿੰਜਰੇ ਪਾਲਿਆ ਬਾਹਰੋਂ ਮਕਰ ਦਾ ਜੰਦ੍ਰਾ ਲਾ ਦਿੱਤਾ
ਇਹਾ ਤੁਰਕ ਨੇ ਆਨ ਫ਼ਰੇਬ ਕੀਤਾ ਪਾੜ ਪੱਥਰਾਂ ਤਾਈਂ ਵਖਾ ਦਿੱਤਾ
ਨਾਲੇ ਵਿਚ ਦਿਲੀ ਨੰਦਲਾਲ ਰਾਹੀਂ ਕੁਝ ਮਾਤਾ ਨੂੰ ਧਨ ਦਵਾ ਦਿੱਤਾ
ਸਤਾਰਾਂ ਸੌ ਪੰਝਤ੍ਰ ਕਰਤਾਰ ਸਿੰਘਾ ਏਸੇ ਹਾਲ ਵਿਚ ਸਾਲ ਬਤਾ ਦਿੱਤਾ

ਬੰਦੇ ਬਹਾਦਰ ਨੇ ਅਫ਼ਸੋਸ ਕਰਨਾ ਗੁਰਦਾਸ ਪੁਰ ਜਾਕੇ ॥

ਬੰਦਾ ਗਿਆ ਗੁਰਦਾਸਪੁਰ ਹਾਰ ਖਾਕੇ ਸੋਚੀਂ ਪਿਆ ਇਹ ਕੀ ਬਨਾ ਲਿਆ ਮੈਂ
ਤੱਤ ਖ਼ਾਲਸੇ ਵਿੱਚ ਸੀ ਬੜੀ ਬਰਕਤ ਐਵੇਂ ਵੈਰ ਓਹਨਾਂ ਨਾਲ ਪਾਲਿਆ ਮੈਂ
ਗੁਰਾਂ ਵੱਲੋਂ ਭੀ ਹੋ ਬੇਮੁਖ ਗਿਆ ਇਹ ਭੀ ਬੜਾ ਕਲੰਕ ਲਗਾ ਲਿਆ ਮੈਂ
ਪਿਛੇ ਨਾਰੀਆਂ ਧਰਮ ਨੂੰ ਹਾਰ ਦਿੱਤਾ ਸਾਰਾ ਜਤ ਤੇ ਸਤ ਗਵਾ ਲਿਆ ਮੈਂ
ਮਾਤਾ ਖੋਹ ਲਈ ਕਰਾਮਾਤ ਮੇਰੀ ਘਰ ਆਪਣੇ ਨੂੰ ਲੰਬੂ ਲਾ ਲਿਆ ਮੈਂ
ਹੁਣ ਰਹਿ ਗਿਆ ਸੱਤਿਆ ਬਾਝ ਫੋਕਾ ਬੇੜਾ ਸ਼ੌਹ ਦੇ ਵਿੱਚ ਰੁੜ੍ਹਾ ਲਿਆ ਮੈਂ
ਗਈ ਦੁਨੀ ਤੇ ਦੀਨ ਭੀ ਨਾਲ ਗਿਆ ਲਾਲ ਦੇਕੇ ਕੱਚ ਵਟਾ ਲਿਆ ਮੈਂ
ਮੇਲ ਖ਼ਾਲਸੇ ਨਾਲ ਕਰਤਾਰ ਸਿੰਘਾ ਮੁੜ ਕਰਾਂ ਇਹ ਪੱਕ ਪਕਾ ਲਿਆ ਮੈਂ

ਬੰਦੇ ਬਹਾਦਰ ਨੇ ਤੱਤ ਖਾਲਸੇ ਵੱਲ ਲਿਖਣਾ ॥

ਤੱਤ ਖ਼ਾਲਸੇ ਨੂੰ ਬੰਦੇ ਲਿਖ ਘਲਿਆ ਇਹ ਜ਼ਰਾ ਸੋਚਣਾਂ ਧਾਰ ਧਿਆਨ ਸਿੰਘੋ
ਦੁੱਖ ਵੈਰ ਨੂੰ ਦਿਲਾਂ ਥੋਂ ਦੂਰ ਕਰਕੇ ਅਸੀਂ ਤੁਸੀ ਹੋਈਏ ਇਕ ਜਾਨ ਸਿੰਘੋ
ਇਹਨਾ ਵੈਰੀਆਂ ਦੇ ਆਖੇ ਲੱਗ ਕੇ ਨਾ ਕਰੋ ਆਪਣਾ ਘਰ ਵੈਰਾਨ ਸਿੰਘੋ
ਪਾੜ ਪਾੜ ਕੇ ਦੇਣ ਗੇ ਮਾਰ ਸਾਨੂੰ ਇਹ ਹੈਨ ਵੱਡੇ ਬੇ ਈਮਾਨ ਸਿੰਘੋ
ਅਸੀਂ ਤੁਸੀਂ ਦੋਵੇਂ ਵਿੱਚੋਂ ਹਾਂ ਇਕੋ ਘਰ ਸਾਂਭੀਏ ਹੋ ਸੁਜਾਨ ਸਿੰਘੋ
ਇਕੋ ਵਾੜੇ ਦੇ ਹੋਕੇ ਅਸੀਂ ਵੱਛੇ ਲੱਗੇ ਲੜ ਕੇ ਮਰਨ ਮਰਾਨ ਸਿੰਘੋ

ਕੈਰੋਂ ਪਾਂਡਵਾਂ ਦਾ ਪਾਟਨਸ਼ਟ ਹੋਇਆ ਜੱਦ ਰਹੀ ਨ ਵਿੱਚ ਜਹਾਨ ਸਿੰਘੋ
ਘਰ ਦੇ ਭੇਤ ਹੀ ਮਾਰਿਆ ਦਹਸਿਰੇ ਨੂੰ ਲੁੱਟੀ ਲੰਕ ਹੋਈ ਘਮਸਾਨ ਸਿੰਘੋ
ਇਕ ਉਂਗਲੀ ਸੇਰ ਨ ਚੁੱਕ ਸੱਕੇ ਪੰਜੇ ਉਂਗਲਾਂ ਮਣ ਉਠਾਨ ਸਿੰਘੋ
ਬੜੀ ਚੀਜ਼ ਇੱਤਫਾਕ ਹੈ ਜੱਗ ਉੱਤੇ ਇਹ ਸਬ ਦਾਨਾ ਸੁਨਾਨ ਸਿੰਘੋ
ਕੱਲਾ ਕੋਈ ਬਹਾਦ੍ਰ ਨਹੀਂ ਹੋਇਆ ਜੈ ਬਹੁਤਿਆਂ ਲੌ ਪਛਾਨ ਸਿੰਘੋ
ਮੈਂ ਤਾਂ ਸਾਧ ਹਾਂ ਮੇਰਾ ਕੀ ਵਿਗੜਨਾ ਏ ਬੜੀ ਤੁਸਾਂ ਦੀ ਹੋਵੇਗੀ ਹਾਨ ਸਿੰਘੋ
ਸੱਕੇ ਤੁਰਕ ਨ ਕਦੇ ਭੀ ਤੁਸਾਂ ਦੇ ਨੇ ਚਾਹੁੰਦੇ ਸਿੰਘਾਂ ਦੀ ਸਫ਼ਾ ਉਠਾਨ ਸਿੰਘੋ
ਤੁਸੀਂ ਉਨ੍ਹਾਂ ਦੇ ਹੱਥਾਂ ਤੇ ਚੜ੍ਹ ਗਏ ਕੁੱਛ ਸੋਚਦੇ ਨਹੀਂ ਨਾਦਾਨ ਸਿੰਘੋ
ਵੇਲਾ ਹੈ ਜੇ ਅਜੇ ਭੀ ਸਮਝ ਜਾਓ ਵੈਰੀ ਤੁਸਾਂ ਦੇ ਨੇ ਮੁਸਲਮਾਨ ਸਿੰਘੋ
ਬੰਦਾ ਆਖਦਾ ਠੀਕ ਕਰਤਾਰ ਸਿੰਘਾ ਆਖੇ ਲੱਗ ਜਾਓ ਤੁਸੀਂ ਅੰਵਾਨ ਸਿੰਘੋ

ਬੰਦੇ ਬਹਾਦਰ ਨੇ ਲਿਖਨਾ ਕਿ ਰਾਜਨੀਤ ਦਾ ਕਹਿਨਾ ਹੈ ਕਿ ਇਹਨਾਂ ਚੀਜ਼ਾਂ ਦਾ ਵਸਾਹ ਨਹੀਂ ਖਾਣਾ ॥

ਬੰਦੇ ਲਿਖਯਾ ਪੰਥ ਨੂੰ ਜਾਓ ਸੰਭਲ ਵੇਲੇ ਬੀਤ ਗਏ ਹੱਥ ਆਵਨਾ ਨਹੀਂ
ਵੈਰੀ ਤੁਰਕ ਇਹ ਤੁਸਾਂ ਦੇ ਮਿੱਤ ਨਾਹੀਂ ਦੱਮ ਇਨ੍ਹਾਂ ਦਾ ਖ਼ਾਲਸਾ ਖਾਵਨਾ ਨਹੀਂ
ਹੈਨ ਤੁਰਕ ਵੈਰੀ ਜਾਨ ਤੁਸਾਂ ਦੀ ਤੇ ਨਫ਼ਾ ਇਨ੍ਹਾਂ ਪਾਸੋਂ ਤੁਸਾਂ ਪਾਵਨਾ ਨਹੀਂ
ਹੜ੍ਹੇ ਮਾਰਨਾ ਵੈਰੀਆਂ ਤੁਸਾਂ ਤਾਈਂ ਫ਼ੈਜ਼ ਤੁਰਕ ਨੇ ਕਦੇ ਪੁਚਾਵਨਾ ਨਹੀਂ
ਜਿਨ੍ਹਾਂ ਦਗ਼ਾ ਕੀਤਾ ਨਾਲ ਗੁਰੂ ਜੀ ਦੇ ਕਸਮਾਂ ਝੂਠੀਆਂ ਅੰਤ ਨਬਾਹੁਨਾ ਨਹੀਂ
ਫੇਰ ਲਿਖ ਹੱਥੀਂ ਗਏ ਰਹਿਤਨਾਮਾ ਪੱਲਾ ਤੁਰਕ ਦੇ ਨਾਲ ਛੁਹਾਵਨਾ ਨਹੀਂ
ਇਨ੍ਹਾਂ ਚੀਜ਼ਾਂ ਦਾ ਨਹੀਂ ਵਸਾਹ ਖਾਣਾ ਰਾਜਨੀਤ ਦਾ ਕਹਿਆ ਭੁਲਾਵਨਾ ਨਹੀਂ
ਬਿਲੀ, ਕਾਂ, ਬਾਹਮਣ, ਰੰਡੀ ਰੰਨ, ਮੁੰਡਾ, ਨਿਹੋਂ ਵੇਸਵਾ ਦੇ ਨਾਲ ਲਾਵਨਾ ਨਹੀਂ
ਬਹੁਤ ਬੋਲਣੇ ਵ ਲਾਤੇ ਸੂਮ, ਕੰਜਰ, ਰੰਨ ਵਿਗੜੀ ਘਰ ਵਸਾਵਨਾ ਨਹੀਂ
ਸੌਂਕਣ, ਵੀਰ ਮਤੇਆ, ਸੁਨਿਆਰ ਮੂਰਖ ਸੱਪ ਹਿੱਕ ਤੇ ਕਦੇ ਲਟਾਵਨਾ ਨਹੀਂ
ਬਿੱਛੂ, ਸ਼ੇਰ, ਰਾਜਾ, ਅੱਗ ਹੋਏ ਬਲਦੀ ਗੁੰਡੀ ਨਾਰ ਨੂੰ ਭੇਤ ਬਤਾਵਨਾ ਨਹੀਂ
ਬੇਵਕੂਫ਼ ਮਿਤ੍ਰ, ਬੰਦਾ ਮੂੰਹ ਮੂੰਨਾਂ, ਮਹੇਂ ਬਾਂਦ੍ਰਾਂ ਮੇਲ ਮਲਾਵਨਾ ਨਹੀ
ਭੈਂਗੇ, ਗੰਜਿਆਂ, ਕੈਰਿਆਂ, ਕਾਣਿਆਂ ਦਾ ਕਦੇ ਦਿਲੋਂ ਵਸਾਹ ਲਿਆਵਨਾ ਨਹੀਂ
ਪਾਣੀ, ਭੁੱਖੇ, ਸ਼ਰੀਕ ਤੋਂ ਬਚ ਰਹਿਨਾ ਖਾਣਾ ਵੈਰੀ ਪਾਸੋਂ ਲੈਕੇ ਖਾਵਨਾ ਨਹੀਂ

ਸੁਥਰੇ,ਸਾਧਸਨਾਸੀ,ਸ਼ਰਾਬੀ ਏਦੀਕਦੇ ਗੱਲ ਤੇ ਜੀ ਠਹਿਰਾਵਨਾ ਨਹੀਂ
ਮੂਰਖਰੱਜਿਆ,ਦੇਹਨੂੰਰੋਗਲੱਗਾ ਚੇਤਾਵੈਰੀਦਾ ਦਿਲੋਂ ਭੁਲਾਵਨਾ ਨਹੀਂ
ਜਿੱਨ੍ਹਾਂਇਨ੍ਹਾਂਦੇਨਾਲਪਿਆਰਪਾਇਆਖੋਜਉਨ੍ਹਾਂਦਾਕਿਤੇਦਿਸਾਵਨਾ ਨਹੀ
ਨੇਕਅਮਲਦੇ ਬਾਝ ਕਰਤਾਰਸਿੰਘਾ ਤੈਨੂੰ ਕਿਸੇਨੇਪਾਰਲੰਘਾਵਨਾ ਨਹੀਂ

ਇਹਨਾ ਨਾਲ ਵਗਾੜ ਨਹੀਂ ਪਾਣਾ ਚਾਹੀਦਾ ॥

ਕਹਿਣਾਦਾਨਿਆਂ ਦਾਖਾਣਾ ਔਲੇਦਾ ਪਿੱਛੋਂ ਦੇ ਸਵਾਦਵਚਾਰ ਸਮਝੋ
ਇਹਨਾਇੱਕੀਆਂਨਾਲਵਗਾੜਨੀਨਹੀਂਰਾਜਨੀਤਦਾਹੈਇਹ ਸਾਰ ਸਮਝੋ
ਪੁਤ੍ਰ,ਇਸਤ੍ਰੀ,ਵੈਦ, ਗਵਾਂਢ, ਚੰਗਾ ਹੋਵੇ ਮੁਫਦਾ ਜੋ ਸੰਗੀ ਯਾਰਸਮਝੋ
ਬਾਦਸ਼ਾਹ,ਵਜ਼ੀਰ,ਕੁਤਵਾਲ ਤੀਜਾ ਖਾਣਾਨਿੱਤ ਖੁਲਾਵਨੇਹਾਰ ਸਸਝੋ
ਨਾਲਸ਼ਾਇਰਾਂ ਕਦੇਵਗਾੜੀਏ ਨ ਵਿੱਚ ਜੱਗਦੇ ਕਰਨ ਖ਼ਵਾਰ ਸਮਝੋ
ਬੁਧਿਵਾਨ ਦਾ ਰੱਖੀਏ ਮਾਨ ਸਦਾ ਹੋਰ ਜੱਗ ਕਰਾਵਨੇ ਹਾਰ ਸਮਝੋ
ਗੁਰੂ,ਸਾਧ,ਦਰਬਾਨ ਜੋ ਹੋਏ ਭੇਤੀ ਜੋਗੀ,ਮੰਤ੍ਰੀ ਸੋ ਟੂਣੇ ਹਾਰ ਸਮਝੋ
ਜਿਹੜਾਆਪਤੋਂਜ਼ੋਰਦਾਹੋਏਬਹੁਤਾ ਪਾਸਜਿਸਦੇਹੋਣ ਹੱਥਜਾਰ ਸਮਝੋ
ਘਰ ਘਰ ਜਾਕੇਜਿਹੜਾ ਨਿੱਤ ਮੰਗੇਦੂਜਾ ਪਿੰਡਦਾ ਹੋਏ ਸਰਦਾਰ ਸਮਝੋ
ਜਿਨ੍ਹਾਂ ਇਨ੍ਹਾਂਦੇਨਾਲਵਗਾੜਪਾਇਆ ਵੱਸੇ ਸੁਖੀ ਨ ਓਹਗਵਾਰ ਸਮਝੋ
ਵੇਲਾਹੈ ਜੇ ਅਜੇਭੀ ਖ਼ਾਲਸਾਜੀ ਕਰੋ ਤੁਰਕਤੇ ਨਹੀਂ ਇੱਤਬਾਰ ਸਮਝੋ
ਪਾਟੋਧਾੜ ਦੇ ਵਿੱਚ ਕਰਤਾਰਸਿੰਘਾ ਨਾਸ ਹੋ ਜਾਵੇ ਘਰ ਬਾਰ ਸਮਝੋ

ਇਹ ਖ਼ਤ ਦੇਕੇ ਬੰਦੇ ਬਹਾਦਰ ਨੇ ਤੱਤ ਖ਼ਾਲਸੇ ਪਾਸ ਇਕ ਸਰਦਾਰ ਭੇਜਨਾ ॥

ਬੰਦੇ ਦੇਕੇ ਖ਼ਤ ਸਰਦਾਰ ਤਾਈਂ ਝੱਬ ਤੋਰਿਆ ਖ਼ਾਲਸੇ ਵੱਲ ਭਾਈ
ਓਸ ਜਾ ਸੁਧਾ ਸਰ ਫ਼ਤ੍ਹੇ ਬੋਲੀ ਸਾਰੀ ਕਹੀ ਸਮਝਾਕੇ ਗੱਲ ਭਾਈ
ਅੱਗੇ ਲਿਖਿਆ ਬੰਦੇਦਾਰੱਖਦਿੱਤਾ ਬੈਠਾਖ਼ਾਲਸਾਜੀ ਜਿੱਥੇ ਰੱਲ ਭਾਈ
ਹੋਰ ਬਹੁਤਸਰਦਾਰਾਂਨੂੰ ਆਖਿਓਸੂ ਆਪੋਵਿੱਚ ਜਾਓ ਜ਼ਿੱਦੋਂ ਟੱਲ ਭਾਈ
ਵਿੱਚਮੇਲਦੇ ਵੱਡੀਆਂਬ੍ਰਕਤਾਂ ਨੇ ਚੰਗੀ ਨਹੀਂ ਹੁੰਦੀ ਕਲ ਕੱਲ ਭਾਈ
ਆਪੋ ਵਿੱਚਦਾਮੇਲਕਰਤਾਰਸਿੰਘਾ ਆਇਆ ਹਾਂ ਕਰਾਵਨੇ ਚੱਲ ਭਾਈ

ਪੰਥ ਵਿੱਚੋਂ ਨਿਹੰਗਾਂ ਸਿੰਘਾਂ ਦਾ ਜਵਾਬ ॥

ਕੀਤੀ ਅਰਜ਼ ਵਕੀਲ ਨੇ ਪੰਥ ਅੱਗੇ ਬੰਦੇ ਵੈਰ ਵਰੋਧ ਵਸਾਰ ਛੱਡੋ

ਮੇਲ ਰੱਖਨਾ ਚਾਹੀਦਾ ਨਾਲ ਓਹਦੇ ਵੈਰੀ ਚੁਣਕੇ ਜਿਸਨੇ ਮਾਰ ਛੱਡੇ
ਗ਼ੁੱਸਾ ਖਾਕੇ ਕਹਿਆ ਨਿਹੰਗਸਿੰਘਾਂ ਕਾਲੇ ਸੱਪ ਦੇ ਵਾਂਗ ਫੁੰਕਾਰ ਛੱਡੇ
ਓਹਦੇਨਾਲ ਹੋਵੇ ਸਾਡਾਮੇਲ ਕੀਕੂੰ ਬਚਨਗੁਰਾਂਦੇ ਜਿਨ੍ਹਨੇ ਟਾਰ ਛੱਡੇ
ਨਹੀਂ ਓਸ ਬੇਗੁਰੇਦੀ ਲੋੜ ਸਾਨੂੰ ਦੀਨ ਦੁਨੀ ਦੋਵੇਂ ਜਿਸਹਾਰ ਛੱਡੇ
ਏਥੇਥਾਓਂਨਿਗੁਰੇਦਾਨਹੀਂਭਾਈ ਅੱਗੇ ਗਏ ਨੂੰ ਨਰਕ ਦੁਰਕਾਰ ਛੱਡੇ
ਰੱਖੇਲੋੜਜੇਮਿਲਣਦੀਨਾਲਸਾਡੇ ਖੰਡੇਪਾਹੁਲਲੈ ਦਿਲੋਂ ਹੰਕਾਰ ਛੱਡੇ
ਜਿਹੜਾਪੰਥ ਲਾਵੇਡੱਨਭਰਦੇਵੇ ਤੋੜੇ ਕਲਗ਼ੀਆਂ ਸਿਰੋਂ ਉਤਾਰ ਛੱਡੇ
ਬਣੇਸਿੱਖਗੁਰਸਿੱਖੀਨੂੰ ਧਾਰਲਵੇ ਗੁਰੂ ਬਣਨਦਾ ਦਿਲੋਂ ਤਕਰਾਰ ਛੱਡੇ
ਪੰਥ ਕਰੇ ਸੁ ਕਰੇ ਕਰਤਾਰਸਿੰਘਾ ਵਿਚੋਂ ਆਪਣਾਆਪ ਨਵਾਰ ਛੱਡੇ

ਪੰਥ ਦਾ ਜਵਾਬ ਵਕੀਲ ਨੇ ਬੰਦੇ ਬਹਾਦਰ ਨੂੰ ਸੁਨਾਨਾ ਤੇ ਨ ਮਨਜ਼ੂਰ ਕਰਨਾ ਬੰਦੇ ਨੇ ॥

ਬੰਦੇਸੁਣਕੇਨਾਲਹੰਕਾਰਕਹਿਆ ਖੰਡੇ ਪਾਹੁਲਮਨਜ਼ੂਰ ਨ ਕਰਾਂਗਾ ਮੈਂ
ਤੋੜੇਕਲਗ਼ੀਆਂ ਸਿਰੋਂਨਕਦੇਲਾਹਵਾਂਛਤ੍ਰਸਿਰਗੁਰਿਆਈਦਾਧਰਾਂਗਾ ਮੈਂ
ਚੜ੍ਹ ਮਾਰ ਲਾਹੌਰ ਤੇ ਲਾਂ ਦਿਲੀ ਹੁਣ ਕਿਸੇ ਤੋਂ ਮੂਲ ਨ ਡਰਾਂਗਾ ਮੈਂ
ਮੇਰੀਕਿਸਨੇ ਝੱਲਣੀਝਾਲਅਗੋਂ ਧੌਂਸਾਮਾਰ ਜਦ ਫ਼ੌਜਲੈ ਚੜ੍ਹਾਂਗਾ ਮੈਂ
ਵੈਰੀ ਵਾਂਗਰੁੱਖਾਂ ਫੜ ਛਾਂਗ ਸੁੱਟਾਂ ਰਣ ਲੈ ਤਲਵਾਰ ਜਾਂ ਵੜਾਂਗਾ ਮੈਂ
ਰਾਜਪੂਤਦੀਮੈਂਭੀ ਅੰਸਹਾਂ ਜੀ ਕਰਨ ਭੀਮਦੇ ਵਾਂਗਰਾਂ ਲੜਾਂਗਾ ਮੈਂ
ਜੇਹੜੀਹੋਵੇਗੀ ਸੋ ਹੁਣਦੇਖਲਾਂਗਾ ਸਿਰਕਾਨ ਨ ਕਿਸੇ ਦੀਜਰਾਂਗਾ ਮੈਂ
ਰੀ ਕਿਸੇ ਨੂੰ ਦੋਸ਼ ਕਰਤਾਰਸਿੰਘਾ ਕੀਤਾ ਆਪਣਾ ਅੰਤ ਨੂੰ ਭਰਾਂਗਾਮੈਂ

ਬੰਦੇ ਬਹਾਦਰ ਨੇ ਕਲਾ ਨੌਰ ਤੇ ਝੜ੍ਹਾਈ ਕਰਨੀ।

ਦਿੱਤਾ ਫੁੱਟ ਨੇ ਕੰਮ ਵਗਾੜ ਭਾਵੇਂ ਦਿੱਤੇ ਘਰ ਦੇ ਜੀ ਨਿਖੇੜ ਬੇਲੀ
ਜ਼ੋਰ ਟੁੱਟ ਗਿਆ ਦੋਹਾਂ ਪਾਸਿਆਂਦਾ ਪਿਆ ਪੰਥਦੇ ਵਿਚ ਬਖੇੜ ਬੇਲੀ
ਭਾਵੇਂ ਪਾਟਕੇ ਹੋਗਿਆ ਜ਼ੋਰਅੱਧਾ ਬੰਦਾਰਿਹਾ ਪਰ ਦਿਲਦਾ ਸ਼ੇਰ ਬੇਲੀ
ਨਹੀਂਛੱਡਿਆ ਆਪਣੇ ਹੌਂਸਲੇ ਨੂੰ ਬਲੀ ਸੂਰਮਾ ਰਿਹਾ ਦਲੇਰ ਬੇਲੀ
ਲੈਕੇ ਬਾਰਾਂ ਹਜ਼ਾਰ ਸਪਾਹ ਜੰਗੀ ਕਲਾਨੌਰ ਲਈ ਜਾ ਕੇ ਘੇਰ ਬੇਲੀ
ਜ਼ਾਹੀਦ ਹਾਕਮ ਓਸ ਥਾਂਦਾ ਸੀ ਓਹਦੇ ਭਾ ਦਾ ਪਿਆ ਅੰਧੇਰ ਬੇਲੀ

ਓਸਵੇਖਿਆਮੈਂ ਨਹੀਂ ਲੜਨਜੋਗਾ ਮੈਨੂੰ ਮਾਰ ਲੈਸੀ ਬਿਨਾਂ ਦੇਰ ਬੇਲੀ
ਲੈਕੇਨੱਜ਼ਰਾਨਾ ਅੱਗੋਂਆਨਮਿਲਜ਼ਾ ਸੁਲ੍ਹਾ ਕਰਦਿੱਤਾ ਪਿਛਾਂ ਫੇਰ ਬੇਲੀ
ਬੰਦਾਹਟਪਿਛਾਂਵੱਲਦੜਪਆਇਆ ਕੀਤੀਕਿਸੇ ਨ ਅੱਗਿਓਂ ਛੇੜਬੇਲੀ
*ਵਜ਼ੀਰਾਬਾਦਸਲਕੋਟਤੇਗੁਜਰਾਂਵਾਲਾਫ਼ਤ੍ਹਾਸ਼ਹਿਰਕੀਤੇਬੰਦੇਫੇਰਬੇਲੀ
ਧੰਨੀ ਘੇਪ ਸਾਰੇ ਪੋਠੋਹਾਰ ਅੰਦ੍ਰ ਸ਼ੇਰ ਫਿਰ ਗਿਆ ਇੱਕੋ ਵੇਰ ਬੇਲੀ
ਤਿੰਨਮਾਹਕੀਤਾ ਦੌਰਾ ਦੇਸ ਅੰਦ੍ਰ ਮਾਰੇ ਚੁਣ ਜ਼ਾਲਮ ਬੰਦੇ ਹੇਰ ਬੇਲੀ
ਮੁਸਲਮਾਨਾਂਦੇ ਭਾ ਅੰਧੇਰਆਇਆ ਬੇੜਾ ਪੈਗਿਆ ਘੁੰਮਣਘੇਰ ਬੇਲੀ
ਮੇਲਵੇਖਕਟਾਸਕਰਤਾਰਸਿੰਘਾ ਆਇਆਮੁੜ ਗੁਰਦਾਸਪੁਰ ਫੇਰਬੇਲੀ

ਅਬਦੁਲ ਸਮੁੰਦ ਖ਼ਾਂ ਨੇ ਦਿੱਲੀਓਂ ਲੜ੍ਹਾਈ ਕਰਨੀ ਬੰਦੇ ਬਹਾਦਰ ਉਤੇ ਸੰ: ੧੭੭੨ ਵਿਚ ॥

ਪੱਖਬੰਦੇਦਾ ਜਾਣਲਿਆ ਬਾਦਸ਼ਾਹਨੇ ਤੱਤਖ਼ਾਲਸਾ ਹੁਣ ਨ ਕਰੇਗਾ ਜੰ
ਬੀੜਾਵਿਚ ਦਰਬਾਰਦੇ ਰੱਖਦਿੱਤਾ ਕਿਹੜਾ ਸੂਰਮਾ ਚੱਕਲੈ ਚੜ੍ਹੇਗਾ ਜੰ
ਓਹਨੂੰਦਿਆਂਜਾਗੀਰਜੋ ਮੂੰਹੋਂਮੰਗੇ ਜਿਹੜਾ ਬੰਦੇਨੂੰਜੀਉਂਦਾ ਫੜੇਗਾਜੀ
ਸਿਰੋ ਪਾ ਮੁਰਾਤਬਾ ਦਿਆਂਵੱਡਾ ਜਿਹੜਾ ਹੱਥ ਤਲਵਾਰ ਤੇ ਧਰੇਗਾਜੰ
ਗੱਲਸੁਣਕੇਚੁੱਪਅਮੀਰਹੋਏ ਕਹਿੰਦੇਗਿਆ ਜਿਹੜਾਸੋਈਓ ਮਰੇਗਾਜੰ
ਬੰਦੇਛੱਡਣਾਜੀਉਂਦਾ ਕਿਸੇਨੂੰਨਹੀਂ ਜੋੜ੍ਹਾ ਨਾਲ ਓਹਦੇਜਾਕੇ ਲੜੇਗਾਜੰ
ਓਹਦੀਤਾਬਿਆਬੀਰ ਓਹਬਲੀ ਵੱਡਾ ਫੜਧਾਈਆਂਵਾਂਗਰਾਂ ਛੜੇਗਾ ਜੰ
ਜਿਹਨੂੰਚੁੱਕਿਆ ਮੌਤਉਹ ਚਲਾਜਾਵੇ ਘਰਜੀਉਂਦਾ ਫੇਰ ਨ ਵੜੇਗਾ ਜੰ
ਸੂਬਾਅਬਦੁਲਸਮੁੰਦ ਦੁਰਾਨੀਆਸੀ ਓਹਬੋਲਿਆ ਬੰਦਾਜਾਲੜੇਗਾ ਜੰ
ਕਰਾਂਮੌਤਦਾਸਾਮ੍ਹਣਾਕਹੋਜੇਕਰ ਇਹ ਗ਼ੁਲਾਮ ਨ ਕਿਸੇ ਤੋਂ ਡਰੇਗਾ ਜੰ
ਹੋਵੇ ਜਿਸਤਰਾਂ ਫੜਕੇਲੈ ਆਵਾਂ ਮੇਰੇ ਛਲਾਂ ਦੇ ਵਿਚ ਓਹ ਪੜੇਗਾ ਜੰ
ਪੈਣ ਖਾਣੀਆਂ ਕੱਸਮਾਂ ਲੱਖ ਭਾਵੇਂ ਕੱਮ ਦਗ਼ੇ ਫ਼ਰੇਬ ਥੀਂ ਸਰੇਗਾ ਜੰ
ਹਿੰਦੂਕਸਮਤੇ ਕਰਨ ਯਕੀਨ ਬਹੁਤਾ ਝੱਟ ਮੇਰਿਆਂ ਹੱਥਾਂ ਤੇ ਚੜ੍ਹੇਗਾ ਜੰ
ਦਗ਼ਾਕਰਾਂਗਾ ਪੀਰ ਬਨਾਕੇ ਮੈਂ ਖੋਟੀ ਘਾੜ ਗ਼ੁਲਾਮ ਇਹ ਘੜੇਗਾ ਜੰ
ਮਾਰਾਂ ਨਾਲ ਵਸਾਹ ਦੇ ਫ਼ੜ ਵੈਰੀ ਗੋਲੀ ਦਗ਼ੇਦੀ ਸ਼ਿਸਤ ਲਾ ਜੜੇਗਾ ਜੰ

*ਰਾਮਜਸ ਤੇ ਖ਼ਾਫ਼ੀ ਖ਼ਾਂ ਲਿਖਦੇ ਹਨ ਕਿ ਜਦੋਂ ਬੰਦੇ ਨੇ ਵਜ਼ੀਰਾਬਾਦ ਮਾਰੀ ਓਥੋਂ ਇਕ ਸ਼ਿ
ਚੰਦ ਕਪੂਰ ਖੱਤ੍ਰੀ ਦੀ ਧੀ ਸਾਹਿਬ ਕੌਰ ਦੇ ਨਾਲ ਵਿਆਹ ਕੀਤਾ ਜਿਸਦੇ ਵਿਚੋਂ

ਦ੍ਰਗਾ ਯਾਰ ਬਨਾ ਕਰਤਾਰ ਸਿੰਘਾ ਕਰੇ ਜੋ ਸੋ ਦੋਜ਼ਖੀਂ ਸੜੇਗਾ ਜੀ

ਕੂਚ ਕਰਨਾ ਦਿੱਲੀਓਂ ਬਾਦਸ਼ਾਹੀ ਫ਼ੌਜਾਂ ਨੇ ॥

ਸੂਬਾਚੱਲਿਆਦਿੱਲੀਓਂ ਕੂਚ ਕਰਕੇ ਉੱਕੀਬੰਦੇਦੀ ਅਲਖ ਮੁਕਾਵਨੇਨੂੰ
ਨਾਲਜੰਗਦਲੇਰਤੇਮੀਰਮੁਹੰਮਦ ਤੇ ਮੁਹੰਮਦ ਅਕਬਰ ਜੰਗ ਪਾਵਨੇ ਨੂੰ
ਨਜੀਬੁਲਦੌਲਾਲੈ ਸੰਗ ਜਲਾਲਦੀਨਨੂੰ ਲੈਚਲਿਆ ਧੂੜ ਧੁਮਾਵਨੇ ਨੂੰ
ਸ਼ਕਲ ਮੋਮਨਾ ਦੀ ਕੰਮ ਕਾਫ਼ਰਾਂ ਦੇ ਟੁਰ ਪਿਆਏ ਦੀਨ ਗਵਾਵਨੇ ਨੂੰ
ਜ਼ਾਹਰਾਚੱਲਿਆ ਮੱਕੇਦਾ ਹੱਜ ਕਰਨੇ ਵਿਚੋਂ ਨੀਤ ਹਰਾਮਦੇ ਖਾਵਨੇ ਨੂੰ
ਖ਼ਫ਼ੀਆ ਫ਼ੌਜ ਮੰਗਾ ਕਸ਼ਮੀਰ ਵੱਲੋਂ ਲਈ ਦਗ਼ੇਦਾ ਜੰਗ ਮਚਾਵਨੇ ਨੂੰ
*ਬੰਦੇ ਪਾਸ ਵਕੀਲਨੂੰ ਭੇਜਦਿੱਤਾ ਸੂਬੇਆਉਣਦਾਹਾਲ ਸਮਝਾਵਨੇਨੂੰ
ਪਹੁੰਚ ਗਿਆ ਵਕੀਲ ਗੁਰਦਾਸ ਪੁਰੇ ਓਹਅਗੇਤ੍ਰਾ ਜਾਲ ਵਛਾਵਨੇ ਨੂੰ
ਕੀਤੀਅਰਜ਼ਵਕੀਲਨੇ ਧਰਭੇਟਾ ਸੂਬਾਆਇਆ ਦੀਦਾਰਦੇ ਪਾਵਨੇ ਨੂੰ
ਕਰਾਮਾਤਤੁਸਾਡੀਆਂਸਿੱਧੀਆਂ ਸੁਨ ਆਇਆਕਦਮੀਸੀਸ ਝੁਕਾਵਨੇ ਨੂੰ
ਚਾਹੁੰਦਾਆਪਦਾਬਣਨ ਮੁਰੀਦਸੂਬਾ ਪੀਰ ਤੁਸਾਂਦੇ ਤਾਈਂ ਬਨਾਵਨੇ ਨੂੰ
ਆਪ ਜਿਹਾ ਨ ਪੀਰ ਫ਼ਕੀਰਕੋਈ ਚਲ ਆਕਬਤ ਵਿਚ ਛੁਡਾਵਨੇ ਨੂੰ
ਦਵਾਲੱਖਦੀਨਜ਼ਰ ਨਿਆਜ਼ਲੈਕੇ ਆਇਆਸਬਗੁਨਾਹ ਬਖ਼ਸ਼ਾਵਨੇ ਨੂੰ
ਭੜਮੁੱਲੀਆਂ ਖ਼ਿਲਤਾਂ ਹੈਨ ਕਈ ਤੇ ਜਾਗੀਰ ਦੇਵੇ ਬੈਠ ਖਾਵਨੇ ਨੂੰ
ਰਲਹਿੰਦੀਆਂਚੜ੍ਹਦੀਆਂ ਕਈਗੱਲਾਂ ਓਸਕੀਤੀਆਂ ਦਿਲਭ੍ਰਮਾਵਨੇ ਨੂੰ
ਲਾਢੇ ਲੋਭ ਦੇ ਜੰਗਲੇ ਖੜੇ ਕੀਤੇ ਬੰਦੇ ਸ਼ੇਰ ਦੇ ਤਾਈਂ ਫਸਾਵਨੇ ਨੂੰ
ਮਹੀਆਂਕੁੰਡੀਆਂਲਾਈਆਂਪਾਪੀਆਂਨੇ ਮਗਰਮੱਛਦੇ ਤਾਈਂ ਫਸਾਵਨੇਨੂੰ
ਤਾਮਾ ਰੱਖਣਾ ਹਿਰਸ ਤੇ ਲੋਭ ਵਾਲਾ ਸ਼ਾਹ ਬਾਜ਼ ਦੇ ਵੱਸ ਕਰਾਵਨੇ ਨੂੰ
ਰਾਵੀ ਆਣਕੇ ਬੰਦੇ ਦੀ ਮੱਤ ਮਾਰੀ ਜਾਤਾ ਨਹੀਂ ਆਏ ਦਾ ਲਾਵਨੇਨੂੰ
ਗੱਲਾਂਸਾਰੀਆਂ ਸੱਚੀਆਂ ਸਮਝਬੈਠਾ ਗੋਦੀ ਪਾਲਿਆ ਨਾਗ ਖਡਾਵਨੇਨੂੰ

---

*ਏਥੋਂ ਲੈਕੇ ਸਫ਼ੇ ੨੪੩ ਦੇ ਅਖ਼ੀਰ ਤਕ ਮਜ਼ਮੂਨ ਜਿਸ ਵਿਚ ਸੂਬੇ ਅਬਦੁਲ ਸਮੁੰਦ ਖ਼ਾਂ ਦਾ ਫ਼ਰੇਬ ਦੇ ਨਾਲ ਬੰਦੇ ਬਹਾਦਰ ਨੂੰ ਕਿਲੇ ਵਿਚ ਘੇਰਨਾ ਜ਼ਾਹਿਰ ਹੈ ਪੰਥ ਪ੍ਰਕਾਸ਼ ਭਾਈ 'ਗਆਨ ਸਿੰਘਜੀ ਵਿਚ ਲਿਖਿਆ ਹੈ ਕਈ ਥਾਈਂ ਜਿਵੇਂ ਸਫ਼ੇ ੨੪੩ ਏਸ §ਨਸ਼ਾਨ ਦੇ ਅੱਗੇ ਲਿਖਿਆ ਹੈ ਜ਼ਾਹਰ ਹੁੰਦਾ ਹੈ ॥

ਮਾਰੇ ਤਮਾਂਦੇ ਚੜ੍ਹ ਗਿਆ ਟੱਬ ਉੱਤੇ ਲੱਕ ਬੰਨ੍ਹਿਆ ਬੇੜਾ ਡੁਬਾਵਨੇ ਨੂੰ
ਮੇਲਦੁਸ਼ਮਣਾਨਾਲ ਕਰਤਾਰਸਿੰਘਾ ਕੀਤਾ ਆਪਣੀ ਜੜ੍ਹ ਪੁਟਾਵਨੇ ਨੂੰ

ਵਾਕ ਕਵੀ ॥

ਗੱਲਾਂਨਾਲ ਲਿਆ ਕਰ ਮੋਮ ਬੰਦਾ ਗੱਲਾਂਚਾਹੁਨਸੋ ਕਰ ਵਖਾਂਦੀਆਂਨੇ
ਗੱਲਾਂ ਪੱਥਰਾਂਨੂੰ ਕਰਦੇਣ ਪਾਣੀ ਪਾਣੀ ਪੱਥਰੋਂ ਸਖ਼ਤ ਬਨਾਂਦੀਆਂ ਨੇ
ਗੱਲਾਂ ਸੁਟਕੇ ਜਾਂਵਦੇ ਭੁੱਲ ਚਾਤ੍ਰ ਅਹੇ ਪੇਚ ਕਵੱਲੜੇ ਪਾਂਦੀਆਂ ਨੇ
ਮੋਹ ਲੈਂਦੀਆਂ ਵੇਸਵਾ ਕਰ ਗੱਲਾਂ ਨਿੱਤਜੱਗਤਾਈਂ ਲੁੱਟ ਖਾਂਦੀਆਂ ਨੇ
ਗੱਲਾਂਪਾਟਿਆਂ ਦਿਲਾਂਨੂੰਮੇਲਦੇਵਨ ਅਤੇਮਿਲਦਿਆਂਜੁਦਾਕਰਦੀਆਂਨੇ
ਗੱਲਾਂ ਮਿਤ੍ਰਾਂ ਨੂੰ ਕਰ ਦੇਣ ਵੈਰੀ ਅਤੇ ਵੈਰੀਆਂ ਮਿੱਤ ਬਣਾਂਦੀਆਂ ਨੇ
ਉੱਤੇਹਾਥੀਆਂ ਇਹੋ ਚੜ੍ਹਾਨ ਗੱਲਾਂ ਉੱਤੇ ਖੋਤਿਆਂ ਇਹੋ ਝੜਾਂਦੀਆਂਨੇ
ਹੱਥੀ ਸੋਨੇ ਦੇ ਕੜੇ ਪਵਾਨ ਗੱਲਾਂ ਹਥਕੜੀ ਭੀ ਇਹੋ ਲਵਾਂਦੀਆਂ ਨੇ
ਇਹੋਸਿਰਾਂਤੇ ਛਤ੍ਰ ਫਿਰਾਨ ਗੱਲਾਂ ਇਹੋਜੁੱਤੀਆਂ ਸਿਰਮਰਵਾਂਦੀਆਂ ਨੇ
ਜਿਹਲਖ਼ਾਨਿਆਂਵਿਚ ਪਵਾਨਗੱਲਾਂ ਗੱਲਾਂਤਖ਼ਤ ਤੇ ਚਾ ਬਹਾਂਦੀਆਂਨੇ
ਮਾਰਦੇਂਦੀਆਂ ਜ਼ਹਿਰਪਲਾ ਇਹੋ ਇਹੋ ਦੁੱਧ ਮਲਾਈ ਪਿਲਾਂਦੀਆਂ ਨੇ
ਗੱਲਾਂ ਫੁੱਲ ਝੜਾਂਦੀਆਂ ਸਿਰਾਂਉੱਤੇ ਇਹੋ ਛਾਣ ਸਵਾਹ ਪਵਾਂਦੀਆਂ ਨੇ
ਗੱਲਾਂ ਝੂਠਿਆਂ ਕਰਦੀਆਂ ਸੱਚਿਆਂਨੂੰ ਕਰ ਝੂਠਨੂੰ ਸੱਚ ਜਤਾਂਦੀਆਂ ਨੇ
ਪੈਣਦੇਂਦੀਆਂਮੰਗਦਿਆਂਖੈਰਨਾਹੀਂ ਕਿਤੇ ਬੈਠਿਆਂ ਤਈਂ ਖੁਲਾਂਦੀਆਂਨੇ
ਇਹਨਾਂਗੱਲਾਂਦੀਖਾਂਵਦੇ ਕਈਖੱਟੀ ਮਾਨ ਇਜ਼ਤਾਂਇਹੋ ਦਵਾਂਦੀਆਂ ਨੇ
ਕਿਤੇ ਰਾਜਬਹਾਂਦੀਆਂ ਮੰਗਤਿਆਂਨੂੰ ਬਾਦਸ਼ਾਹਾਂਨੂੰ ਭੀਖ ਮੰਗਾਂਦੀਆਂ ਨੇ
ਇਹੋਫੁੱਲਾਂਦੀ ਸੇਜਦਾ ਸੁਖਦੇਵਨ ਇਹੋਸੂਲੀ ਤੇ ਪਕੜ ਟੰਗਾਂਦੀਆਂਨੇ
ਇਹਨਾਂਗੱਲਾਂਤੋਂਸੈਂਕੜੇ ਕਦਰਪਾਂਦੇ ਇਹੋਭੰਡੀਆਂਮਗਰ ਲਵਾਂਦੀਆਂਨੇ
ਪਾਣ ਠੰਢ ਕਲੇਜੜੇ ਬਰਫ਼ ਵਾਂਙੂ ਇਹੋ ਅਗਦੇ ਵਾਂਗ ਜਲਾਂਦੀਆਂ ਨੇ
ਇਹੋਮਿੱਠੀਆਂਲਗਦੀਆਂਖੰਡਨਾਲੋਂ ਇਹੋਕੌੜੀਆਂ ਮੂਲ ਨ ਭਾਂਦੀਆਂ ਨੇ
ਗੱਲਾਂਕਦਰਵਧਾਂਦੀਆਂ ਆਦਮੀਦਾ ਇਹੋਇਜ਼ਤਾਂ ਤਾਈਂ ਘਟਾਂਦੀਆਂਨੇ
ਇਹਸ਼ਾਬਾਸ਼ਦਵਾਨਕਰਤਾਰਸਿੰਘਾ ਫਿੱਟੇਮੂੰਹਭੀਇਹੋ ਅਖਵਾਂਦੀਆਂ ਨੇ

ਅਬਦੁਲ ਸਮੁੰਦਖਾਂ ਸੂਬੇ ਨੇ ਗੁਰਦਾਸਪੁਰੇ ਪਹੁੰਚ ਕੇ ਕਿਲ੍ਹੇ ਦੇ ਚੁਫੇਰ ਫ਼ੌਜ ਉਤਾਰਨੀ ॥

ਲੈਕੇਆਗਿਆ ਗਿਆ ਵਕੀਲਪਿੱਛੇ ਜਾਕੇ ਸੂਬੇ ਨੂੰ ਹਾਲ ਸੁਨਾ ਦਿੱਤਾ
ਸੂਬਾਪਹੁੰਚਿਆਝੱਟਗੁਰਦਾਸਪੁਰੇ ਕਿਲ੍ਹੇ ਗਿਰਦ ਡੇਰਾ ਆਕੇ ਲਾ ਦਿੱਤਾ
ਫ਼ੌਜਾਂਆਣਉਤਾਰੀਆਂਚਹੁੰਪਾਸੀਂ ਇਰਦ ਗਿਰਦਘੇਰਾ ਸਾਰੇ ਪਾ ਦਿੱਤਾ
ਅਹੇ ਮਕਰ ਫ਼ਰੇਬ ਦੇ ਫੰਧ ਖੇਡੇ ਵੱਡਾ ਦਗ਼ੇ ਦਾ ਜਾਲ ਵਛਾ ਦਿੱਤਾ
ਲਿਖ ਘੱਲਿਆ ਸੂਬੇ ਲਾਹੌਰਦੇ ਨੂੰ ਤੁਸਾਂ ਆਵਣਾ ਝੱਬ ਜਤਾ ਦਿੱਤਾ
ਲਈ ਫ਼ੌਜ ਮੰਗਾ ਜਾਲੰਧਰੋਂ ਭੀ ਸਾਨੂੰ ਰੱਬ ਸਬੱਬ ਹੈ ਲਾ ਦਿੱਤਾ
ਛਲਤੁਰਕਦਾਸਮਝਿਆਮੂਲਨਾਹੀਂ ਬੰਦਾ ਭਾਵੀ ਨੇ ਆਣਭੁਲਾ ਦਿੱਤਾ
ਮੱਤਗਈਮਾਰੀਦਿਣਉਲਟਗਏ ਪੜਦਾਅਕਲਤੇ ਕਿਸੇ ਨੇ ਪਾ ਦਿੱਤਾ
ਦੇਖੋ ਇੱਜੜਾਂ ਪਾਸ ਬਘਿਆੜਰਾਖਾ ਵਾਗੀ ਵੱਗਦਾ ਸ਼ੇਰਬਨਾ ਦਿੱਤਾ
ਖੇਤ ਕੋਧਰੇਦਾ ਰਾਖਾ ਗਧਾ ਕੀਤਾ ਕੁੱਤਾ ਮੰਡਿਆਂ ਪਾਸ ਬੈਠਾ ਦਿੱਤਾ
ਦਹੀਂ ਰੱਖਕੇ ਸੌਂਪਿਆ ਕਾਗ ਤਾਈਂ ਧਨ ਹੱਥ ਜਵਾਰੀਏ ਚਾ ਦਿੱਤਾ
ਬਿੱਲੀ ਛਿਛੜਿਆਂਦੀ ਰਾਖੀ ਹੋਬੈਠੀ ਰਾਖਾ ਚੋਰਨੂੰ ਘਰ ਸੁਲਾ ਦਿੱਤਾ
ਘਰ ਸੱਦ ਲਿਆ ਆਪ ਦੁਸ਼ਮਣਾਂ ਨੂੰ ਮੁੰਡਾ ਡੈਣਦੇ ਹੱਥ ਫੜਾ ਦਿੱਤਾ
ਚੂਹੜਾ ਗੱਦੀ ਤੇ ਕਰਨਨਿਆਂ ਬੈਠਾ ਹਾਕਮ ਪਿੰਡਤੇ ਕੱਮੀ ਝੜਾ ਦਿੱਤਾ
ਸ਼ੀਰਵੰਡਣੇਤੇ ਲਾਇਆਬਾਹਮਣਾਨੂੰ ਕਾਮੀ ਇਸਤ੍ਰੀ ਪਾਸਸੁਲਾ ਦਿੱਤਾ
ਜਤਾਂਵਿੱਚੋਂ ਨ ਕੋਈ ਚੁਰਾ ਲਵੇ ਸੋਨਾ ਹੱਥ ਸੁਨਿਆਰ ਦੇ ਚਾ ਦਿੱਤਾ
ਪਾਰ ਹੋਣ ਦੇ ਵਾਸਤੇ ਨਦੀ ਵਿੱਚੋਂ ਬੇੜੀ ਲੋਹੇ ਦੀ ਪੈਰ ਟਕਾ ਦਿੱਤਾ
ਤ੍ਰਹੀ ਆਣਕੇ ਦਿਣਾਂ ਦੀ ਹਾਰ ਪੱਈ ਕੈਦ ਆਪਨੂੰ ਆਪ ਕਰਾ ਦਿੱਤਾ
ਬੰਦੇ ਅੰਦ੍ਰੋਂ ਲੋਭ ਦੇ ਵੱਸ ਹੋਕੇ ਰਸਦ ਬਸਦ ਅਸਬਾਬ ਪੁਚਾ ਦਿੱਤਾ
ਜੋਹੜਾਬੀਜਿਆਬੀਜਕਰਤਾਰਸਿੰਘਾਫਲਸਮੇ ਸਿਰ ਓਸਨੇ ਆ ਦਿੱਤਾ

ਸੂਬੇ ਨੇ ਬੰਦੇ ਨੂੰ ਆਖ ਘੱਲਣਾ ਕਿ ਮੈਂ ਥੋੜ੍ਹਿਆਂ ਦਿਨਾਂ ਨੂੰ ਆਪ ਦੀ ਮੁਲਾਕਾਤ ਕਰਾਂਗਾ ॥

ਮਾਖਘੱਲਿਆ ਸੂਬੇਨੇ ਪਾਸਬੰਦੇ ਆਇਆਮੈਂਦੀਦਾਰਹਾਂ ਕਰਨ ਸਾਈਂ
ਆਯਾਬਣਨਮੁਰੀਦਮੈਂਤੁਸਾਂਦਾਹਾਂਤੁਸੀਂਬਲੀਵੱਡੇਤਾਰਨ ਤਰਨ ਸਾਈਂ
ਲਿਖਘੱਲਿਆਸ਼ਾਹਦੇਵੱਲ ਦਿੱਲੀ ਕਰਾਮਾਤ ਨਾਲੇ ਸਿਫ਼ਤ੍ਵਰਨ ਸਾਈਂ

ਸੁਣੀ ਸ਼ਾਹ ਭੀ ਆਪ ਦੀ ਸਿਫ਼ਤ ਵੱਡੀ ਆਯਾ ਚਾਹੁੰਦਾ ਤੁਸਾਂ ਦੀ ਸ਼ਰਨ ਸਾਈਂ
ਬਾਦਸ਼ਾਹ ਦਾ ਹੁਕਮ ਉਡੀਕਦਾ ਮੈਂ ਕਾਸਦ ਕਦੋਂ ਔਂਦਾ ਵਾਂਗ ਹਰਨ ਸਾਈਂ
ਲੈਕੇ ਪਟਾ ਜਾਗੀਰ ਦਾ ਸ਼ਾਹ ਪਾਸੋਂ ਹੀਰੇ ਮੋਤੀਆਂ ਨਕਦ ਸੁਵਰਨ ਸਾਈਂ
ਹੁਣ ਥੋੜਿਆਂ ਦਿਨਾਂ ਨੂੰ ਪੀਰ ਜੀ ਮੈਂ ਵੇਖਨ ਆਵਾਂਗਾ ਆਪ ਦੇ ਚਰਨ ਸਾਈਂ
ਮੈਂ ਪਟੇ ਨੂੰ ਪਿਆ ਉਡੀਕਦਾ ਹਾਂ ਲੋਕ ਭਰਮ ਕਰ ਮੂਲ ਨ ਡਰਨ ਸਾਈਂ
ਨਹੀਂ ਦਗ਼ੇ ਦੀ ਬੰਦੇ ਪਛਾਨ ਕੀਤੀ ਤਾਂਹੀਏਂ ਦੁੱਖ ਪਿਆ ਪਿਛੋਂ ਜਰਨ ਸਾਈਂ
ਧੋਖਾ ਖਾ ਗਿਆ ਸਾਧ ਕਰਤਾਰ ਸਿੰਘਾ ਜਾਤਾ ਮੂਲ ਨਹੀਂ ਆਏ ਫੜਨ ਸਾਈਂ

ਵਾਕ ਕਵੀ ॥

ਬੰਦਾ ਪਟੇ ਨੂੰ ਪਿਆ ਉਡੀਕਦਾ ਸੀ ਖ਼ੁਸ਼ੀ ਦਿਲ ਨੂੰ ਚੜ੍ਹੀ ਜਾਗੀਰ ਵਾਲੀ
ਸੂਬਾ ਆਪਣੇ ਦਾ ਨੂੰ ਤੱਕਦਾ ਸੀ ਕਦੋਂ ਆਉਂਦੀ ਫ਼ੌਜ ਕੱਸ਼ਮੀਰ ਵਾਲੀ
ਬਾਹਰੋ ਬਾਹਰ ਕੀਤੇ ਬੰਦੋਬਸਤ ਸਾਰੇ ਖੇਡ ਖੇਡ ਲਈ ਬਦਖ਼ਮੀਰ ਵਾਲੀ
ਬੰਦੇ ਕੁੱਝ ਨ ਸੋਚ ਵਚਾਰ ਕੀਤੀ ਧੁਰੋਂ ਵੱਗ ਗਈ ਕਲਮ ਤਕਦੀਰ ਵਾਲੀ
ਪਿੱਛੇ ਲੋਭ ਦੇ ਭੁਲ ਦਾਨਾ ਜਾਂਦੇ ਪੇਸ਼ ਚਲਦੀ ਨਹੀਂ ਤਦਬੀਰ ਵਾਲੀ
ਮੱਛੀ ਮਾਸ ਦੇ ਵਿਸ਼ੇ ਦਾ ਲੋਭ ਕਰਕੇ ਕੁੰਡੀ ਖਾਲੈਂਦੀ ਮਾਹੀਗੀਰ ਵਾਲੀ
ਹਰਨ ਆਉਂਦਾ ਰਾਗ ਦੇ ਵਿਸ਼ੇ ਉੱਤੇ ਸੱਟ ਖਾ ਮਰਦਾ ਤਿੱਖੇ ਤੀਰ ਵਾਲੀ
ਆਸ਼ਕ ਭੌਰ ਭੁੱਖੇ ਦੋਵੇਂ ਵਾਸ਼ਨਾ ਦੇ ਗੱਲ ਯਾਦ ਕਰ ਖਾਂ ਰਾਂਝੇ ਹੀਰ ਵਾਲੀ
ਰਾਤੀਂ ਖਾ ਚਕੋਰ ਅੰਗਿਆਰ ਲੈਂਦਾ ਸ਼ਕਲ ਦੇਖ ਕੇ ਮਾਹਿਮੁਨੀਰ ਵਾਲੀ
ਉੱਤੇ ਸ਼ਮਾਂ ਦੇ ਸੜੇ ਪਤੰਗ ਆਕੇ ਰੱਖੇ ਸੁਧ ਨ ਮੂਲ ਸਰੀਰ ਵਾਲੀ
ਕੈਦ ਲੋਭ ਦੀ ਕਿਸੇ ਨੂੰ ਛੱਡਦੀ ਨਹੀ ਟੁੱਟ ਜਾਂਵਦੀ ਕੈਦ ਜ਼ੰਜੀਰ ਵਾਲੀ
ਸੂਬਾ ਹੋ ਬੇਈਮਾਨ ਕਰਤਾਰ ਸਿੰਘਾ ਵੇਖੋ ਟਹਿਲ ਕਰੇ ਹੁਣ ਪੀਰ ਵਾਲੀ

ਆ ਜਾਣਾ ਕਸ਼ਮੀਰ ਦੀ ਫ਼ੌਜ ਨੇ ਤੇ ਬੰਦ ਕਰਨੀ ਸੂਬੇ ਨੇ ਅੰਦਰ ਰਸਦ ਜਾਣੀ ॥

ਪਾਕੇ ਲੋਭ ਜਾਗੀਰ ਦਾ ਠੱਗ ਲਿਆ ਬੰਦੇ ਨਾਲ ਸੂਬੇ ਵੱਡਾ ਫੰਦ ਕੀਤ
ਫ਼ੌਜ ਆ ਗਈ ਜਦੋਂ ਕੱਸ਼ਮੀਰ ਵਾਲੀ ਵਿੱਚ ਖ਼ੁਸ਼ੀ ਦੇ ਬੜਾ ਆਨੰਦ ਕੀਤ
ਸੈਨਾ ਕਿਲ੍ਹੇ ਚੌਗਿਦਰ ਉਤਾਰ ਲਈ ਕੈਦ ਵਿੱਚ ਪ੍ਰਵਾਰ ਦੇ ਚੰਦ ਕੀਤਾ
ਵਾਂਗ ਘਟਾਂ ਚੌਫੇਰਿਓਂ ਪਰੂ ਬੱਨ੍ਹੇ ਘੇਰ ਚੰਦ ਤਾਈਂ ਝੱਟ ਮੰਦ ਕੀਤਾ

ਰੋਜ਼ ਹਸ਼ਰ ਦੇ ਹੋਵੇਗਾ ਮੂੰਹ ਕਾਲਾ ਸੂਬੇ ਯਾਰ ਬਣਾਕੇ ਗੰਦ ਕੀਤਾ
ਦਿੱਤੇ ਮੋਰਚੇ ਲਾ ਕਰਤਾਰਸਿੰਘਾ ਔਣਾਰਸਦਪਾਣੀਬਾਹਰੋਂਬੰਦਕੀਤਾ

§ਦੂਸਰ ਪਰਸੰਗ ਬਾਦ ਸ਼ਾਹੀ ਫ਼ੌਜਾਂ ਦੀ ਚੜ੍ਹਾਈ ਦਾ ॥

ਸਿੰਘ ਪਾਟਕੇ ਜਦੋਂ ਦੋ ਧੜੇਹੋਇਮੋਮਨ ਫਿਰਨ ਲੱਗੇ ਵਿਚ ਚਾਓ ਸੱਭੇ
ਬਾਦਸ਼ਾਹਨੇ ਚੁਗਕੇ ਖ਼ਾਨਜੰਗੀ ਕਹਿਆ ਵੱਲ ਪੰਜਾਬ ਦੇ ਜਾਓ ਸਭੇ
ਖ਼ਾਨਜੰਗਦਲੇਰਤੇਮੀਰਮੁਹੰਮਦਕਹਿਆਮੁਹੰਮਦਅੰਕਬ੍ਰਤੁਸੀਂਧਾਓਸੱਭੇ
ਨਜਬੁਲਦੌਲਾਜਲਾਲਦੀਨਨਾਲਟੋਰੇਪੱਕੀਕੀਤੀਬੰਦਾਫੜਲਿਆਓਸੱਭੇ
ਆਗੂਸਭਦਾਅਬਦੁਲ ਸਮੁੰਦ ਕੀਤਾਹੁਕਮ ਏਸ ਦਾ ਤੁਸੀਂ ਬਜਾਓ ਸਭੇ
ਦਿੱਤਾ ਲਿਖ ਪੰਜਾਬਦੇਹਾਕਮਾਂ ਨੂੰ ਮਦਦ ਇਨ੍ਹਾਂ ਦੀਤੁਸੀਂ ਹੋਆਓ ਸਭੇ
ਮਾਰੋ ਫੜ ਕਾਫ਼ਰ ਕਰਤਾਰ ਸਿੰਘਾ ਕੱਠੇ ਹੋ ਕੇ ਦੀਨੀ ਭੁਰਾਓ ਸਭੇ

ਪੰਜਾਬ ਦਿਆਂ ਹਾਕਮਾਂ ਨੇ ਬਾਦ ਸ਼ਾਹੀ ਫ਼ੌਜ ਦੀ ਮਦਦ ਵਾਸਤੇ ਆਉਣਾ ॥

ਵੱਚ ਦੇ ਜ ਸੁਣਿਆਸਿੰਘਫਟ ਗਏਬੁਰੇਦਿਨਾ ਦਾ ਸਿੰਘਾਂਤੇਭਾਰਆਇਆ
ਫ਼ੌਜਾਂਆਈਆਂਬੰਦੇਦੇ ਪਕੜਨੇਨੂੰ ਲਸ਼ਕਰਬਾਦਸ਼ਾਹੀਹੋਜੋਰਾਵਰਆਇਆ
ਮੁਸਲਮਾਨਾਦੇ ਵਧਗਏਹੌਂਸਲੇਆ ਦੇਸਮੁੜਕੇ ਕੱਨਫੱਟਕਾਰ ਆਇਆ
ਡੇਕਦੇਸ ਵਿਚੋਂ ਆ ਆ ਮਿਲਨਲੱਗੇ ਜੋਸ਼ਮਜ਼੍ਹਬੀਵਿਚਉਭਾਰਆਇਆ
ਕਮਮੀਰਅਹਿਮ੍ਰਗੁਜਰਾਤਵਾਲਾ ਨੂਰਮੁਹੰਮਦਪੱਸਰੂਰੋਂਹੋਤਯਾਰਆਇਆ
ਰਾਦਤਮੰਦਖ਼ਾਂ ਹਾਕਮ ਇਮਨਾਬਾਦੀਮੁਹੰਮਦਕਾਇਮ ਵਟਾਲੀਆਸਾਥ ਆਇਆ
ਬੂ ਪੁਰ ਪੱਟੀ ਤੋਂ ਹਾਫ਼ੀਦ ਅਲੀਚੜ੍ਹ ਸੱਯਦਾਂ ਦਾ ਸਰਦਾਰ ਆਇਆ
ਜਦਾਰ ਸੁਹਰਾਬਖ਼ਾਂ ਕਲਾਨੌਰੋਂਉਠਅਗੋਂਵਾਲੀ ਗ਼ੁਸਾ ਧਾਰ ਆਇਆ
ਾਰਫ਼ ਬੇਗਲਾਹੌਰੀਆਨਾਇਬਚੜ੍ਹਿਆਫ਼ੌਜਲੈਕੇਕਈਹਜ਼ਾਰ ਆਇਆ
ਨਚੜ੍ਹੇਜਾਲੰਧਰੋਂ ਮਾਰਧੌਂਸਾ ਮੁਲਕ ਹੋ ਕੱਠਾ ਹਦੋ ਬਾਹਰ ਆਇਆ
ਠੀਹੋਕੇਚੜ੍ਹਪਈਮੁਸਲਮਾਨੀਉੱਡੀ ਧੂੜਅਸਮਾਨ ਗੁਬਾਰ ਆਇਆ
ਠੇ ਹੋਕੇਖ਼ਾਨ ਅਮੀਰ ਚੱਲੇ ਦਲ ਚੜ੍ਹ ਕੇ ਬੇ ਸ਼ੁਮਾਰ ਆਇਆ
ਣੀਬੰਦੇਨੇ ਖ਼ਬਰ ਕਰਤਾਰਸਿੰਘਾ ਲਹੂ ਸੂਰਮੇਦਾਜੋਸ਼ ਮਾਰ ਆਇਆ

---

§ਇਹ ਪਰਸੰਗ ਪਹਿਲੇ ਪਰਸੰਗ ਨਾਲੋਂ ਵਜ਼ਨ ਦਾਰ ਤੇ ਫੱਬਦਾ ਹੈ ਪਰ ਆਮ ਮਸ਼ਹੂਰ ਹੋਣ ਕਰਕੇ ...ਈਂ ॥

ਬੰਦੇ ਬਹਾਦਰ ਨੇ ਕੋਟ ਮਿਰਜ਼ਾ ਜਾਨਦੇ ਪਾਸ ਇੱਕ ਕੱਚਾ ਕਿਲ੍ਹਾ ਤਯਾਰ ਕਰਨ ਦਾ ਹੁਕਮ ਦੇਨਾ ॥

ਕਲਾ ਨੌਰ ਵਟਾਲੇ ਦੇ ਵਿਚ ਵਸੇ ਮਿਰਜ਼ਾ ਜਾਨ ਦਾ ਕੋਟ ਪਛਾਨ ਭਾਈ
ਜਗਾ, ਰੋਕ ਲਈ ਬੰਦੇ ਪਾਸ ਓਹਦੇ ਜੰਗ ਵਾਸਤੇ ਚੰਗਾ ਮੈਦਾਨ ਭਾਈ
ਪਾਂਣੀ ਪੱਠੇ ਦੀ ਸੀ ਪਾਸ ਮੌਜ ਚੰਗੀ ਓਟ ਭੀ ਲਈ ਸੀ ਠਾਨ ਭਾਈ
ਬੰਦੇ ਹੁਕਮ ਦਿੱਤਾ ਫ਼ੌਜ ਅਪਨੀ ਨੂੰ ਵੈਰੀ ਚੜ੍ਹ ਆਏ ਮੁਸਲਮਾਨ ਭਾਈ
ਕਿਲ੍ਹਾ ਕੱਚਾ ਤਯਾਰ ਕਰ ਲੌ ਝਬਦੇ ਰਖੋ ਜਿਸਦੇ ਵਿੱਚ ਸਾਮਾਨ ਭਾਈ
ਸਿੰਘ ਲੱਗ ਪਏ ਮਾਰੋ ਮਾਰ ਕਰਕੇ ਕੋਟ ਕੱਢਣੇ ਲਾ ਤਰਾਨ ਭਾਈ
ਅਜੇ ਕੋਟ ਖਾਈ ਪੂਰੀ ਹੋਈ ਨਹੀਂ ਸੀ ਧੂੜਾਂ ਚੜ੍ਹ ਪਈਆਂ ਅਸਮਾਨ ਭਾਈ
ਨੇੜੇ ਆਣ ਢੁੱਕੇ ਵੈਰੀ ਸੁਣ ਲਏ ਸਭੇ ਸਿੰਘ ਹੋ ਖੜੇ ਹੈਰਾਨ ਭਾਈ
ਆਖ਼ਰ ਚੜ੍ਹ ਗੁਰਦਾਸਪੁਰ ਵੱਲ ਗਏ ਵਿਚੋਂ ਛੱਡ ਗਏ ਓਹ ਮਕਾਨ ਭਾਈ
ਬੰਦਾ ਬੈਠ ਗਿਆ ਕਿਲ੍ਹਾ ਕਾਇਮ ਕਰਕੇ ਕਰ ਮਸ਼ੇਰ ਨੂੰ ਪਿੰਜਰੇ ਪਾਨ ਭਾਈ
ਬੰਦੇ ਬਸਤ ਕਾਹਲੀ ਵਿੱਚ ਹੋਯਾ ਨ ਪਾਸ਼ ਆਨ ਨਸੀਬ ਉਲਟਾਂਨ ਭਾਈ
ਦਾਨਾ ਘਾਸ ਨ ਕੁਝ ਭੀ ਜਮਾ, ਹੈ ਸੀ ਕਰੇ ਜਿਸ ਦੇ ਨਾਲ ਗੁਜ਼ਰਾਨ ਭਾਈ
ਸੁਣੋ ਅਗਲਾ ਹਾਲ ਕਰਤਾਰ ਸਿੰਘਾ ਕਿਲ੍ਹੇ ਵਿਚ ਜਿਓਂ ਦੁਖ ਉਠਾਨ ਭਾਈ

ਸਿੰਘਾਂ ਨੇ ਤੁਰਕਾਂ ਦੀ ਬਈਮਾਨੀ ਵੇਖਕੇ ਬਾਜ ਸਿੰਘ ਅਗੇ ਫ਼ਰਯਾਦ ਕਰਨੀ ॥

ਜਦੋਂ ਬੰਦ ਹੋਈ ਬਾਹਰੋਂ ਰਸਦ ਜਾਣੀ ਸਿੰਘ ਕਿਲ੍ਹੇ ਦੇ ਵਿੱਚ ਘਬਰਾਨ ਲੱਗੇ
ਸੂਬੇ ਨਾਲ ਸਾਡੇ ਵੱਡਾ ਦਗ਼ਾ ਕੀਤਾ ਆਪੋ ਵਿੱਚ ਇਹ ਬੈਠ ਸੁਨਾਨ ਲੱਗੇ
ਬਾਜ ਸਿੰਘ ਦੇ ਪਾਸ ਹੋ ਗਏ ਕੱਠੇ ਗ਼ੁੱਸੇ ਵਿਚ ਜਾਕੇ ਰੌਲਾ ਪਾਨ ਲੱਗੇ
ਕਿਓਂ ਗਈ ਸਰਦਾਰ ਜੀ ਮੱਤ ਮਾਰੀ ਤੁਸੀਂ ਆਪਣੀ ਜੜ੍ਹ ਪੁਟਾਨ ਲੱਗੇ
ਨਹੀਂ ਸਮਝਿਆ ਤੁਰਕ ਦੇ ਧੋਖਿਆਂ ਨੂੰ ਯਾਰ ਬਣਕੇ ਦਗ਼ਾ ਕਮਾਨ ਲੱਗੇ
ਰਸਦ ਬੰਦ ਕੀਤੀ ਕਿਲ੍ਹਾ ਘੇਰ ਲਿਆ ਹੁਣ ਵੇਖਲੌ ਪੀਰ ਬਨਾਨ ਲੱਗੇ
ਤੁਸੀਂ ਪਟਾ ਜਾਗੀਰ ਉਡੀਕਦੇ ਹੋ ਓਹ ਭੀ ਸੱਦਕੇ ਫ਼ੌਜ ਲਯਾਨ ਲੱਗੇ
ਹੁਣ ਝੱਬ ਹੀ ਮਿਲਣਗੇ ਨਜ਼ਰ ਲੈਕੇ ਤੋਪਾਂ ਮੋਰਚੀਂ ਰੱਖਕੇ ਡਾਹਨ ਲੱਗੇ
ਦਿਹੋ ਆਗਿਆ ਸਾਮ੍ਹਣੇ ਲੜ ਮਰੀਏ ਸਾਨੂੰ ਕਿਉਂ ਨਾਹੱਕ ਮਰਵਾਨ ਲੱਗੇ
ਇਹ ਪਾਸ ਬਾਬੇ ਜਾਕੇ ਅਰਜ਼ ਕਰੋ ਕਿਉਂ ਆਪਣਾ ਆਪ [illegible]

ਮੋਇਆਂਦੇਵਣੀ ਹੈ ਜਾਗੀਰ ਸਾਨੂੰ ਮਿੱਠੇ ਬਣਕੇ ਦਾ ਓਹ ਲਾਨ ਲੱਗੇ
ਵੈਰੀਜਾਨਦੇਹੋ ਕਰਤਾਰਸਿੰਘਾ ਆਣ ਚਹੁੰ ਪਾਸੀਂ ਮੁਸਲਮਾਨ ਲੱਗੇ

ਬਾਜ ਸਿੰਘ ਨੇ ਦਲੇਰੀ ਦੇਣੀ ਫ਼ੌਜ ਨੂੰ ॥

ਬਾਬਾਹੋਣਨਦੇਵੇਗਾ ਵਾਲਵਿੰਗਾ ਰੱਖੋ ਵਿਚ ਦਿਲਾਂ ਤੁਸੀਂ ਧੀਰ ਭਾਈ
ਓਹਕਿਸੇਥੋਂ ਖਾਊਂਦਾ ਨਹੀਂ ਠੱਗੀ ਹੈ ਬਲੀ ਵੱਡਾ ਵਲੀ ਪੀਰ ਭਾਈ
ਬਾਬਾ ਸਭ ਦੇ ਦਿਲਾਂ ਦੀ ਜਾਣਦਾ ਏ ਕੋਈ ਲੱਖ ਕਰੇ ਤੱਦਬੀਰ ਭਾਈ
ਕਿਸੇ ਗੱਲ ਤੇ ਹੋਵੇ ਗਾ ਚੁਪ ਕੀਤਾ ਵੇਖੋ ਉੱਘੜੇ ਕੀ ਅਖ਼ੀਰ ਭਾਈ
ਸਾਡੇ ਜਹੀਭੀਓਸਨੂੰ ਬੁਧਨਾਹੀਂ ਸੋਚੋ ਹੋਏ ਕਿਉਂ ਤੁਸੀਂ ਅਧੀਰ ਭਾਈ
ਓਹਚਾਹੇਫ਼ਕੀਰਨੂੰ ਸ਼ਾਹਕਰਦੇ ਉਹਦੀਨਜ਼ਰਦੇ ਵਿੱਚ ਅੱਕਸੀਰ ਭਾਈ
ਕਿਹੜਾ ਹੈ ਦਲੇਰ ਜ਼ਾ ਤੁਸਾਂਵਿਚੋਂ ਓਹਦੇ ਸਾਮ੍ਹਣੇ ਕਰੇ ਤੱਕਰੀਰ ਭਾਈ
ਜਾਣੀਜਾਣਓਹ ਸੱਭ ਕੁੱਝਜਾਣਦਾਏ ਕਰਾਮਾਤਦਾਧਣੀ ਗੰਭੀਰ ਭਾਈ
ਅਸੀਂ ਕੁਝ ਭੀ ਆਖ ਨ ਸੱਕਦੇ ਹਾਂ ਤਾਰੇ ਚਾਹੇ ਚਾਹੇ ਡੋਬੇ ਨੀਰ ਭਾਈ
ਮਾਰੀ ਸੱਭਦੀਮੱਤ ਕਰਤਾਰਸਿੰਘ ਏਸੇਤਰਾਂਸੀਲਿਖੀਤੱਕਦੀਰ ਭਾਈ

ਬੰਦਈਆਂ ਨੇ ਰਸਦ ਲੈਣ ਬਾਹਰ ਨਿਕਲਨਾ ਤੇ ਜੰਗ ਹੋਨਾ ਸੂਬੇ ਦੀ ਫ਼ੌਜ ਨਾਲ ॥

ਸੂਬੇਦਗ਼ਾ ਕੀਤਾ ਬੰਦੇ ਨਾਲ ਵੱਡਾ ਬੇਈਮਾਨ ਨੇ ਰੋੜ੍ਹ ਈਮਾਨ ਦਿੱਤੇ
ਬਾਹਰੋਂਕੋਈਭੀਚੀਜ਼ਨਔਣਦੇਂਦਾ ਪਹਿਰੇ ਕਰਖੜੇ ਨਿਗਾਹਬਾਨ ਦਿੱਤੇ
ਯਾਰੋ ਖਾਂਦਿਆਂ ਖ਼ੂਹ ਨਖੁੱਟ ਜਾਂਦੇ ਸਿੰਘਾਂ ਸਭ ਮੁਕਾ ਸਾਮਾਨ ਦਿੱਤੇ
ਦਾਣਾ ਘਾ ਤੇ ਮੁੱਕ ਖ਼ੁਰਾਕ ਗਈ ਖ਼ਾਲੀ ਭਰੇ ਕਰ ਸਭ ਦਾਲਾਨ ਦਿੱਤੇ
ਰਸਦ ਲੈਣਨੂੰਨਿੱਕਲੇ ਤੰਗ ਹੋਕੇ ਕਰ ਖਚਰ ਪੌ ਤੁਰਕ ਨੇਜਾਨ ਦਿੱਤੇ
ਗਏ ਨਿਕਲ ਬੰਦਈਜਾਂਦੂਰਕਿਲ੍ਹਿਓਂ ਪਿੱਛੋਂਚਾੜ੍ਹਅਸਵਾਰਪਠਾਨ ਦਿੱਤੇ
ਘੇਰਾਪਾਲਿਆਚਾਰਚੁਫ਼ੇਰ ਜਾਕੇ ਗੋਲੀ ਤੀਰ ਦੇ ਚਾੜ੍ਹ ਤੂਫ਼ਾਨ ਦਿੱਤੇ
ਅੱਗੋਂਸਿੰਘ ਭੀ ਤੋੜਕੇ ਲੜੇ ਜਾਨਾ ਘਾਣਮਾਰਕੇ ਲਾਹ ਜਵਾਨ ਦਿੱਤੇ
ਕੁਝ ਸਤੇ ਭੁੱਖੋਂ ਦੂਜਾ ਗਏ ਘੇਰੇ ਸਿੰਘਾਂ ਲਾਹ ਸਥਾਰ ਮੈਦਾਨ ਦਿੱਤੇ
ਨਾਲਬਹੁਤਿਆਂ ਪੇਸ਼ਕੀਥੋੜ੍ਹਿਆਂਦੀ ਕਰ ਫੇਰ ਭੀ ਮੁਗ਼ਲਹੈਰਾਨ ਦਿੱਤੇ
[illegible] ਇੱਕ ਮੋਇਆ ਮਾਰ ਦਸਾਂ ਦਸਾਂ ਸਿਰ ਧਰਮਤੇ ਹੋ ਕੁਰਬਾਨ ਦਿੱਤੇ

ਗੀਦੀਬਣੇ ਨ ਮੂਲ ਕਰਤਾਰਸਿੰਘਾ ਮੱਥੇਸਾਮ੍ਹਣੇ ਲੜ ਪਰਾਨ ਦਿੱਤੇ

ਬਾਦਸ਼ਾਹੀ ਫੌਜ ਨੇ ਕਿਲ੍ਹੇ ਉੱਤੇ ਧਾਵਾ ਕਰਨਾ ॥

ਪੰਜ ਸੈ ਜਵਾਨ ਸ਼ਹੀਦ ਹੋਇਆ ਰਸਦ ਲੈਣ ਗਿਆ ਲਾਕੇ ਤਾਨ ਵੱਡਾ
ਮੋਏ ਤੁਰਕਭੀ ਕਈ ਹਜ਼ਾਰ ਓਥੇ ਚਲ਼ੀ ਤੇਗ਼ ਹੋਇਆ ਘਮਸਾਨਵੱਡਾ
ਏਸ ਗੱਲ ਦੀ ਬੰਦੇਨੂੰ ਖਬ੍ਰ ਹੋਈ ਲੱਗਾ ਮਨਦੇ ਵਿਚ ਪਛਤਾਨ ਵੱਡਾ
ਪਤਾਆਣਲੱਗਾਤੁਰਕਦਗ਼ਾ ਕੀਤਾ ਹੋਇਆ ਸੁਣਕੇਹਾਲ ਹੈਰਾਨ ਵੱਡਾ
ਘੇਰਬਾਹਰ ਜਵਾਨ ਜਾਂਮਾਰਲਏ ਸੂਬਾ ਲੱਗਾ ਏ ਜਸ਼ਨ ਮਨਾਨ ਵੱਡਾ
ਮਾੜੇਸਿੰਘਸਾਰੇਕਿਲ੍ਹੇ ਵਿਚਰਹਿਗਏ ਲੜਮਰਗਿਆ ਜੱਥਾਜਵਾਨ ਵੱਡਾ
ਏਹ ਸੋਚਕੇ ਤੁਰਕ ਦਲੇਰ ਹੋਗਏ ਪਏ ਕਿਲ੍ਹੇ ਨੂੰ ਜਿਵੇਂ ਤੂਫ਼ਾਨ ਵੱਡਾ
ਲਾਕੇਪੌੜੀਆਂ ਝੱਟ ਜਾ ਚੜ੍ਹੇ ਉੱਤੇ ਕੀਤਾ ਸਾਮ੍ਹਣਾ ਸਿੰਘਾਂ ਨੇ ਆਨ ਵੱਡਾ
ਥੱਲੇ ਲਾਹ ਮੁਨਾਰਿਆਂ ਵਾਂਗ ਸੁੱਟੇ ਲੱਗੇ ਸਤ ਕੇ ਯੁੱਧ ਮਚਾਨ ਵੱਡਾ
ਲਾਹਸੁੱਟੀਆਂ ਮੁੰਡੀਆਂ ਚੜ੍ਹਦਿਆਂਈ ਜਿਵੇ ਛਾਂਗਦਾਰੁੱਖ ਤ੍ਰਖਾਨ ਵੱਡਾ
ਕਿਲ੍ਹੇਗਿਰਦ ਲੱਗੇਢੇਰ ਮੁਰਦਿਆਂਦੇ ਲਾਹਸੁੱਟਿਆਸਿੰਘਾਂਨੇ ਘਾਨ ਵੱਡਾ
ਵੜਨ ਇਕ ਨ ਕਿਲ੍ਹੇ ਦੇ ਵਿਚ ਦਿੱਤਾ ਥੱਕੇ ਲਾਕੇ ਤੁਰਕ ਤਰਾਨ ਵੱਡਾ
ਬੰਦੇ ਤੀਰ ਤਿੱਖੇ ਛੱਡੇ ਵਾਂਗ ਸੱਪਾਂ ਕਰੇ ਮਾਰ ਚੁਤਰਫ਼ ਬਲਵਾਨ ਵੱਡਾ
ਓਥੇ ਮਾਰਦਾ ਤੱਕ ਕੇ ਨਾਲ ਗੁੱਸੇ ਜਿੱਥੇ ਖੜਾ ਹੋਵੇ ਕੋਈ ਖ਼ਾਨ ਵੱਡਾ
ਮਾਰ ਖਾਕੇ ਹਟ ਗਏ ਤੁਰਕ ਪਿੱਛੇ ਵਿਚ ਮੁਫ਼ਤ ਕਰਾ ਨੁਕਸਾਨ ਵੱਡਾ
ਮਤਾ ਨਾਲ ਮੁਸਾਹਿਬਾਂ ਕਰਨ ਲੱਗਾ ਸੂਬਾ ਲਾਕੇ ਖ਼ਾਸ ਦੀਵਾਨ ਵੱਡਾ
ਲੱਗੇਗੀਟੀਆਂਬੈਠਕੇ ਗਿਣਨਸੱਭੇ ਆਪੋਆਪਣਾ ਕਿਆਸਦੁੜਾਨ ਵੱਡਾ
ਇਹਦੇ ਨਾਲ ਨ ਲੜ ਬਸਰਜਾਣਾ ਬੰਦਾ ਪੀਰ ਵਲੀ ਕਲਾਵਾਨ ਵੱਡਾ
ਘੇਰਾ ਪਾਕੇ ਕਿਲ੍ਹੇ ਨੂੰ ਘੇਰ ਰੱਖੋ, ਖ਼ਬਰਦਾਰ ਹੋ ਕਰ ਧਿਆਨ ਵੱਡਾ
ਜਾਣ ਦਿਹੋ ਨ ਬਾਹਰ ਥੀਂ ਇਕ ਦਾਣਾ ਮੁੱਕਅੰਦ੍ਰੋਂ ਜਾਏ ਸਾਮਾਨ ਵੱਡਾ
ਮਰ ਜਾਨਗੇ ਅੰਦ੍ਰ ਸਭ ਭੁੱਖੇ ਦੁਖ ਭੁੱਖ ਦਾ ਸਭ ਥੀਂ ਜਾਨ ਵੱਡਾ
ਜਿਹੜੇਰਹਿਨਗੇ ਲਾਂਗੇਫੜ ਸੌਖੇ ਹੋਇਆ ਰੱਬਸਾਡਾ ਮਿਹਰਬਾਨ ਵੱਡਾ
ਪਿੱਛੇ ਹੱਟ ਮੁਹਾਸਰਾ ਕਰ ਬੈਠਾ ਭੈੜੀ ਨੀਤ ਸੂਬਾ ਬਈਮਾਨ [illegible]

## ਮੁੱਕਾਸਿੰਘਾਂਦਾਖ਼ਰਚ ਕਰਤਾਰਸਿੰਘਾ ਲੱਗੇ ਭੁੱਖ ਦਾ ਦੁਖ ਉਠਾਨ ਵੱਡਾ

ਬੰਦੇ ਬਹਾਦਰ ਦੀ ਫ਼ੌਜ ਨੇ ਭੁੱਖ ਨਾਲ ਲਾਚਾਰ ਹੋਣਾ ॥

ਦਾਣਾਪਾਣੀਗਿਆਮੁੱਕਕਿਲ੍ਹੇਵਿਚੋਂ ਪਿਆਆਣਬੰਦਈਆਂਨੂੰ ਦੁੱਖ ਯਾਰੋ
ਲੱਭੇ ਖਾਣਨੂੰ ਕੋਈ ਨ ਚੀਜ਼ ਅੱਖੀਂ ਡਾਢੇ ਤੰਗ ਹੋਏ ਨਾਲ ਭੁੱਖ ਯਾਰੋ
ਭੈੜੇ ਹਾਲ ਦੇ ਕੁੱਝਕੁ ਦਿਨ ਕੱਢੇ ਫੇਰ ਉੱਠੀਆਂ ਆਂਦ੍ਰਾਂ ਧੁੱਖ ਯਾਰੋ
ਰਹੇ ਸੋਚ ਨ ਜਾਂਵਦੀ ਪੇਸ਼ ਕੋਈ ਛਿੱਲ ਖਾ ਲਏ ਸਾਰੇ ਰੁੱਖ ਯਾਰੋ
ਜਿਹੜੇ ਮਰਨ ਹਾਥੀ ਘੋੜੇ ਊਠ ਭੁੱਖੇ ਭੁਰਨ ਉਨ੍ਹਾਂ ਨੂੰ ਖਾਕੇ ਕੁੱਖ ਯਾਰੋ
ਦਿਨ ਕੱਟਦੇ ਖਾਕੇ ਮੁਰਦਿਆਂ ਨੂੰ ਪਏ ਦੁੱਖ ਹੋਏ ਦੂਰ ਸੁੱਖ ਯਾਰੋ
ਮਾਰੇ ਭੁੱਖਦੇ ਸੁੱਕ ਸਰੀਰ ਗਏ ਵਾਂਗ ਮੁਰਦਿਆਂ ਦੇ ਹੋਏ ਮੁੱਖ ਯਾਰੋ
ਆਈਆਂਹੱਡੀਆਂਨਿਕਲਕਰਤਾਰਸਿੰਘਾ ਜਿਵੇਂਕਾਠਦੇ ਘੜੇਮਾਨੁੱਖਯਾਰੋ

ਵਾਕ ਕਵੀ ॥

ਬੁਰੀ ਮੌਤ ਥੋਂ ਭੁੱਖ ਹੈ ਬੰਦਿਆਂ ਨੂੰ ਕੀਤੇ ਏਸ ਬੰਦਈ ਲਾਚਾਰ ਬੇਲੀ
ਮਰ ਸੈਂਕੜੇ ਭੁੱਖ ਦੇ ਦੁੱਖ ਗਏ ਜਾਨਾ ਦਿੱਤੀਆਂ ਦੁੱਖ ਸਹਾਰ ਬੇਲੀ
ਜਿਹੜੇਜੀਉਂਦੇਤੁੱਲਹੋਏਮੁਰਦਿਆਂਦੇ ਗਏ ਟੁੱਟ ਸਾਰੇ ਬਲਕਾਰ ਬੇਲੀ
ਮਾਸਾ ਮਾਸ ਨ ਰਿਹਾ ਸਰੀਰ ਉੱਤੇ ਖੂਨ ਰਿਹਾ ਨ ਰੱਤੀਆਂਚਾਰ ਬੇਲੀ
ਦੇਖ ਆਂਵਦਾ ਉਨ੍ਹਾਂ ਤੋਂ ਡਰ ਦੂਰੋਂ ਹੋਏ ਜੀਉਂਦੇ ਵਾਂਗ ਮੁਰਦਾਰ ਬੇਲੀ
ਐਵੇਂ ਖੜਕਦੇ ਪਿੰਜਰੇ ਪਏਖ਼ਾਲੀ ਕਿਤੇ ਹੂਹਕਦੀ ਜਿੰਦ ਵਚਾਰ ਬੇਲੀ
ਜੀਉਂਦੇਮੋਇਆਂਨੂੰਖਾਗੁਜ਼ਰਾਨਕਰਦੇ ਦਿਤੇਭੁੱਖਿਆਂਧਰਮ ਵਸਾਰਬੇਲੀ
ਕਿਲ੍ਹੇਵਿਚਜਿਹੜਾ ਮਰ ਜਾਏ ਭੁੱਖਾ ਵੰਡ ਯਾਰਾਂ ਨੂੰ ਖਾਂਵਦੇ ਯਾਰ ਬੇਲੀ
ਬੁਰਾ ਭੁੱਖ ਦਾ ਦੁੱਖ ਜਹਾਨ ਉੱਤੇ ਸੱਭੋ ਜਾਣਦੇ ਨੇ ਨਰ ਨਾਰ ਬੇਲੀ
ਵਿਚਚਾਲੀਏਂਸਾਲਜਦਕਾਲਪਿਆ ਹੋਏਲੋਕਸਨਬਹੁਤਦੁਖਯਾਰਬੇਲੀ
ਮਾਵਾਂਪੁੱਤਾਂਨੂੰਮਾਰਕੇ ਖਾਗਈਆਂ ਵਰਤ ਗਿਆਸੀ ਕਹਿਰ ਕਹਾਰਬੇਲੀ
ਧਰਮਛੱਡਦਿੱਤੇਹਿੰਦੂਬਾਹਮਣਾਂਸਨ ਕੀਤੇਕਈਆਂਮੁਰਦਾਰਅਹਾਰਬੇਲੀ
ਹਿੰਦੂ ਚੂੜ੍ਹਿਆਂ ਥੋਂ ਖੋਹਕੇ ਖਾਗਏ ਜਾਨਾਂ ਵਾਸਤੇ ਧਰਮ ਵਸਾਰ ਬੇਲੀ
ਰਿਖੀਕੁੱਤਿਆਂਦੇ ਤਾਈਂ ਖਾਣਦੌੜੇ ਰਹੀ ਧਰਮਦੀ ਮੂਲ ਨ ਸਾਰ ਬੇਲੀ

ਏਸ ਗੱਲਦੀ ਸ਼ੰਕ ਨ ਮੂਲ ਕਰਨੀ ਭੁੱਖ ਸਭਤੋਂ ਬੁਰੀ ਬੁਰਿਆਰ ਬੇਲੀ
ਗੱਲ ਵਿਸਵਾਮਿਤ੍ਰਦੀ ਯਾਦ ਕਰਕੇ ਏਸ ਭਰਮ ਨੂੰ ਦੇਵਨਾ ਟਾਰ ਬੇਲੀ
ਅੱਗੇ ਭੁੱਖ ਦੇ ਪੇਸ਼ ਨ ਮੂਲ ਜਾਵੇ ਫ਼ੌਜ ਰੋ ਰੋ ਕਟੇ ਪੁਕਾਰ ਬੇਲੀ
ਬਣੀਆਣਬੰਦਈਆਂਦੇ ਭਾਐਖੀ ਭਾਣਾਵਰਤਿਆ ਸਿਰ ਕਰਤਾਰ ਬੇਲੀ
ਮੂੰਹ ਪਾਉਣ ਨੂੰ ਕੁਝ ਨ ਮੂਲ ਲੱਭੇ ਹੋਏ ਮਰਨ ਨੂੰ ਸਭ ਤਯਾਰ ਬੇਲੀ
ਰੋਟੀ ਵਾਂਗ ਦਿਸੇ ਚੰਦ ਦੂਰ ਉਹਭੀ ਆਵੇ ਹਥ ਨ ਰਹੇ ਪਸਾਰ ਬੇਲੀ
ਹਾਲਭੁੱਖਦਾ ਲਿਖਯਾ ਜਾਂਵਦਾ ਨਹੀਂ ਖ਼ੂਨ ਖਾਂਵਦਾ ਦਿਲੋਂ ਉਛਾਰ ਬੇਲੀ
ਕਲਮ ਕੰਬਦੀਲਿਖ ਨ ਸੱਕਦੀਏ ਜੇੜ੍ਹੀ ਹੋਈ ਆ ਭੁੱਖਦੀ ਮਾਰ ਬੇਲੀ
ਏਸ ਗੱਲ ਨੂੰ ਜਾਣਦਾ ਜੱਗ ਸਾਰਾ ਕੀਤੇ ਭੁੱਖ ਨੇ ਲੋਕ ਖਵਾਰ ਬੇਲੀ
ਬੰਦੇ ਪਾਸ ਹੋਤੰਗ ਕਰਤਾਰ ਸਿੰਘਾ ਜਾ ਕਰਨ ਪੁਕਾਰ ਸਰਦਾਰ ਬੇਲੀ

ਬੰਦੇ ਬਹਾਦਰ ਪਾਸ ਫ਼ੌਜ ਨੇ ਭੁੱਖ ਦੀ ਪੁਕਾਰ ਕਰਨੀ ॥

ਫ਼ੌਜ ਭੁੱਖਦੇ ਨਾਲ ਲਾਚਾਰ ਹੋਈ ਡਾਢੇ ਫਸੇ ਆ ਵਿਚ ਕੁਢੰਗ ਬਾਬਾ
ਬਹੁਤੇ ਮਰ ਗਏ ਜੀਉਂਦੇ ਰਹੇ ਥੋੜ੍ਹੇ ਸੁੱਕੇ ਮਾਸ ਤੇ ਰਹੇ ਕੁਰੰਗ ਬਾਬਾ
ਜਾਕੇ ਪਾਸ ਬੰਦੇ ਸਾਰੇ ਰੋਣ ਲੱਗੇ ਅਸੀਂ ਭੁੱਖ ਕੀਤੇ ਬੁਰੇ ਤੰਗ ਬਾਬਾ
ਹੁਣਕੁਝਭੀਖਾਨਨੂੰਲੱਭਦਾਨਹੀਂ ਕਈ ਭੁਖਿਆਂ ਬੀਤ ਗਏ ਡੰਗ ਬਾਬਾ
ਪਿੰਜਰਰਹੇਖ਼ਾਲੀਮਾਸਸੁੱਕਗਏਉੱਡੇ ਚਿਹਰਿਆਂਦੇ ਉੱਤੋਂ ਰੰਗ ਬਾਬ
ਮਾਰੇਭੁਖਦੇਉੱਠਿਆਜਾਂਵਦਾ ਨਹੀਂ ਗਈ ਭੱਜ ਜਵਾਨੀ ਦੀਟੰਗ ਬਾਬ
ਸਾਨੂੰ ਖਾਨਨੂੰ ਕੁਝਮੰਗਾਦੇਹ ਤੂੰ ਸਾਡੇ ਨਾਲ ਤੂੰ ਪਾਲ ਇਹ ਅੰਗ ਬਾਬ
ਕਿੱਥੇ ਗਏ ਓਹ ਬੀਰ ਤੇ ਸ਼ਕਤਤੇਰੀ ਹੋਕੇ ਬੈਠ ਗਿਓਂ ਝੱਟਨੰਗਬਾਬ
ਅੰਦ੍ਰ ਪਾਕੇ ਮਾਰ ਨ ਅਸਾਂ ਤਾਈਂ ਦੇਹ ਆਗਿਆ ਹੁਣ ਨਸ਼ੰਗ ਬਾਬ
ਅੰਤ ਅਸੀਂ ਸ਼ਹੀਦੀਆਂਲੈ ਮਰੀਏ ਨਾਲ ਦੁਸ਼ਮਣਾਂਦੇ ਕਰ ਜੰਗ ਬਾਬ
ਏਸਭੁੱਖਨਾਲੋਂ ਸਾਨੂੰ ਮੌਤ ਚੰਗੀ ਦਿਹ ਆਗਿਆ ਰਹੇ ਹਾਂ ਮੰਗ ਬਾਬ
ਮਾਰਵੈਰੀਆਂ ਨੂੰ ਅਸੀਂ ਮਰ ਜਾਈਏ ਵਿਚੋਂ ਮੁਕਜਾਏ ਸਾਰੀਕੰਗ ਬਾਬ
ਭੀੜਬਣੇਂਗੀ ਤੇ ਆਪ ਉੱਡ ਜਾਸੈਂ ਫਸੇ ਰਹਾਂਗੇ ਅਸੀਂ ਕੁਰੰਗ ਬਾਬ
ਤੈਨੂੰ ਹੋ ਕੀ ਗਿਆ ਕਰਤਾਰਸਿੰਘਾ ਅਸੀਂ ਵੇਖ ਤੇਰੇ ਵੱਲੋਂ ਦੰਗ ਬਾਬਾ

ਜਵਾਬ ਬੰਦੇ ਬਹਾਦ੍ਰ ਦਾ ਫ਼ੌਜ ਨਾਲ ॥

ਦੁੱਖ ਸੁੱਖ ਸਭੋ ਓਹਦੇ ਹੁਕਮ ਅੰਦ੍ਰ ਦੱਮ ਮਾਰਨੇ ਦੀ ਕੋਈ ਥਾਂ ਨਾਹੀਂ
ਭਾਣਾ ਮੰਨਨਾ ਕਰਕੇ ਦਿਲੋਂ ਮਿੱਠਾ ਇੱਕਵਾਰਕਰਨੀਅੱਗੋਂ ਨਾਂਹ ਨਾਹੀਂ
ਮੈਨੂੰ ਕਸਮ ਮੈਂ ਰਹਾਂਗਾ ਨਾਲ ਤੁਸਾਂ ਵਿੱਚ ਦੁੱਖ ਦੇ ਛੱਡਕੇ ਜਾਂ ਨਾਹੀਂ
ਮੈਨੂੰ ਵਿੱਚ ਦ੍ਰਗਾਹ ਨਾ ਮਿਲੇ ਢੋਈ ਨਾਲ ਤੁਸਾਂ ਜੇ ਅੰਗ ਨਭਾਂ ਨਾਹੀਂ
ਸੱਚ ਆਖਦਾ ਰਹੋ ਜੇ ਤੁਸੀਂ ਭੁੱਖੇ ਭੋਰਾ ਅੰਨ ਦਾ ਮੈਂ ਭੀ ਖਾਂ ਨਾਹੀਂ
ਜਹੀ ਬਣੇਗੀ ਕੱਟਾਂਗਾ ਨਾਲ ਤੁਸਾਂ ਔਖੀ ਬਣੀਨੂੰ ਪੈਰਖਸਕਾਂ ਨਾਹੀਂ
ਅੰਤ ਸਭ ਦੇ ਸਿਰਤੇ ਕਾਲਕੂਕੇ ਰਹਿਨਾ ਜੱਗ ਤੇ ਕਿਸੇ ਦਾ ਨਾਂ ਨਾਹੀਂ
ਜੋ ਜੰਮਿਆਂ ਮਰੇਗਾ ਅੰਤ ਭਾਈ ਰਹਿਨਾ ਪਾਂਧੀਆਂ ਵਿੱਚ ਸਰਾਂ ਨਾਹੀਂ
ਕੌਣ ਸਾਹਿਬ ਦੇ ਹੁਕਮਨੂੰਮੋੜਸਕੇ ਵੱਗੀ ਧੁਰੋਂ ਤਕਦੀਰਮਟਾਂ ਨਾਹੀਂ
ਕਾਲਸਭਥੋਂਬਲੀਕਰਤਾਰਸਿੰਘਾ ਖਹਿੜਾਛੱਡਦਾਨਾਲ ਉਹ ਦਾਂ ਨਾਹੀਂ

ਸੂਬੇ ਨੇ ਝੰਡਾ ਖੜਾ ਕਰਨਾ ਕਿ ਜੋ ਸਿੱਖ ਹੱਥਯਾਰ ਰੱਖ ਦੇਵੇ ਓਹ ਜਾਨ ਲੈਕੇ ਚਲਾ ਜਾਵੇ ॥

ਢੋਰੀ ਟੱਪ ਦੀਵਾਰ ਨੂੰ ਜਾਣ ਲੱਗੇ ਜਦੋਂ ਪਾਸਰਿਹਾ ਨਾਹੀਂ ਖਾਵਨੇ ਨੂੰ
ਕਈ ਨਾਲ ਅਜ਼ਾਬ ਦੇ ਮਰ ਗਏ ਜਿਹੜੇ ਰਹੇ ਸਮੱਥ ਨ ਜਾਵਨੇ ਨੂੰ
ਵਿੱਚ ਜਿਨ੍ਹਾਂ ਦੇ ਹੈਸੀ ਕੁਝ ਹਿੰਮਤ ਓਹ ਲੱਗ ਪਏ ਪੈਰ ਖਸਕਾਵਨੇ ਨੂੰ
ਜਦੋਂ ਦਾ ਲੱਗੇ ਤਦੋਂ ਨਿਕਲ ਜਾਂਦੇ ਹੀਲਾ ਕਰਕੇ ਜਿੰਦ ਬਚਾਵਨੇ ਨੂੰ
ਜ਼ਾਹਰ ਸੂਬੇਨੇ ਭੀ ਝੰਡਾਖੜਾ ਕੀਤਾ ਦਾ ਦੁਸ਼ਮਣਾਂ ਦੇ ਤਾਈਂ ਲਾਵਨੇ ਨੂੰ
ਗਿਰਦ ਕਿਲ੍ਹੇਦੇ ਹੁਕਮਸੁਨਾ ਦਿੱਤਾ ਸੂਬੇ ਵੈਰੀਆਂ ਤਾਈਂ ਫਸਾਵਨੇ ਨੂੰ
ਜਿਹੜਾ ਆਣਕੇ ਰੱਖ ਹੱਥਯਾਰ ਦੇਵੇ ਕਰੇ ਅਰਜ਼ਕਸੂਰ ਬਖਸ਼ਾਵਨੇ ਨੂੰ
ਓਹਜਾਨਤਾਈਂ ਲੈਕੇ ਚਲਾ ਜਾਵੇ ਕੋਈ ਪਏਗਾ ਨਹੀਂ ਅਟਕਾਵਨੇ ਨੂੰ
ਝੱਟਸੁਣਦਿਆਂ ਸਾਰਹੀ ਨਿਕਲਵੱਗੇ ਸਿਰੋਂ ਦੂਰ ਕਰਦੁੱਖ ਉਠਾਵਨੇ ਨੂੰ
ਬੇਜਦੋਂਡਿੱਠਾ ਨਿਕਲਨਲੱਗਪਏ ਦਿੱਤਾ ਹੁਕਮਫੜਕੈਦ ਕਰਾਵਨੇ ਨੂੰ
ਜੋ ਆਵੇ ਜਾਵੇਂਦੇਕੈਦ ਕਰਦੇ ਲੱਗੇ ਦਾ ਲਾ ਅਲਖ ਮੁਕਾਵਨੇ ਨੂੰ
ਬੇਈਮਾਨ ਸੂਬੇ ਕੌਲ ਹਾਰ ਦਿੱਤਾ ਫੜ ਲੱਗ ਪਏ ਕਤਲਾਵਨੇ ਨੂੰ
ਸਿੰਘਾਂ ਵਿਚਿਆਂਨੂੰ ਜਦੋਂ ਖ਼ਬ੍ਰ ਹੋਈ ਲਾਇਆ ਤੁਰਕਨੇਦਾਮਰਵਾਵਨੇ ਨੂੰ

ਬੈਠਗਏ ਕਰਸਬਰਕਰਤਾਰਸਿੰਘਾ ਬਾਕੀ ਵਖ਼ਤ ਦੇਦਿਨਲੰਘਾਵਨੇ ਨੂੰ

ਸੂਬੇ ਨੇ ਦੂਜੀਵਾਰ ਕਿਲ੍ਹੇ ਵੱਚ ਲਿਖਕੇ ਘੱਲਨਾ ।

ਸੂਬੇ ਘੱਲਿਆ ਲਿਖਕੇਕਿਲ੍ਹੇਅੰਦ੍ਰ ਸਿਰ ਤੁਸਾਂ ਦੇਕਰਾਂਅਹਿਸਾਨ ਸਿੱਖੋ
ਮੇਰੀਗੱਲਤੇਤੁਸੀਂਪ੍ਰਤੀਤਕਰਿਓ ਲਿਖਾਂ ਝੂਠ ਨ ਕਸਮ ਕੁਰਾਨ ਸਿੱਖੋ
ਰਾਹਛੱਡਦੇਵਾਂ ਕਿਲ੍ਹਾ ਕਰਖਾਲੀ ਤੁਸੀਂ ਨਿਕਲ ਜਾਵੋ ਲੈਕੇ ਜਾਨ ਸਿੱਖੋ
ਕੀਤਾਭੁੱਖਤੁਸਾਡੜਾਹਾਲ ਬੁਰਾ ਲੱਗੇ ਮੁਫ਼ਤ ਕਿਉਂਜਾਨਗਵਾਨ ਸਿੱਖੋ
ਬੰਦਾਫੜਅਸਾਂ ਦਿਲੀ ਲੈ ਜਾਣਾ ਕੀਤੇ ਸ਼ਾਹਦੇ ਜਿਸ ਨੁਕਸਾਨ ਸਿੱਖੋ
ਸੂਬਾ ਲਾਵੰਦਾ ਦਾ ਕਰਤਾਰਸਿੰਘਾ ਖਾਣਾ ਤੁਸਾਂ ਨ ਚਤ੍ਰ ਸੁਜਾਨ ਸਿੱਖੋ

ਜਵਾਬ ਘੱਲਣਾ ਸੂਬੇ ਨੂੰ ਬੰਦਈਆਂ ਨੇ ॥

ਓਹਨਾ ਅੰਦ੍ਰੋਂ ਠੋਕ ਜਵਾਬ ਦਿੱਤਾ ਤੇਰੀ ਨਹੀਂ ਸਾਨੂੰ ਪਰਤੀਤ ਸੂਬੇ
ਅੱਗੇ ਦੇਖ ਲਿਆ ਕਸਮਾਂ ਤੇਰੀਆਂ ਨੂੰ ਤੇਰੀ ਹੈ ਦਿਲੋਂ ਬੱਦ ਨੀਤ ਸੂਬੇ
ਕੀਤਾ ਦਗ਼ਾ ਏ ਪੀਰ ਬਨਾ ਕੇ ਤੂੰਅਸਲ ਬੇਈਮਾਨਾ ਵਾਲੀ ਰੀਤ ਸੂਬੇ
ਤੇਰੀ ਕਸਮ ਤੇ ਨਹੀਂ ਇੱਤਬਾਰ ਸਾਨੂੰ ਪਾਪੀਬੜਾ ਤੂੰ ਹੈਂਪਲੀਤ ਸੂਬੇ
ਇੱਕ ਵੇ ਦੋ ਵੇ ਤਿੰਨ ਜੱਟਾ ਤੀਜੀ ਵਾਰ ਘੱਟਾ ਰਾਜ ਨੀਤ ਸੂਬੇ
ਕਿਹੜੀਗੱਲਤੇਨੱਸੀਏਹੋਗੀਦੀ ਜਿਹੜੀ ਲਿੱਖੀਏ ਜਾਏਗੀ ਬੀਤ ਸੂਬੇ
ਸਾਡੇਸਿਰਤੇਕਰੇਂਅਹਿਸਾਨ ਕਿਉਂ ਨ ਤੇਰੀ ਸਾਡੀਹੈਬੜੀ ਪਰੀਤ ਸੂਬੇ
ਕੀਤਾਆਪਣਾ ਪਾਵੇਂ ਕਰਤਾਰਸਿੰਘਾ ਤਿਹਾ ਫਲ ਮਿਲੂ ਜੇਹੀਨੀਤ ਸੂਬੇ

ਵਾਕ ਕਵੀ ॥

ਜਿਹੜੀਧੁਰਦਰਗਾਹਦੀਲਿਖੀ ਹੋਈ ਓਸਜਾਵਨਾਸਿਰਾਂਤੋਂ ਟੱਟ ਨਾਹੀਂ
ਹਠ ਸੂਰਮੇਂ ਕਦੇ ਨ ਛੱਡਦੇ ਨੇ ਮਰਨ ਤੀਕ ਸਦਾਂਵਦੇ ਘੱਟ ਨਾਹੀਂ
ਹੋਰੀਸੱਪ ਨ ਟਲੇ ਫੂੰਕਾਰਿਆਂ ਤੋਂ ਭਾਂਵੇਂ ਭੱਜਕੇ ਸੱਕਦਾ ਕੱਟ ਨਾਹੀਂ
ਲੱਗੇਮਰਨ ਨ ਫੇਰਭੀ ਹੋਣ ਆਰੀ ਰੱਸੀ ਸੜੀ ਤੇ ਜਾਵੰਦਾਵੱਟ ਨਾਹੀਂ
ਮਰਨ ਆਸ਼ਕਾਂ ਸਦਾ ਮਨਜ਼ੂਰ ਕੀਤਾ ਸਿਰ ਵਾਰਦੇ ਲਾਵੰਦੇਝੱਟ ਨਾ
ਕੀਤਾ ਸੜਨ ਕਬੂਲ ਪ੍ਰਵਾਨਿਆਂ ਨੇ ਕਦੇ ਸ਼ਮਾਂ ਥੋਂ ਜਾਂਵਦੇਲੱਟ ਨ
ਭਾਵੇਂ ਖਾਣ ਨੂੰ ਮਿਲੇ ਨ ਰੱਜ ਰੋਟੀ ਛੱਡ ਆਕੜਾਂਦੇਂਵਦੇ ਜੱਟ ਨ
ਲੱਗਾਜ਼ਖ਼ਮਤਲਵਾਰਦਾਛੁੱਟਜਾਂਦਾਰਾਜ਼ੀ ਬੋਲੀਆਂ ਦੇ ਹੁੰਦੇ ਫੱਟ ਨ

ਮੂੰਹੋਂ ਬੋਲ ਕੱਢੇ ਹੋਏ ਪਾਲਦੇ ਨੇ ਥੁੱਕ ਜਾਂਵਦੇ ਸੂਰਮੇਂ ਚੱਟ ਨਾਹੀਂ
ਪਾਣੀ ਪਾ ਜੋ ਬੂਟੀਆਂ ਪਾਲਦੇ ਨੇ ਹੱਥੀਂ ਸੱਕਦੇ ਫੇਰ ਓਹ ਪੱਟ ਨਾਹੀਂ
ਜਿਹੜੇ ਖ਼ਤ ਤਕਦੀਰ ਦੇ ਵਹਿ ਚੁੱਕੇ ਕੋਈ ਸੱਕਦਾ ਮੂਲ ਉਲੱਟ ਨਾਹੀਂ
ਜਿਹੜੇ ਇੱਟ ਦਾ ਢਾਸਣਾ ਰੱਖ ਸੌਂਦੇ ਓਹ ਭਾਲਦੇ ਜ਼ਰੀ ਤੇ ਪੱਟ ਨਾਹੀਂ
ਜਿਨ੍ਹਾਂ ਨਾਮ ਮਹਬੂਬ ਦੀ ਚੜ੍ਹੀ ਰੰਗਨ ਵਹਿੰਦੇ ਓਹ ਲਲਾਰੀ ਦੇ ਮੱਟ ਨਾਹੀਂ
ਸਿੰਘ ਹੋਏ ਕੇ ਗੱਜਦੇ ਵਿੱਚ ਜੰਗਾਂ ਘੁਗੀ ਵਾਂਗ ਜਾਂਦੇ ਦੜ ਵੱਟ ਨਾਹੀਂ
ਚੰਗਾ ਭੱਜਣੋ ਮਰਨ ਨਹੀ ਜਾਣਿਓ ਨੇ ਖਾਧੀ ਹੋਗੀ ਦੀ ਪਿਠੋਂ ਸੱਟ ਨਾਹੀਂ
ਜਿਨ੍ਹਾਂ ਲੋੜਿਆ ਮਰਨ ਕਰਤਾਰ ਸਿੰਘਾ ਓਹ ਛਿੱਪ ਲੰਘਾਂਵਦੇ ਝੱਟ ਨਾਹੀਂ

ਬੰਦੇ ਬਹਾਦਰ ਨੇ ਆਪਣੀ ਕਰਾਮਾਤ ਥੋਂ ਨਰਾਸ ਹੋਣਾ ॥

ਬੰਦਾ ਕਿਲ੍ਹੇ ਦੇ ਵਿੱਚ ਲਾਚਾਰ ਹੋਇਆ ਮਨ ਆਪਣੇ ਵਿੱਚ ਪਛਤਾ ਰਿਹਾ
ਮੂਲ ਓਸਦੀ ਕੋਈ ਨ ਪੇਸ਼ ਜਾਂਦੀ ਪੜ੍ਹ ਮੰਤ੍ਰਾਂ ਤਾਈਂ ਸੁਨਾ ਰਿਹਾ
ਜੰਤ੍ਰ ਕੀਤਿਆਂ ਓਸਦਾ ਫ਼ੁਰੇ ਨਾਹੀਂ ਬਹਿ ਬਹਿ ਕੇ ਧੂਪ ਧੁਖਾ ਰਿਹਾ
ਬੀਰ ਬਾਰ ਸੱਭੇ ਪਿੱਛਾ ਦੇ ਗਏ ਕਰ ਕਰਕੇ ਯਾਦ ਬੁਲਾ ਰਿਹਾ
ਮਨੋਂ ਝੂਰਦਾ ਵਕਤ ਵਿਹਾਣਿਆਂ ਨੂੰ ਕੰਢੇ ਲਾ ਜਹਾਜ਼ ਦੁੜਾ ਰਿਹਾ
ਜਿਦੀ ਸੱਤਿਅ ਸੀ ਓਹਦੇ ਪਾਸ ਗਈ ਤੀਰ ਚਾੜ੍ਹ ਕਮਾਨ ਚਲਾ ਰਿਹਾ
ਹਥੋਂ ਲਾਲ ਗਵਾ ਕੇ ਬੈਠ ਗਿਆ ਚੁਣ ਮਣਕਿਆਂ ਨੂੰ ਝੋਲੀ ਪਾ ਰਿਹਾ
ਛੱਡ ਆਤਮਾਂ ਰੂਪ ਤਾਲਾਬ ਭਰਿਆ ਵਿੱਚ ਚਲ੍ਹੇ ਦੇ ਟੁੱਬੀਆਂ ਲਾ ਰਿਹਾ
ਵੇਖੋ ਡੋਲ੍ਹ ਕੇ ਦੁੱਧ ਵੈਰਾਗ ਦਾ ਜੀ ਪਾਣੀ ਲਾਕੇ ਜਾਗ ਜਮਾ ਰਿਹਾ
ਸੋਨਾ ਦੇਕੇ ਜੱਤ ਤੇ ਸੱਤ ਵਾਲਾ ਕੱਚ ਕਾਮ ਕ੍ਰੋਧ ਵਟਾ ਰਿਹਾ
ਸਾਰੀ ਉਮਰ ਦਾ ਖਟਿਆ ਰੋੜ੍ਹ ਬੈਠਾ ਬੀਜ ਆਪਨਾ ਬੀਜਿਆ ਖਾ ਰਿਹਾ
ਬੰਦਾ ਹੋ ਨਰਾਸ ਕਰਤਾਰ ਸਿੰਘਾ ਕਰਨੀ ਆਪਨੀ ਤੇ ਪਛਤਾ ਰਿਹਾ

ਵਾਕ ਕਵੀ ॥

ਰਾਤ ਕੱਟਣੀ ਇਕ ਮੁਸਾਫ਼ਰਾ ਓਏ ਕਿਹੜੀ ਗੱਲ ਤੇ ਪੈਰ ਫੈਲਾ ਰਿਹਾ
ਤੈਥੋਂ ਬੱਦਲਾ ਲੈਣ ਕਸਾਈਆ ਓਏ ਉੱਤੇ ਜਿਨ੍ਹਾਂ ਦੇ ਛੁਰੀ ਵਗਾ ਰਿਹਾ
ਤੇਰਾ ਕਿਸੇ ਨੇ ਹੋਵਣਾ ਤਾਧ ਨਾਹੀਂ ਕਰ ਜਿਨ੍ਹਾਂ ਨੂੰ ਪਾਪ ਖੁਲਾ ਰਿਹਾ

ਇਜ਼ਰਾਈਲਪੀੜਫੜ ਵਾਂਗਘਾਣੀਕਾਹਨੂੰ ਆਜਜ਼ਾਂ ਤਾਈਂਸਤਾ ਰਿਹਾ
ਭਰ ਲੈਣ ਸਵਾਇਆ ਚੱਲ ਅੱਗੇ ਏਥੇ ਹੱਕ ਪਰਾਏ ਦਬਾ ਰਿਹਾ
ਉੱਤੋਂ ਸਾਧ ਕਰੇਂ ਵਿਚੋਂ ਠੱਗੀਆਂਓਏ ਕੰਡੇ ਕਾਸਨੂੰਰਾਹੀਂਖੰਡਾ ਰਿਹਾ
ਕਰੇਂ ਲੋਕਾਂਥੋਂ ਪਾਪ ਛਪਾ ਜਿਹੜੇ ਉੱਤੇ ਸਿਰ ਦੇ ਵੇਖ ਖ਼ੁਦਾ ਰਿਹਾ
ਉੱਤੋਂ ਸਾਧ ਅਤੀਤ ਪਲੀਤ ਵਿੱਚੋਂ ਭੇਖ ਠੱਗਣੇ ਲਈ ਬਣਾ ਰਿਹਾ
ਇੱਕ ਦਿਨ ਤੇਰਾ ਪਾਜ ਉੱਘੜੇਗਾ ਸੋਨੇ ਵਿੱਚ ਤੂੰ ਖੋਟ ਰਲਾ ਰਿਹਾ
ਜੇ ਅੰਤਨੂੰ ਬਿਸਤ੍ਰਾ ਖ਼ਾਕ ਹੋਨਾ ਉੱਚਾ ਕਿਉਂ ਅੱਸਮਾਨ ਨੂੰ ਜਾ ਰਿਹਾ
ਧੌਣਭੰਨਣੀ ਕਾਲਨੇ ਫੜ ਤੇਰੀ ਜਿਹੜੀ ਧੌਣ ਨੂੰ ਤੂੰ ਅੱਕੜਾ ਰਿਹਾ
ਮੋਟਾ ਹੋਲੈਈਦਦਿਆ ਦੁੰਬਿਆ ਓਏ ਛੁਰੀ ਕਾਲਤੇਰੇਲਈਲਾ ਰਿਹਾ
ਏਸ ਦੇਹ ਨੂੰ ਖਾਵਨਾ ਕੁੱਤਿਆਂ ਨਹੀਂ ਨਿੱਤ ਜਿਸ ਨੂੰ ਕਰ ਸਫ਼ਾ ਰਿਹਾ
ਅੰਤ ਆਪ ਤੂੰ ਜਮਾਂਦੇ ਵੱਸ ਪੈਣਾ ਲਹੂ ਖ਼ਲਕਦੇ ਕਾਸ ਨੂੰ ਨ੍ਹਾ ਰਿਹਾ
ਇੱਕਦਿਨਓਹ ਸਿਰਤੇ ਆਵਨਾਈਂ ਜਿਹੜੇ ਦਿਣਨੂੰਮਨੋਂ ਭੁਲਾ ਰਿਹਾ
ਹਰਨਾ ਕਾਲਿਆ ਖਾ ਅੰਗੂਰੀਆਂ ਲੈ ਕਾਲ ਚਿੱਤ੍ਰਾ ਭੀ ਲਾ ਦਾ ਰਿਹਾ
ਪੇਸ਼ ਆਉਣਗੇਅੰਤ ਕਰਤਾਰਸਿੰਘਾ ਜਿਹੜੇ ਹੈਂ ਤੂੰ ਕਸਬ ਕਮਾ ਰਿਹਾ

ਵਾਕ ਕਵੀ ॥

ਸਦਾਰਹੇਗਾਰੱਬਦਾਸ਼ਾਨ ਬਣਿਆ ਸ਼ਾਨਦਾਰ ਨ ਸਦਾ ਇਨਸਾਨ ਰਿਹਾ
ਕਈ ਹੋਗਏਨੇ ਬੜੇਬਲਾਂਵਾਲੇ ਇੱਕੋ ਜਿਹਾ ਨ ਕਿਸੇ ਦਾ ਸ਼ਾਨ ਰਿਹਾ
ਰਹੇ ਚੱਲਦਾ ਦੌਰ ਜ਼ਮਾਨੇ ਵਾਲਾ ਇੱਕ ਰੰਗ ਨ ਕਦੇ ਭੀ ਜਾਨ ਰਿਹਾ
ਸਦਾ ਘਰ ਹਕੂਮਤਾਂ ਰੱਬਦੇ ਨੇ ਬੰਦਾ ਕਰ ਐਵੇਂ ਝੂਠੇ ਮਾਨ ਰਿਹਾ
ਰਾਮਚੰਦਤੇ ਕ੍ਰਿਸ਼ਨਦੇ ਹਾਲ ਸੁਣੋਂ ਮੇਘਨਾਦ ਦਹਿਸਿਰਕੁੰਭਕਾਨ ਰਿਹਾ
ਬਾਲੀਬਲੀਸੁੱਗ੍ਰੀਵਜਹੇ ਗਏਕੋਂਦੇ ਕੈਰੋਂ ਪਾਂਡਵਾਂ ਨਹੀਂ ਨਸ਼ਾਨ ਰਿਹਾ
ਕੀਹਕੰਸਸਿਸਪਾਲਦੇਨਾਲ ਹੋਈ ਜਰਾਸਿੰਧਦਾਜ਼ਾਹਰ ਬਿਆਨ ਰਿਹਾ
ਹਾਲ ਪੀਰਾਂ ਫ਼ਕੀਰਾਂ ਪੈਗ਼ੰਬ੍ਰਾਂ ਦਾ ਹੋ ਜ਼ਾਹਿਰਾ ਵਿੱਚ ਜਹਾਨ ਰਿਹਾ
ਹੈਕਮਾਲਦਾਨਿੱਤਜ਼ਵਾਲਭਾਈ ਨਹੀਂ ਚੁਗੱਤਿਆਂ ਦਾ ਖ਼ਾਨਦਾਨ ਰਿਹਾ
ਖ਼ੁਦੀ ਪੈਕੇ ਮਾਰਦੀ ਬੰਦਿਆਂ ਨੂੰ ਖ਼ਾਲੀ ਖ਼ੁਦੀਦਾ ਅੰਤ ਮੈਦਾਨ ਰਿਹਾ

ਬੰਦਾ ਘੇਰਿਆ ਕਿਲ੍ਹੇ ਦੇ ਵਿੱਚ ਬੈਠਾ ਚੱਲੇ ਵੱਸ ਨ ਹੋ ਹੈਰਾਨ ਰਿਹਾ
ਹੱਥੋਂ ਖੋਹ ਬੈਠਾ ਕਰਾਮਾਤ ਸਾਰੀ ਭੱਜੇ ਪਰ ਹੋ ਬੇ ਤ੍ਰਾਨ ਰਿਹਾ
ਪਈਧਾਂਗਸੀ ਜਿਦੀ ਪੰਜਾਬ ਅੰਦ੍ਰ ਕੰਬ ਜਿਸ ਪਾਸੋਂ ਹਿੰਦੁਸਤਾਨ ਰਿਹਾ
ਓਸ ਸ਼ੇਰ ਨੂੰ ਘੇਰਿਆ ਗਿੱਦੜਾਂ ਨੇ ਹਾਲ ਦੇਖਕੇ ਹੋ ਪਸ਼ੇਮਾਨ ਰਿਹਾ
ਵੇਖੋ ਓਹਬੰਦਾਜੀਦਾ ਨਾਮਸੁਣਕੇ ਜੀ ਜੀ ਡਰਦਾ ਮੁਸਲਮਾਨ ਰਿਹਾ
ਬਾਦਸ਼ਾਹ ਨ ਲਾਕੇ ਅੱਖਸੌਂਦਾ ਨਹੀਂਸੀ ਕਿਸੇ ਦੇ ਵਿੱਚ ਗੁਮਾਨ ਰਿਹਾ
ਘੋੜੇਚੜ੍ਹਦਿਆਂ ਭਾਜੜਾਂ ਪੈਦੀਆਂਸਨ ਸਾਰਾ ਦੇਸ ਸੀ ਹੋ ਵੈਰਾਨ ਰਿਹਾ
ਅੱਜ ਓਹੋ ਬੰਦਾ ਕਰਤਾਰ ਸਿੰਘਾ ਟੁੱਟੇ ਮਾਨ ਸਾਰੇ ਹੋ ਬੇਤ੍ਰਾਨ ਰਿਹਾ

ਬੁਰੇ ਦਿਨਾਂ ਦਾ ਵਰਨਨ ।

ਬੁਰੇਦਿਣ ਜਦਆਓਂਦੇ ਬੰਦਿਆਂ ਤੇ ਨਹੀਂ ਚੱਲਦੀ ਕਿਸੇ ਦੀਵਾਹ ਦੇਖੋ
ਜਾਂਦੀ ਮੱਤਮਾਰੀ ਤਦੋਂ ਦਾਨਿਆਂ ਦੀ ਜਾਏ ਸੋਨਿਓਂ ਹੋ ਸਵਾਹ ਦੇਖੋ
ਹੋ ਉਲਟੀਆਂ ਜਾਨ ਤਮਾਮ ਗੱਲਾਂ ਕੰਮ ਜ਼ਹਿਰ ਦਾ ਦੇ ਦਵਾ ਦੇਖੋ
ਜ਼ੋਰ,ਅਕਲਦੀ ਪੇਸ਼ ਨ ਫੇਰ ਜਾਂਦੀ ਪਾਸ਼ਾ ਦੇਣ ਨਸੀਬ ਉਲਟਾ ਦੇਖੋ
ਰਿਹਾ ਪਾਸ ਖੜਾ ਰਾਮਚੰਦ ਬਲੀ ਗਈ ਓਸ ਦੀ ਪੇਸ਼ ਨ ਕਾ ਦੇਖੋ
ਬਰਛੀ ਮਾਰਕੇ ਮਾਰਿਆ ਦਹਿੰਸਿਰੇਨੇ ਰਾਮਚੰਦ ਦਾ ਖ਼ਾਸ ਭਰਾ ਦੇਖੋ
ਭੀਮਸੈਨ ਦੇ ਸਾਮ੍ਹਣੇ ਦ੍ਰੋਪਦੀ ਦੀ ਦਿੱਤੀ ਕੈਰਵਾਂ ਪਤ ਗਵਾ ਦੇਖੋ
ਾਰੇ ਸ਼ਰਮਦੇ ਜੀਉਂਦੇ ਮਰ ਗਏ ਸੱਕੇ ਮੂਲ ਨ ਹੱਥ ਹਲਾ ਦੇਖੋ
ਦੋਂ ਬਨ ਨੂੰ ਕ੍ਰਿਸ਼ਨ ਜੀ ਚਲੇ ਗਏ ਹੈਂਨ ਜਾਨਦੇ ਸਭ ਦਾਨਾ ਦੇਖੋ
ਨਖਬਾਨਦੇਹੁੰਦਿਆਂਓਹੋਅਰਜਨ ਆਇਆ ਗੋਪੀਆਂ ਸਭ ਖੋਹਾ ਦੇਖੋ
ਜੱਥੇ ਦੇਉਤੇ ਸੰਗ ਕੇ ਜਾਂਵਦੇ ਸਨ ਦਿੱਤੀ ਬਾਂਦ੍ਰਾਂ ਲੰਕ ਜਲਾ ਦੇਖੋ
ਦੋਂ ਆਨ ਨਸੀਬ ਦੀ ਹਾਰ ਪੈਂਦੀ ਜਾਂਦੀਸ਼ੇਖ਼ੀਆਂ ਸਭ ਭੁਲਾ ਦੇਖੋ
ਥੀ ਕੀੜੀਓਂ ਜਾਂਵਦਾ ਹੋ ਆਤ੍ਰ ਚਿੜੀ ਬਾਜ ਨੂੰ ਲਏ ਦਬਾ ਦੇਖੋ
ਹਿਲਵਾਨਦੀਕੰਡ ਮਰੀਜ਼ ਲਾਂਵੇ ਕੀੜਾ ਲਸ਼ਕਰਾਂ ਕਰੇਫ਼ਨਾਹ ਦੇਖੋ
ਦੋਂਦਿਣਾਂ ਦੇ ਆਣਕੇ ਫੇਰ ਪੈਂਦੇ ਜਾਨ ਯਾਰ ਭੀ ਮੂੰਹ ਛੁਪਾ ਦੇਖੋ
ਰਾਂਹੇਠਤਲੀਆਂਨਿੱਤਧਰਨਜਿਹੜੇਵਖ਼ਤਪਿਆਂ ਨ ਭਰਨ ਓਹ ਭਾ ਦੇਖੋ

ਖੋਟਾ ਸਮਾਂ ਜਾਂ ਆਂਵਦਾ ਆਦਮੀ ਤੇ ਪੁਛੇ ਕੋਈ ਨ ਪਾਸ ਬਹਾ ਦੇਖੋ
ਸੱਚ ਬੋਲਿਆਂ ਝੂਠ ਪ੍ਰਤੀਤ ਹੁੰਦਾ ਉਲਟ ਦੇਣ ਗਵਾਹੀ ਗਵਾਹ ਦੇਖੋ
ਜਿੱਧਰ ਜਾਂਵਦਾ ਓਧਰੋਂ ਪੈਣ ਧੱਕੇ ਸੱਕੇ ਆਪਣੇ ਦੇਣ ਮਰਵਾ ਦੇਖੋ
ਗਰਦਸ਼ ਆਂਵਦੀ ਜਦੋਂ ਇਨਸਾਨ ਉੱਤੇ ਮੋਹਰਾ ਦੇਵੰਦੀ ਮਾਂ ਖਵਾ ਦੇਖੋ
ਵੈਦ ਓਸਨੂੰ ਜਮ ਹੋ ਲੱਗਦੇ ਨੇ ਜਿਦੀ ਮੌਤ ਨੇੜੇ ਜਾਂਦੀ ਆ ਦੇਖੋ
ਗੋਲੀ ਹਾਜ਼ਮੇ ਦੀ ਪੇਟ ਪੀੜ ਪਾਵੇ ਦੇਵੇ ਤਪ ਕੁਨੈਨ ਝੜਾ ਦੇਖੋ
ਕਾਲ ਗੱਜਿਆ ਬੰਦੇਦੇ ਸਿਰ ਉੱਤੇ ਗਈ ਸੱਤਿਆ ਪਿੱਠ ਦਖਾ ਦੇਖੋ
ਭੂਤ ਵਿੱਦਯਾ ਅੰਤ ਨੂੰ ਦੇ ਪਿੱਛਾ ਕਹਿਨ ਸਭ ਦਾਨਾ ਸੁਨਾ ਦੇਖੋ
ਜਤੀ ਸਤੀ ਜੋ ਕਰੇ ਸੋ ਕਰ ਸੱਕੇ ਬੰਦੇ ਜੱਤ ਭੀ ਲਿਆ ਗਵਾ ਦੇਖੋ
ਨਾਲੇ ਗੁਰਾਂ ਥੋਂ ਹੋ ਬੇ ਮੁਖ ਗਿਆ ਹੈ ਬਿਗੁਰੇ ਦਾ ਕੀ ਵਸਾਹ ਦੇਖੋ
ਭੁਲ ਗਿਆ ਨਸੀਹਤਾਂ ਸਾਰੀਆਂਨੂੰ ਲਿਆ ਸੀ ਸ਼ੈਤਾਨ ਬਹਿਕਾ ਦੇਖੋ
ਗੱਲਾਂ ਜਿਹੜੀਆਂ ਥੋਂ ਗੁਰਾਂ ਬੰਦ ਕੀਤਾ ਓਸ ਕੀਤੀਆਂ ਵੱਜਵਜਾ ਦੇਖੋ
ਬੰਦਾ ਕਿਉਂ ਨ ਪਾਉਂਦਾ ਦੁੱਖ ਏਡਾ ਸੱਚੇ ਗੁਰੂ ਦੇ ਵਾਕ ਭੁਲਾ ਦੇਖੋ
ਲੋਕ ਕਹਿਨ ਹੰਕਾਰਿਆ ਮਾਰਿਆਸੋ ਬੰਦਾ ਗਿਆ ਸੀ ਹੋਗੁਮਰਾਹ ਦੇਖੋ
ਜਿਹੜੀ*ਪੋਥੀਦਾਓਸਨੂੰਮਾਨਹੈ ਸੀ ਮੰਡੀ ਵਿੱਚ ਆਇਆ ਦੇ ਦਵਾ ਦੇਖੋ
ਰਾਜੇ ਲਈ ਸੀ ਸਾਂਭ ਕਰਤਾਰਸਿੰਘਾ ਧੋਪਾ ਸਾਧ ਵਿਚਾਰੇ ਨੂੰ ਲਾ ਦੋ

ਬੰਦੇ ਨੇ ਕਿਹੜੀਆਂ ਸੱਤ ਗੱਲਾਂ ਗੁਰ ਦੀਆਂ ਭੁਲਾਈਆਂ ਸਨ ॥

ਬੰਦਾ ਗੁਰਾਂ ਥੋਂ ਜਦੋਂ ਬੇਮੁਖ ਹੋਇਆ ਓਸਦਿਨ ਮਾਰੀਗਈ ਮੱਤ ਸਾਧ
ਭੁੱਲਗਿਆਜੋਗੁਰਾਂਨੇਕੀਤੀਆਂ ਸਨ ਪਹਿਲੇਰੋਜ਼ ਨਸੀਹਤਾਂ ਸੱਤ ਸਾਧ
ਗੁਰੂ ਬਣੀਂ ਨ ਜਾ ਪੰਜਾਬ ਅੰਦ੍ਰ ਸ਼ਾਦੀ ਕਰ ਗਵਾਈਂ ਨ ਜੱਤ ਸਾਧ
ਨਾਲੇ ਪੰਥ ਚਲਾਈਂ ਨ ਆਪਣਾਂਤੂੰ ਸਿੱਖਾਂਨਾਲ ਨ ਕਰੀਂ ਕੁਪੱਤਸਾਧ
ਧਰੀਂ ਪੈਰ ਨ ਗੁਰਾਂਦੀ ਗੱਦੀਆਂ ਤੇ ਮਾਯਾ ਜੋੜਕੇ ਕਰੀਂ ਨ ਅੱਤ ਸਾਧ

---

*ਓਹ ਪੋਥੀ ਜੋ ਲੌਣੀਏ ਸਿੰਘ ਨੇ ਬੰਦੇ ਬਹਾਦਰ ਨੂੰ ਦਿਤੀ ਹੋਈ ਸੀ ਤੇ ਜਿਸਦੀ ਬਹਾਦ੍ਰੀ ਵਡੇ ਵਡੇ ਕੰਮ ਬੰਦੇ ਨੇ ਕੀਤੇ "ਬਹੁਤ ਥਾਈਂ ਪੋਥੀ ਦੀ ਮਹਿਮਾਂ ਲਿਖੀ ਹੈ" ਓਹ ਪੋਥੀ ਮੰਡੀ ਵਾ ਰਾਜੇ ਨੇ ਲੁਕਾ ਲਈ ਸੀ ਤੇ ਏਸ ਹਿਲ ਜੁਲੀ ਵਿੱਚ ਓਥੋਂ ਲਿਆ ਭੀ ਨਹੀਂ ਸਕਿਆ ਸੀ।'

ਮਨੋਤਨੋ ਰਹੀਂ ਸਾਡਾ ਸਿੱਖ ਬਣਿਆਂ ਘੁੱਤੀਂ ਵਿੱਚ ਗੁਮਾਨ ਨ ਲੱਤ ਸਾਧਾ
ਜਿੰਨਾਂ ਚਿਰ ਤੂੰ ਦਿਲੋਂ ਸਬੂਤ ਰਹਿਗਾ ਵੱਡੀ ਬਣੀ ਰਹਿਗੀ ਤੇਰੀ ਪੱਤ ਸਾਧਾ
ਜਿਸ ਦਿਨ ਨਸੀਹਤਾਂ ਭੁੱਲ ਗਿਓਂ ਤੁਰਕਾਂ ਪੀ ਲੈਣੀ ਤੇਰੀ ਰੱਤ ਸਾਧਾ
ਮਾਰ ਦੇਣਗੇ ਫੜਕੇ ਤੁਰਕ ਤੈਨੂੰ ਛੱਡ ਜਾਇਗਾ ਖ਼ਾਲਸਾ ਤੱਤ ਸਾਧਾ
ਜਹੀ ਕਰੇਂ ਤਹੀ ਭਰੇਂ ਕਰਤਾਰ ਸਿੰਘਾ ਸਾਡਾ ਹੋਇਗਾ ਆਖਿਆ ਸੱਤ ਸਾਧਾ

ਵਾਕ ਕਵੀ॥

ਜਿੰਨਾਂ ਗੱਲਾਂ ਥੋਂ ਗੁਰਾਂ ਸੀ ਬੰਦ ਕੀਤਾ ਬੰਦੇ ਕੀਤੀਆਂ ਵੱਜ ਵਜਾਇਕੇ ਜੀ
ਪਹਿਲਾਂ ਆਉਂਦਿਆਂ ਪੰਥ ਰਚਾਲਿਆ ਗੁਰੂ ਯਾਰ੍ਹਵਾਂ ਆਪ ਸਦਾਇਕੇ ਜੀ
ਫੇਰ ਨਾਰੀਆਂ ਦੋ ਵਿਆਹ ਲਈਆਂ ਸਾਰਾ ਜੱਤ ਤੇ ਸੱਤ ਗਵਾਇਕੇ ਜੀ
ਅੰਮ੍ਰਿਤਸਰ ਬੈਠਾ ਉੱਤੇ ਜਾ ਗੱਦੀ ਵਾਂਗ ਸਤਿਗੁਰਾਂ ਸਜ ਸਜਾਇਕੇ ਜੀ
ਪਾ ਪੰਥ ਦੇ ਨਾਲ ਵਗਾੜ ਲਿਆ ਮੰਦੇ ਬੋਲ ਭੀ ਸੁਣ ਸੁਣਾਇਕੇ ਜੀ
ਛੱਡ ਸਾਧ ਪੁਣਾ ਬਾਦਸ਼ਾਹ ਬਣਿਆਂ ਮਾਇਆ ਵਿੱਚ ਖ਼ਜ਼ਾਨਿਆਂ ਪਾਇਕੇ ਜੀ
ਮਾਤਾ ਸੁੰਦ੍ਰੀ ਦਾ ਅਪਮਾਨ ਕੀਤਾ ਮਾਨ ਆਪਣਾ ਦਿਲੋਂ ਵਧਾਇਕੇ ਜੀ
ਸਿੱਖੀ ਛੱਡ ਬੇਮੁਖ ਹੋਗਿਆ ਹੈਸੀ ਰਿਹਾ ਦਾਗ਼ ਕਲੰਕ ਦਾ ਲਾਇਕੇ ਜੀ
ਬੰਦੇ ਕੀਤੀਆਂ ਵੱਡੀਆਂ ਕਈ ਭੁੱਲਾਂ ਵਿੱਚ ਮਾਨ ਮਗ਼ਰੂਰ ਦੇ ਆਇਕੇ ਜੀ
ਕਰੇ ਨਾਲ ਬਰਾਬਰੀ ਮਾਲਕਾਂ ਦੇ ਓਹ ਗ਼ੁਲਾਮ ਰਹਿੰਦਾ ਧੱਕੇ ਖਾਇਕੇ ਜੀ
ਅੱਗ ਲੈਣ ਆਈ ਘਰ ਸਾਂਭ ਬੈਠੀ ਦੇਖੋ ਮਾਲਕੀ ਖ਼ੁਦ ਜਗਾਇਕੇ ਜੀ
ਰਾਖੇ ਸਾਂਭਿਆ ਖੇਤ ਕਰਤਾਰ ਸਿੰਘਾ ਠੂਠ ਮਾਲਕਾਂ ਤਾਈਂ ਚੁਮਾਇਕੇ ਜੀ

ਮਨਮੁਖ ਤੇ ਬੇਗੁਰੇ ਨੂੰ ਕਿਤੇ ਢੋਈ ਨਹੀਂ॥

ਏਦੂੰ ਵਧਕੇ ਜੇ ਬੰਦਾ ਦੁਖ ਪਾਵੇ ਨਹੀਂ ਫੇਰ ਭੀ ਕੁੱਝ ਵਚਾਰ ਬੇਲੀ
ਇਹੋ ਹਾਲ ਹਮੇਸ਼ ਬੇਮੁਖਾਂ ਦਾ ਏ ਕਹਿਣ ਬੇਦ ਪੁਰਾਨ ਪੁਕਾਰ ਬੇਲੀ
ਦੀਨ ਦੁਨੀ ਬੇਮੁਖ ਨੂੰ ਨਹੀਂ ਢੋਈ ਗਿਆਂ ਨਰਕ ਭੀ ਦੇ ਦੁਰਕਾਰ ਬੇਲੀ
ਸੌ ਪਾਪ ਥੋਂ ਪਾਪ ਹੈ ਪਾਪ ਭਾਰਾ ਮਨਮੁਖ ਦਾ ਕਰਨ ਦੀਦਾਰ ਬੇਲੀ
ਨਹੀਂ ਕਿਤੇ ਨਿਗੁਰੇ ਦਾ ਥਾਂ ਭਾਈ ਹੈ ਮਿਸਲ ਮਸ਼ਹੂਰ ਸੰਸਾਰ ਬੇਲੀ
ਸ਼ਾਹ ਦੇ ਕਿਸੇ ਦੀ ਪਤ ਨਾਹੀਂ ਗੁਰਾਂ ਬਾਝ ਨ ਅੰਤ ਛੁਟਕਾਰ ਬੇਲੀ

ਬੰਦੇ ਆਪਣਾ ਆਪ ਗਵਾ ਲਿਆ ਵੇਖੋ ਆਣਕੇ ਵਿੱਚ ਹੰਕਾਰ ਬੇਲੀ
ਜੀਦੇ ਆਸਰੇਪਾਇਆਸ਼ਾਨ ਏਡਾ ਓਸਘਰ ਪਾ ਲਿਆ ਵਗਾੜ ਬੇਲੀ
ਰੇਤਚਮਕਦੀਏਆਫ਼ਤਾਬਕਰਕੇਓਹਦਾ ਆਪਣਾ ਨਹੀਂ ਚਮਕਾਰ ਬੇਲੀ
ਲੋਹਾ ਅੱਗ ਦੇ ਵਿੱਚ ਪੈ ਅੱਗ ਹੁੰਦਾ ਜਿਨੂੰ ਲੱਗਦਾ ਦੇਂਵਦਾ ਸਾੜ ਬੇਲੀ
ਲੋਹਾ ਰੇਤ ਜਿਉਂ ਆਸਰੇ ਦੂਸਰੇ ਦੇ ਦੋਵੇਂ ਦੇਂਵਦੇਨੇ ਚਮਤਕਾਰ ਬੇਲੀ
ਤਿਵੇਂ ਬੰਦੇਨੂੰਗੁਰਾਂਨੇਬਖ਼ਸ਼ਿਆਸੀ ਏਹ ਦਲੇਰੀਆਂ ਤੇ ਬੱਲਕਾਰ ਬੇਲੀ
ਰਾਸ ਲੈਕੇ ਵਾਂਗ ਗੁਮਾਸ਼ਤੇ ਦੇ ਆਪ ਬਣ ਬੈਠਾ ਸ਼ਾਹੂਕਾਰ ਬੇਲੀ
ਬਾਦਸ਼ਾਹਦੇ ਅਰਦਲੀਵਾਂਗਯਾਰੋ ਬੰਦਾ ਹੋਇਆਏ ਆਪ ਖ਼ੁਆਰ ਬੇਲੀ
ਜਿਵੇਂ ਅਰਦਲੀ ਮਾਮਲਾ ਲੈਣਗਿਆਕੀਤੇ ਓਸਨੇ ਲੋਕ ਲਾਚਾਰਬੇਲੀ
ਲੋਕਾਂ ਆਖਿਆਤੈਨੂੰ ਕੀ ਜਾਣਦੇ ਹਾਂ ਸਾਨੂੰ ਮਾਰਦਾ ਡਰਸਰਕਾਰ ਬੇਲੀ
ਓਸ ਲਾਹ ਚਪੜਾਸ ਨੂੰ ਰੱਖ ਦਿੱਤਾ ਦਾਬੇ ਮਾਰਦਾ ਫੇਰ ਗਵਾਰ ਬੇਲੀ
ਫੜ ਛੱਤਿਆਂ ਥੋਂ ਓਥੇ ਢਾਹਲਿਆ ਜੱਟਾਂ ਛਿਤ੍ਰਾਂਦੀ ਕੀਤੀ ਮਾਰ ਬੇਲੀ
ਓਹੋ ਹਾਲ ਹੋਇਆ ਹੁਣ ਨਾਲ ਬੰਦੇ ਪਏ ਦੁਖ ਨਾ ਅੰਤਸ਼ੁਮਾਰ ਬੇਲੀ
ਆਵੇ ਸਭਦੇਪੇਸ਼ ਕਰਤਾਰਸਿੰਘਾ ਕੀਤਾ ਆਪਣਾਹੀ ਆਖ਼ਰਕਾਰ ਬੇਲੀ

ਬੰਦੇ ਨੇ ਕਿਲ੍ਹੇ ਦਾ ਦਰਵਾਜ਼ਾ ਖੁਲ੍ਹਾ ਦੇਣਾ ਤੇ ਕੈਦ ਕਰਨਾ ਸਾਰਿਆਂ ਨੂੰ ਤੁਰਕਾਂ ਨੇ॥

ਨਾਲ ਭੁੱਖ ਦੇ ਹੋਏ ਲਾਚਾਰ ਸਾਰੇ ਵੇਲਾ ਮੌਤਦਾ ਸਿਰਤੇ ਆਇਆ ਏ
ਮਿਲੇ ਖਾਨ ਨੂੰ ਕੁਝ ਨ ਲੈਣ ਤਰਲੇ ਮਾਰ ਭੁੱਖਨੇ ਲਹੂ ਸੁਕਾਇਆ ਏ
ਪਏ ਤੜਫ਼ਦੇ ਮਛੀਆਂ ਵਾਂਗ ਸਾਰੇ ਹਾਲ ਵੇਖ ਬੰਦਾ ਘਬਰਾਇਆ ਏ
ਤੱਬਾ ਭੁੱਖਦਾ ਦੁੱਖ ਨ ਮੂਲਪਾਈਂ ਬਖ਼ਸ਼ ਲਈਂ ਤੈਥੋਂ ਬਖ਼ਸ਼ਾਇਆ ਏ
ਜਦੋਂ ਕੋਈ ਨ ਚੱਲਦੀਵਾਹ ਡਿਠੀ ਬੰਦੇ ਸਭ ਨੂੰ ਹੁਕਮ ਸੁਨਾਇਆ ਏ
ਸਿਰ ਚਾੜ੍ਹਨਾ ਤੁਰਕਦੇ ਸਿਰਅਸਾਂ ਸਾਨੂੰ ਗੁਰੂ ਜੀ ਇਹੋਫ਼ੁਰਮਾਇਆਏ
ਜਿਨ੍ਹਾਂ ਮੌਤਕਬੂਲਣੀ ਰਹੋ ਏਥੇ ਬਾਕੀ ਚਲੇ ਜਾਵੋ ਜਿੱਥੇ ਭਾਇਆ ਏ
ਸਿੱਖਾਂ ਆਖਿਆ ਜਾਵਣਾ ਹੁਣਕਿੱਥੇ ਪੱਲਾਤੁਧਦਾ ਗੁਰੂ ਫੜਾਇਆ ਏ
ਜੋ ਜੰਮਿਆ ਓਸਨੇ ਮਰ ਜਾਣਾ ਏਸ ਕਾਲ ਨੇ ਸਭ ਨੂੰ ਫਾਹਿਆ ਏ
ਬੰਦੇ ਆਖਿਆ ਬੂਹੇ ਨੂੰ ਖੋਲ੍ਹ ਦੇਵੋ ਕਾਲ ਆਪਣਾ ਆਪ ਦਖਾਇ...

ਬੂਹਾਖੁਲ੍ਹਦਿਆਂ ਫ਼ੌਜ ਨੇ ਕਰ ਹੱਲਾ ਘੇਰਾ ਚਾਰਚੁਪਾਸਿਓਂ ਪਾਇਆ ਏ
ਬੰਦਾ ਖਿੱਚਤਲਵਾਰਜਾਵਿਚਵੜਿਆਉੱਚੀ ਸ਼ੇਰਦੇ ਵਾਂਗ ਗਰਜਾਯਾ ਏ
ਧਰੀਵਾਢਤਲਵਾਰਦੀ ਸੂਰਮੇਨੇ ਦਲਤੁਰਕਦਾ ਮਾਰ ਉਡਾਇਆ ਏ
ਘਾਣ ਲਾਹਸੁੱਟੇਵਿਚਘੜੀ ਅੱਧੀ ਬੰਦੇ ਆਖ਼ਰੀ ਹੱਥ ਦਖਾਇਆ ਏ
ਤੌਬਾਤੌਬ ਪੁਕਾਰਦੇ ਤੁਰਕ ਸਾਰੇ ਇਹਾ ਬਲੀਨੇਘੱਤਿਆ ਸਾਇਆਏ
ਲੋਥਲੋਥਉੱਤੇ ਲੋਥ ਚਾੜ੍ਹ ਦਿੱਤੀ ਤੱਲਵਾਰ ਦਾ ਮਜ਼ਾ ਚਖਾਇਆ ਏ
ਭਾਵੇਂਸੂਰਮਾਂ ਭੁਖਾਂਦਾ ਮਾਰਿਆਸੀ ਪਰਜ਼ਰਾਭੀ ਨਹੀਂ ਘਬਰਾਇਆ ਏ
ਸ਼ਾਬਾਸਹੈ ਉਹਦੀ ਮ੍ਰਦਾਨਗੀ ਤੇ ਧੰਨ ਕੁੱਖਓਹ ਜਿਸਥੋਂ ਜਾਇਆ ਏ
ਤੇਗ਼ ਸਿੱਖਾਂ ਭੀ ਆਖ਼ਰੀ ਵਾਹਛੱਡੀ ਕੰਨੀ ਤੁਰਕਦੀਹੱਥ ਲਵਾਇਆ ਏ
ਜਿੰਨੇਸਾਨਲੜੇਜਾਨਾਤੋੜਕੇ ਜੀ ਸਿਖਾਂ ਲਹੂ ਦਾ ਵਹਿਨਵਗਾਇਆ ਏ
ਓਹਤੇਜੀਉਂਦੇਈਭੁੱਖਨੇਮਾਰਲਏਸਨਜਿਨਾਂਦੁਖ ਬੇਅੰਤ ਉਠਾਇਆ ਏ
ਜਿਨਾਂਚਿਰਚੱਲੀ ਬਾਂਹ ਬਹਾਦ੍ਰਾਂਦੀ ਨਹੀਂ ਆਪਣਾ ਆਪ ਬੰਧਾਇਆ ਏ
ਇਕ ਭੁੱਖਦੂਜੇ ਗਏ ਥੱਕ ਡਾਢੇ ਤੇ ਜਾ ਦੁੱਖ ਨੇ ਮਾਸ ਸੁਕਾਇਆ ਏ
ਇਕ ਇਕ ਉੱਤੇਪਿਆ ਆਣ ਸੌ ਸੌ ਦਲ ਚਾਰ ਚੁਫ਼ੇਰਿਓਂ ਧਾਇਆ ਏ
ਅੱਗੇਬਹੁਤਿਆਂਪੇਸ਼ ਕੀਥੋੜ੍ਹਿਆਂਦੀਲਿਆਫੜਜਿਹੜਾ ਹੱਥ ਆਇਆ ਏ
ਧਰਬੰਦਾਭੀਮਾਰਦਾ ਹਾਰ ਹੋਇਆ ਥੱਕਗਿਆਤੇਭੁੱਖ ਸਤਾਇਆ ਏ
ਹੀ ਸ਼ਕਤ ਨ ਤੇਗ਼ਦੇ ਚੁੱਕਨੇਦੀ ਬੇਦਿਲ ਹੋ ਚਿਹਰਾਕੁਮਲਾਇਆ ਏ
ੜਾਰਹਿਗਿਆ ਵਾਂਗਤਸਵੀਰਦੇਜੀਮੁੜਵਾਰ ਨ ਉਤਾਂ ਉਠਾਇਆ ਏ
ਈ ਅਗਾਂ ਨ ਹੋਕੇ ਹੱਥ ਪਾਵੇ ਪਿਆ ਮਾਰਦਾ ਬਲੀ ਦਾਸਾਇਆ ਏ
ਹਰਾ ਸੂਰਮੇਦਾ ਕਹਿੰਦਾ ਏਨ੍ਹ ਲੌਓਏਮੈਂ ਮਾਰਨੋਹੱਥ ਉਠਾਇਆ ਏ
ਸਲਮਾਨ ਨ ਜਾਂਵਦਾ ਕੋਈ ਨੇੜੇ ਦੂਰੋਂ ਦੂਰੋਂ ਹੀ ਸ਼ੋਰ ਮਚਾਇਆ ਏ
ਰ ਹੋ ਰੋਗੀ ਭਾਵੇਂ ਹੋਏ ਡਿੱਗਾ ਫ਼ੌਫ਼ ਹਾਥੀਆਂ ਫੇਰ ਭੀ ਛਾਇਆ ਏ
ਜੂਹੋਣ ਭੱਜੇ ਭਾਵੇਂ ਬਾਜਦੇ ਜੀਨਹੀਂ ਪੰਛੀਆਂ ਜੀਓਠਹਿਰਾਇਆਏ
ਥੋਂ ਖੋਹ ਲਏ ਹੱਥਯਾਰਪਹਿਲਾਂ ਡਰ ਅਜੇਭੀ ਦਿਲੀਂ ਸਮਾਇਆ ਏ
ਬੇੜੀਆਂ ਪਾਕੇ ਬੰਨ ਬੰਦਾ ਕਰ ਕੈਦੀਆਂ ਵਾਂਗ ਬਠਾਇਆ ਏ

ਸ਼ੇਰ ਬਬਰ ਨੂੰ ਘੇਰਕੇ ਨਾਲ ਫੰਧਾਂ ਹੋਣੀ ਪਿੰਜਰੇ ਵਿੱਚ ਸੁਟਾਇਆ ਏ
ਮੁਸ਼ਕਾਂ ਬੰਨ੍ਹ ਲਏ ਧਰ ਗੱਡਿਆਂ ਤੇ ਇਹ ਪਾਪੀਆਂ ਪਾਪ ਕਮਾਇਆ ਏ
ਇੱਕ ਭੁੱਖ ਮਾਰੇ ਦੂਜੇ ਕੈਦ ਹੋਏ ਪੈਂਦਾ ਦੁੱਖ ਤੇ ਦੁੱਖ ਸਵਾਇਆ ਏ
ਸੂਬੇ ਲੁੱਟ ਲਿਆ ਕਿਲ੍ਹਾ ਫੇਰ ਸਾਰਾ ਮਾਲ ਕਰਕੱਠਾ ਲੱਦਵਾਇਆ ਏ
ਹੋਰਬਾਲਬੱਚਾਜੋਬੰਦਈਆਂ ਦਾ ਸੀ ਚੁਣਸਭਨੂੰ ਕਤਲਕਰਵਾਇਆ ਏ
ਫ਼ਤ੍ਹਾ ਪਾਕੇ ਅਬਦੁੱਲ ਸਮੁੰਦਖਾਂਨੇ ਬੈਠ ਰੱਬ ਦਾ ਸ਼ੁਕਰ ਮਨਾਇਆ ਏ
ਬੰਦਾ ਕੈਦਹੋਗਿਆ ਕਰਤਾਰ ਸਿੰਘਾ ਭਾਵੀ ਕੀ ਸੀ ਕੀ ਦਖਾਇਆ ਏ

ਵਾਕ ਕਵੀ ॥

ਕਿਲ੍ਹੇਵਿਚ ਰਿਹਾਬੰਦਾਘੇਰਿਆਜੀਬਹੁਤਾਚਿਰਉਸਗਹਿਕੇਲੜਾਈਕੀਤੀ
ਜਿੱਨੀਪੁਜੀਸੀਵੈਰੀਦੀ ਝਾਲ ਝੱਲੀ ਮਾਂ ਦੇ ਪੁਤ ਨੇ ਚੰਗੀ ਕਮਾਈ ਕੀਤੀ
ਭੁੱਨੇਕਈ ਵਾਰੀ ਦੰਦ ਦੁਸ਼ਮਨਾਦੇ ਮੁਸਲਮਾਨਾਦੀ ਮਾਰ ਸਫ਼ਾਈ ਕੀਤੀ
ਘੇਰੇ ਵਿੱਚਤਕਦੀਰ ਨੇ ਸ਼ੇਰ ਦਿਤਾ ਤੱਤਖ਼ਾਲਸੇਬਹੁਤਬੁਰਿਆਈ ਕੀਤੀ
ਲਾਂਬੇ ਬੈਠਤਮਾਸ਼ਾ ਇਹਵੇਖਞੇ ਨੇ ਮਦਦ ਆਨਕੇ ਨ ਇੱਕਰਾਈ ਕੀਤੀ
ਲਈਆਂਬਾਹਵਾਂਭਨਾ ਕਰਤਾਰਸਿੰਘਾ ਤੱਤਖ਼ਾਲਸੇਕੀਹ ਦਾਨਾਈ ਕੀਤੀ

ਸੂਬੇ ਨੇ ਦੋ ਸੈ ਸਿੱਖ ਦੇ ਸਮੇਤ ਬੰਦੇ ਬਹਾਦਰ ਨੂੰ ਕੈਦ ਕਰਕੇ ਦਿੱਲੀ ਨੂੰ ਮੁੜਨਾ ॥

ਪੈਰੀਂ ਬੇੜੀਆਂ ਹੱਥ ਹਥੌੜੀਆਂ ਪਾ ਗਲ ਤੌਕਜ਼ੰਜੀਰ ਪਵਾਇਆ
ਬਲੀਸ਼ੇਰਨੂੰਘੇਰਤਕਦੀਰ ਲਿਆ ਲੋਹੇ ਪਿੰਜਰੇ ਵਿੱਚ ਸੁਟਾਇਆ
ਸਿੱਖ ਦੋਕੂ ਸੈ ਲੱਦ ਗੱਡਿਆਂਤੇ ਦਿੱਲੀ ਵੱਲ ਵਹੀਰ ਚਲਾਇਆ
ਖਾਨਪੀਨਨੂੰਦੇਣ ਨ ਅੱਨ ਪਾਣੀ ਦਿਲੋਂ ਰੱਬਦਾ ਖ਼ੌਫ਼ ਭੁਲਾਇਆ
ਏਡੇਪਾਪਤੋਂਕੰਬਗਈਧਰਤਸਾਰੀ ਡਾਢਾਜ਼ਾਲਮਾਂਜ਼ੁਲਮਕਮਾਇਆ
ਭੁੱਖੇਸਿੱਖਅੱਗੇਕਈਆਂ ਦਿਨਾਂ ਦੇ ਸਨ ਪਿੱਛੋਂਕਰਕੇ ਕੈਦ ਬਠਾਇਆ
ਭਾਣਾ ਮੱਨਕੇਸਾਹਿਬਦਾਸਭਰਾਜ਼ੀ ਨਹੀਂਅਜੇ ਭੀ ਦਿਲਡੁਲਾਇਆ
ਪੜ੍ਹਨਸ਼ਬਦਤੇਨਾਮਦਾਜਾਪਕਰਦੇ ਸਿਰ ਨਾਲਚਾਸਿਦਕਨਬਾਹਿਆ
ਲੋਕ ਰਾਹਾਂ ਦੇ ਆਂਵਦੇ ਵੇਖਣੇ ਨੂੰ ਰੋ ਕੇ ਹਿੰਦੂਆਂ ਖ਼ੂਨ ਬਹਾਇਆ
ਲੰਘ ਗਏ ਪੰਜਾਬ ਕਰਤਾਰਸਿੰਘਾ ਡੇਰਾ ਵਿਚਸਰਹੰਦਦਾ ...

ਬੰਦੇ ਬਹਾਦਰ ਨੇ ਕੈਦ ਹੋਕੇ ਸਰੰਦ ਵਿੱਚ ਆਵਣਾ ॥

ਬੰਦਾਕੈਦਹੋ ਵਿੱਚ ਸਰੰਦ ਆਇਆ ਹਿੰਦੂ ਸ਼ਹਿਰਦੇ ਦੇਖਪਛਤਾਵੰਦੇ ਨੇ
ਮੁਸਲਮਾਨਾ ਦੇ ਭਾ ਦੀ ਈਦ ਹੋਈ ਵਿੱਚ ਖ਼ੁਸ਼ੀ ਦੇ ਜਸ਼ਨਮਨਾਵੰਦੇ ਨੇ
ਗੱਡੇ ਧਰਕੇ ਪਿੰਜਰੇ ਸਣੇ ਬੰਦਾ ਸਾਰੇ ਸ਼ਹਿਰ ਦੇ ਵਿਚ ਫਰਾਵੰਦੇ ਨੇ
ਕੋਈ ਦੇ ਗਾਲੀਂ ਕੋਈ ਦੇ ਤਾਨ੍ਹੇ ਜੋ ਆਵੰਦਾ ਮੂੰਹ ਸੁਨਾਵੰਦੇ ਨੇ
ਕੋਈਇੱਟਮਾਰੇਮਾਰੇ ਢੀਮ ਕੋਈ ਘੱਟਾ ਚੁੱਕ ਸਿਰਾਂ ਵਿੱਚ ਪਾਵੰਦੇ ਨੇ
ਭਲਾਬੁਰਾ ਜੋ ਕਿਸੇ ਦੇ ਚਿੱਤ ਆਵੇ ਮੂੰਡੇ ਲੱਗਕੇ ਮਗਰ ਖਪਾਵੰਦੇ ਨੇ
ਵੈਰਕੱਢਦੇ ਪਿੱਛਲਾਨਾਲ ਗਾਲਾਂ ਉੱਤੇ ਬੱਧਿਆਂ ਚੋਟ ਚਲਾਵੰਦੇ ਨੇ
ਕਹਿੰਦੇ ਇਨ੍ਹਾਂਨੇਲੁਟਿਆ ਅਸਾਂ ਨੂੰ ਸੀ ਅੱਜਤੀਕਭੀ ਰਹੇ ਸਤਾਵੰਦੇ ਨੇ
ਮਾਰਸਿਖਾਂਨੂੰ ਭੁਖਨੇ ਚੂਰ ਕੀਤਾ ਤਾਂਭੀ ਸ਼ੇਰ ਵਾਂਗੂੰ ਨਿਗ੍ਹਾਆਵੰਦੇ ਨੇ
ਜਿੱਥੇ ਹੱਟ ਹਲਵਾਈ ਦਾ ਨਜ਼ਰ ਆਵੇ ਧੱਕੋਧਕੀਹੀਲੁਟਕੇ ਖਾਵੰਦੇਨੇ
ਖਾਣਦੇਣ ਨ ਤੁਰਕਬੇਰਹਿਮ ਜ਼ਾਲਮ ਮਾਰਮਾਰਕੇ ਪਿਛਾਂ ਹਟਾਵੰਦੇ ਨੇ
ਬੇੜੇ ਜ਼ੁਲਮ ਦੇ ਭਰ ਕਰਤਾਰਸਿੰਘਾ ਵਿੱਚ ਸ਼ੌਹਦੇ ਤੁਰਕ ਰੁੜ੍ਹਾਵੰਦੇ ਨੇ

ਬੰਦੇ ਬਹਾਦਰ ਨੇ ਕੈਦ ਹੋਕੇ ਦਿਲੀ ਵਿੱਚ ਪਹੁੰਚਣਾ ॥

ਬੰਦੇ ਸਣੇ ਸਰੰਦ ਥੋਂ ਸਿੱਖ ਸਾਰੇ ਗੱਡੇ ਦਿਲੀ ਦੇ ਵੱਲ ਚਲਾ ਦਿੱਤੇ
ਸੂਬੇ ਅਬਦੁਲਸਮੁੰਦ ਖਾਂ ਬਾਦਸ਼ਾਹਨੂੰ ਲਿਖ ਖ਼ੁਸ਼ੀ ਦੇ ਖਤ ਪੁਚਾ ਦਿੱਤੇ
ਵਿਚ ਮਨ ਦੇ ਬਾਦਸ਼ਾਹ ਖ਼ੌਫ਼ ਖਾਧਾ ਚਾਰੇ ਦਿਲਦੇ ਥੰਮ ਡੁਲਾ ਦਿੱਤੇ
ਮੈਨੂੰ ਬੀਰਾਂ ਤੋਂ ਮਤਾਂ ਮਰਵਾ ਦੇਵੇ ਜਿਵੇਂ ਸੈਂਕੜੇ ਖ਼ਾਨ ਮਰਵਾ ਦਿੱਤੇ
ਨਿੱਤ ਰੱਖਦਾ ਪਾਸ ਮਵੱਕਲਾਂ ਨੂੰ ਜ਼ੋਰ ਜਿਨ੍ਹਾਂ ਦੇ ਤੁਰਕ ਖਪਾ ਦਿੱਤੇ
ਬੰਦਾ ਹਾਂਸੀਹਸਾਰਹੀਪਹੁੰਚਿਆਸੀ ਅੱਗੋਂ ਬਾਦਸ਼ਾਹਹੁਕਮ ਚੜ੍ਹਾ ਦਿੱਤੇ
ਦਿੱਲੀਵਿੱਚਲਿਆਓ ਨਾਪਾਕਕਰਕੇ ਗੰਦਾ ਰੱਖਣਾ ਹੁਕਮ ਸੁਨਾ ਦਿੱਤੇ
ਬੀਰਆਵੰਦੇ ਨਹੀਂ ਨਾਪਾਕ ਜਾਗਾ ਕੋਲੋਂ ਕਾਜ਼ੀਆਂ ਭੇਤ ਸਖਾ ਦਿੱਤੇ
ਗਊਆਂ ਮੱਹੀਆਂਦੇ ਕਰਕੇ ਹੱਡ ਕੱਠੇ ਬਹੁਤੇ ਪਿੰਜਰੇ ਵਿਚ ਸੁਟਾ ਦਿੱਤੇ
ਮਲਮੂਤਤੇਗੰਦੀਆਂ ਕਈ ਚੀਜ਼ਾਂ ਕੱਚੇ ਗਊਆਂ ਦੇ ਚਰਮ ਰਖਾ ਦਿੱਤੇ
ਦਿੱਲੀ ਵਿੱਚ ਪੁੱਜੇ ਏਸੇ ਹਾਲ ਲੈਕੇ ਓਥੇ ਹੋਰ ਕਾਨੂੰਨ ਬਦਲਾ ਦਿੱਤੇ

ਕਾਲੇ ਮੂੰਹ ਕਰ ਸਭਨੂੰਚਾੜ੍ਹ ਊਠੀਂ ਗਲ ਭੇਡਾਂ ਦੇ ਚੱਮ ਪਵਾ ਦਿੱਤੇ
ਗਲੀ ਕੂਚੇ ਬਾਜ਼ਾਰਾਂ ਦੇ ਵਿਚ ਫੇਰੇ ਦੁੱਖ ਜ਼ਾਲਮਾਂ ਦੇ ਦੁਖਾ ਦਿੱਤੇ
ਫੇਰ ਬੰਨ੍ਹ ਬੰਦੇ ਸਣੇ ਸਾਰਿਆਂ ਨੂੰ ਵਿੱਚ ਚਾਨਣੀ ਚੌਕ ਰਖਾ ਦਿੱਤੇ
ਖਾਣ ਪੀਣ ਨੂੰ ਕੁੱਝ ਨ ਦੇਣ ਪਾਪੀ ਸਿਰੋਂ ਰੱਬ ਦੇ ਖ਼ੌਫ ਭੁਲਾ ਦਿੱਤੇ
ਬੰਦਾ ਰੱਖਕੇ ਵਿੱਚ ਕਰਤਾਰ ਸਿੰਘਾ ਪਹਿਰੇ ਚਾਰ ਚੁਫੇਰ ਬੈਠਾ ਦਿੱਤੇ

ਵਾਕ ਕਵੀ ॥

ਏਥੋਂ ਤੱਕਤਵਾਰੀਖਾਂਸਾਰੀਆਂਦਾ ਥੋੜ੍ਹਾ ਬਹੁਤ ਮਿਲਿਆ ਮੇਲਆਵੰਦਾਏ
ਪਰ ਬਾਦਏਦੂੰਪਤਾ ਲੱਗਦਾ ਨਹੀਂ ਹਾਲ ਵਿੱਚ ਘੜਮੱਸਪੈਜਾਵੰਦਾ ਏ
ਕੈਨਿੰਗਹੈਂਮ ਸਾਹਿਬ ਏਥੇ ਕੁੱਝ ਦੱਸੇ ਰਾਮ ਜਸ ਕੁਝ ਹੋਰ ਸੁਨਾਵੰਦਾ ਏ
ਖ਼ਾਫ਼ੀਖ਼ਾਂ ਦੀ ਵੱਖਰੀ ਰਾ ਹੈਜੀ ਗਿਆਨ ਸਿੰਘ ਕੁਝ ਹੋਰ ਜਤਾਵੰਦਾ ਏ
ਮੁਸਲਮਾਨਾਦੀਕਲਮਨਮਿਲੇਉੱਕੀ ਯੂਰਪੀਨਰਾਹ ਵੱਖਰੇ ਪਾਵੰਦਾ ਏ
ਸਿੱਖਬੰਦੇਦੇਦੱਸਦੇ ਹੋਰ ਗੱਲਾਂ ਪਾੜ੍ਹਾ ਜ਼ਿਮੀਂ ਅਸਮਾਨ ਦਿਸਾਵੰਦਾ ਏ
ਮੱਚੀ ਆਣ ਏਥੇ ਘੜਮੱਸ ਰੌਂਦੇਂ ਦੇਖ ਦੇਖਕੇ ਚਿੱਤ ਘਬਰਾਵੰਦਾ ਏ
ਕਿਨ੍ਹੂੰਲਿਖਾਂਨਲਿਖਾਂ ਕਰਤਾਰ ਸਿੰਘਾਡਿਗਾਦਿਲਪਿਆਗੋਤੇ ਖਾਵੰਦਾ ਏ

ਤਥਾ ॥

ਏਥੇ ਤਵਾਰੀਖਾਂਆਣ ਬੱਸ ਕੀਤੀ ਗੱਲ ਪਈਏ ਵਿੱਚ ਘਮਸਾਨ ਯਾਰੋ
ਰਾਇਸਾਰਿਆਂਦੀਜੇਮੈਂਲਿਖਾਂਏਥੇ ਹੋਏ ਵਕਤਦਾ ਬੜਾ ਨੁਕਸਾਨ ਯਾਰੋ
ਰੌਲਾ ਪੈ ਜਾਏ ਬੜੀਕਤਾਬਹੋਵੇ ਚਿੱਤ ਪੜ੍ਹਦਿਆਂ ਪਏਘਬਰਾਨ ਯਾਰੋ
ਏਸੇ ਵਾਸਤੇ ਪਾਵੰਦਾ ਨਹੀਂ ਰੌਲਾ ਸਮਝ ਲੈਣ ਸਾਰੇ ਬੁੱਧੀਵਾਨ ਯਾਰੋ
ਜੋਲਿਖਯਾ*ਭਾਈਗਿਆਨਸਿੰਘਜੀਏਥੇ ਸਿਰਫ਼ਓਹਕਰਾਂਬਿਆਨ ਯਾਰੋ
ਓਹਦੇ ਬਾਝ ਸਾਡੇ ਇਤਬਾਰ ਵਾਲੀ ਹੋਰ ਨਹੀਂ ਕਤਾਬ ਪਛਾਨ ਯਾਰੋ
ਕਰਮੇਹਨਤਾਂ ਕੱਢਿਆਅਤੂਓਨ੍ਹਾਂ ਲੱਈਆਂ ਤਵਾਰੀਖਾਂ ਸੱਭੇ ਛਾਨ ਯਾਰੋ
ਬਾਕੀ ਨਹੀਂਛੱਡੀਕੋਈ ਕਸਰਭਾਈ ਬੜੇ ਭਾਈ ਜੀ ਚਤ੍ਰਸੁਜਾਨ ਯਾਰੋ
ਕਈਬਰਸਮੁਸੀਬਤਾਂ ਝੱਲ ਸਿਰਤੇ ਫਿਰੇ ਵਿੱਚਸਾਰੇ ਹਿੰਦੁਸਤਾਨ ਯਾਰੋ

---

* ਭਾਈ ਗਿਆਨ ਸਿੰਘ ਜੀ ਨੇ ਖ਼ਾਫ਼ੀਖ਼ਾਂ ਤੇ ਰਾਮ ਜੱਸਵਾਲਾ ਪਰੀਏ ਦੀ ਹੋਰ ਵਰਨ [illegible] ਠ ਵਾ[illegible] ਦੀ ਰਾਇਮੁਖ ਰੱਖੀ ਹੈ ਕਿਯੋਂ ਕਿ ਇਹ ਓਸ ਵੇਲੇ ਦਿਲੀ ਵਿੱਚ ਹੀ ਸਨ ॥

ਤਵਾਰੀਖਗੁਰਖ਼ਾਲਸਾਲਿਖੀਓਨ੍ਹਾਂ ਸਿੱਧੀ ਵਾਰਤਕ ਵਿੱਚ ਪਛਾਨ ਯਾਰੋ
ਓਹਨੂੰ ਛੱਡਕੇਲਿੱਖਣੇਹੋਰਆਸ਼ੇ ਇਹਭੀਅਕਲਤੋਂਬਾਹਰ ਹੈਜਾਨ ਯਾਰੋ
ਲਿੱਖਾਂਨ੍ਹਾਲਕਿਆਸ ਕਰਤਾਰਸਿੰਘਾ ਤੁਸੀ ਰੱਖਕੇਸੁਣੋ ਧਿਆਨ ਯਾਰੋ

ਬੰਦੇ ਬਹਾਦਰ ਦ ਸਾਥੀਆਂ ਤ ਬਾਦਸ਼ਾਹ ਨੇ ਕਤਲ ਦਾ ਹੁਕਮ ਦੇਣਾ ॥

ਬਾਦਸ਼ਾਹ ਨੇ ਸੱਦ ਜੱਲਾਦ ਕਹਿਆ ਮੇਰੇ ਹੁਕਮ ਨ ਤੁਸਾਂ ਪਰਤਾ ਦੇਨੇ
ਬੰਦੇ ਨਾਲ ਆਏ ਜਿਹੜੇ ਸਿੱਖ ਕੈਦੀ ਸਿਰ ਉਨ੍ਹਾਂ ਦੇ ਮਾਰ ਉਡਾ ਦੇਨੇ
ਵਾਂਗ ਬੱਕਰੇ ਕਰ ਹਲਾਲ ਛੱਡੋ ਰੋਜ਼ ਵੀਹ ਵੀਹ ਮਾਰ ਮੁਕਾ ਦੇਨੇ
ਵਾਂਗ ਪੇਂਜਿਆਂ ਦੇ ਤੂੰਬੇ ਲਾਹ ਸੁਟੋ ਟੋਟੇ ਕਰ ਕਾਵਾਂ ਅੱਗੇ ਪਾ ਦੇਨੇ
ਵਿੱਚ ਰੱਖ ਕੇ ਬੰਦੇ ਦੇ ਪਿੰਜਰੇ ਨੂੰ ਮੁਰਦੇ ਓਸਦੇ ਗਿਰਦ ਸੁਟਾ ਦੇਨੇ
ਰੱਖ ਪਿੰਜਰਾ ਵਿੱਚ ਕਰਤਾਰ ਸਿੰਘਾ ਸਿਰ ਚਾਰ ਚੁਫ਼ੇਰ ਲਟਕਾ ਦੇਨੇ

ਕਤਲ ਹੋਨਾ ਬੰਦੇ ਦੇ ਨਾਲਦਿਆਂ ਸਿੱਖ ਨੇ ॥

ਵਿੱਚਚਾਨਣੀਚੌਂਕਦੇਸ਼ਹਿਰਦਿੱਲੀਸਿੱਖਧਰਮਤੇ ਹੋਣ ਕੁਰਬਾਨ ਲੱਗੇ
ਗੁਰੂ ਨੌਮ ਜੀਦਾ ਜਿੱਥੇ ਹੈ ਡਿਹਰਾ ਓਹਦੇ ਪਾਸਹੀ ਜਿੰਦ ਘੁਮਾਨ ਲੱਗੇ
ਪਾਪੀ ਪਾਪ ਦੀ ਹੱਥ ਤਲਵਾਰ ਫੜਕੇ ਵੱਡੇ ਹੋ ਬੇਦਰਦ ਚਲਾਨਲੱਗੇ
ਏਸ ਦੇਹ ਨੂੰ ਜਾਨਕੇ ਸਿੱਖ ਝੂਠੀ ਨਾਲ ਖੁਸ਼ੀ ਦੇ ਜਾਨ ਵੰਵਾਨ ਲੱਗੇ
ਇਕਦੂਸਰੇਥੋਂਅੱਗੇ ਹੋ ਪਹਿਲਾਂ ਸਿਰ ਹੇਠ ਤਲਵਾਰ ਦੇ ਡਾਹਨ ਲੱਗੇ
ਭਾਂਡਾ ਗੰਦਗੀਦਾ ਮਲਮੂਤ ਭਰਿਆ ਸਿਰਤੁਰਕਦੇ ਭੰਨ ਚੜ੍ਹਾਨ ਲੱਗੇ
ਪੰਜ ਤੱਤ ਦਾ ਪਿੰਜਰਾ ਛੱਡ ਖਾਲੀ ਹੰਸ ਮਾਨ ਸਰੋਰ ਨੂੰ ਜਾਨ ਲੱਗੇ
ਭਾਣਾ ਮੰਨਕੇ ਸਿਰਤੇ ਵਾਹਿਗੁਰੂਦਾਏਸ ਜੱਗ ਤੋਂ ਕੂਚ ਬੁਲਾਨ ਲੱਗੇ
ਬੇੜਾ ਡੋਬਕੇ ਤੁਰਕ ਦਾ ਵਿੱਚ ਨੈਂ ਦੇ ਨਾਲਜੋਤਦੇ ਜੋਤ ਸਮਾਨ ਲੱਗੇ
ਹੱਸ ਹੱਸ ਕੇਸਿਰ ਤਲਵਾਰ ਲੈਂਦੇ ਉੱਚੀਗੱਜ ਕੇ ਫ਼ਤ੍ਹੇ ਗਜਾਨਲੱਗੇ
ਜੱਗਜਾਣ ਕੇ ਵਾਂਗਸਰਾਂਇ ਦੇ ਜੀ ਖੁਸ਼ੀ ਕੂਚ ਦੇ ਕਰਨ ਸਮਾਨਲੱਗੇ
ਸਿਰਵਾਰ ਕੇ ਆਪਣੇ ਧਰਮ ਉੱਤੋਂਝੰਡੇ ਵਿੱਚ ਅਕਾਸ਼ ਝੁਲਾਨ ਲੱਗੇ
ਐਸੌ ਸੀਗੇਵਿੱਚ ਗੇਣਤੀ ਦੇ ਵੀਹ ਵੀਹ ਕਰ ਰੋਜ਼ ਮੁਕਾਨ ਲੱਗੇ
[illegible]ਕੇਸਿੱਖਾਂਦੇ ਸਿਦਕ ਤਾਈਂ ਵਾਹਵਾਹਦਾ ਸ਼ਬਦ ਸੁਨਾਨ ਲੱਗੇ

ਸਿੱਖ ਧਰਮ ਤੋਂ ਹੋ ਸ਼ਹੀਦ ਗਏ ਹਿੰਦੂ ਵੇਖ ਕੇ ਨੈਨ ਵਹਾਨ ਲੱਗੇ
ਕਰ ਬੰਦਗੀ ਲੈ ਕਰਤਾਰਸਿੰਘਾ ਦਿਨ ਬੰਦਿਆ ਆਖ਼ਰੀ ਆਣ ਲੱਗੇ

ਇਕ ਜਵਾਨ ਲੜਕੇ ਦਾ ਹਾਲ ਜੋ ਖ਼ਾਫ਼ੀ ਖ਼ਾਂ ਮੁਨਤਖਿਬੁੱਲੁੱਗਾਤ ਮੈਂ ਲਿਖਾ ਹੈ ॥

ਖ਼ਾਫ਼ੀਖ਼ਾਂ ਹੋਇਆ ਇਕ ਬੜਾ ਆਲਮ ਦਿੱਲੀ ਵਿੱਚ ਤੂੰ ਲੈਵਚਾਰਬੇਲੀ
ਅੱਖੀਂ ਵੇਖਿਆ ਓਸਨੇ ਲਿੱਖਜ਼ਾ ਏ ਤਵਾਰੀਖ਼ ਦੇ ਵਿੱਚ ਨਤਾਰ ਬੇਲੀ
ਓਹਲਿੱਖਦਾਏ ਅੱਖੀਂ ਮੈਂ ਡਿੱਠਾ ਜਿਹੜੀ ਨਾਲ ਬੰਦੇ ਹੋਈ ਕਾਰ ਬੇਲੀ
ਸਿੱਖਨਾਲ ਓਹਦੇ ਜਿਹੜੇ ਸਾਨ ਕੈਦੀ ਦਿੱਤੇਬਾਦਸ਼ਾਹਨੇਸੱਭੇਮਾਰ ਬੇਲੀ
ਓਹਨਾਂਵਿੱਚਸੀ ਇਕਜਵਾਨ ਮੁੰਡਾ ਦਾੜ੍ਹੀ ਆਉਂਦੀ ਜੀ ਹੋਨਹਾਰ ਬੇਲੀ
ਕਈਓਸਦੇ ਨਾਲ ਦੇਕਤਲ ਹੋਏ ਨੇੜੇ ਉਹਦੀਭੀ ਆਈ ਜੀਵਾਰ ਬੇਲੀ
ਬੁੱਢੀ ਮਾਂ ਓਹਦੀ ਪਿੱਟੀ ਸ਼ਾਹ ਅੱਗੇ ਖੋਹ ਸਿਰਤੇ ਕਰ ਪੁਕਾਰ ਬੇਲੀ
ਮੇਰਾ ਪੁੱਤ ਨ ਮਾਰ ਬੇ ਦੋਸ਼ ਸ਼ਾਹਾ ਤੈਨੂੰ ਬੱਦਲਾ ਦੇ ਕਰਤਾਰ ਬੇਲੀ
ਮੇਰਾ ਔਂਤਰੀ ਦਾ ਇਕੋ ਹੈ ਬੱਚਾ ਝੋਲੀ ਖ਼ੈਰ ਪਾਰਹਿਮ ਨੂੰ ਧਾਰ ਬੇਲੀ
ਓਹ ਤਾਂਸਿੱਖਨਹੀ ਤੂੰ ਓਹਨੂੰ ਮਾਰਨਾਹੀਂ ਐਵੇਂ ਫੜਘੱਤਾਓਹ ਗਵਾਰ ਬੇਲੀ
ਡੋਲਾਨਾਲਕਮਾਦਕਿਉਂਪੀੜਨਾਏਂਮਾਰ ਸਿੱਖਾਂਨੂੰ ਸ਼ਾਹ ਸਰਕਾਰ ਬੇਲੀ
ਰੋਂਦੀਵੇਖਕੇਸ਼ਾਹਨੂੰਰਹਿਮਆਇਆਕੀਤੀ ਜਦੋਂ ਬੁੱਢੀ ਹਾਹਾਕਾਰ ਬੇਲੀ
ਦਿੱਤਾਹੁਕਮਦਿਹੋਛੱਡਪੁੱਤ ਏਹਦਾ ਬੁੱਢੀ ਨਾਲ ਦਿੱਤਾ ਅਹਿਲ੍ਕਾਰ ਬੇਲੀ
ਆਈਕਤਲਗਾਹਵਿੱਚ ਕਰਤਾਰਸਿੰਘਾਬੁੱਢੀਰੱਬਦਾਸ਼ੁਕਰਗੁਜ਼ਾਰ ਬੇਲੀ

ਜੱਲਾਦਾਂ ਨੇ ਬਾਦਸ਼ਾਹ ਦਾ ਹੁਕਮ ਸੁਣਕੇ ਲੜਕੇ ਨੂੰ ਛੱਡ ਦੇਨਾ ॥

ਅਹਿਲਕਾਰਜਲਾਦਾਂਨੂੰਜਾ ਕਹਿਆ ਠਹਿਰੋ ਹੱਥਨਧਰੋ ਤਲਵਾਰ ਉੱਤੇ
ਏਸ ਜਣੇ ਤਾਈਂ ਦਿਹੋ ਛੱਡ ਛੇਤੀ ਮੂਲ ਕਰੋਨਾਹੀਂਇਹਦੇ ਵਾਰ ਉੱਤੇ
ਬਾਦਸ਼ਾਹ ਨੇ ਏਸਨੂੰ ਛੱਡਦਿੱਤਾ ਬੜਾ ਰਹਿਮ ਕੀਤਾ ਗੁਨਾਗਾਰ ਉੱਤੇ
ਬਖਸ਼ੀ ਏਸਨੂੰ ਰੱਬਨੇ ਜ਼ਿੰਦਗੀਏ ਕੀਤੀ ਮਿਹਰ ਵੱਡੀ ਐਬਦਾਰ ਉੱਤੇ
ਬਾਦਸ਼ਾਹ ਦੇ ਦਿਲਨੂੰ ਤਰਸ ਆਇਆ ਏਹਦੀਮਾਂਦੀ ਹਾਲਪੁਕਾਰ ਉੱਤੇ
ਦਿੱਤਾ ਛੱਡ ਜੱਲਾਦਾਂ ਕਰਤਾਰ ਸਿੰਘਾ ਸਿਰ ਚੁੰਮਦੀ ਦੇ ਪਿਆਰ ਉੱਤੇ

—

ਲੜਕੇ ਨੇ ਹੈਰਾਨ ਹੋਕੇ ਪੁੱਛਨਾ ਕਿ ਮੈਨੂੰ ਤੁਸੀਂ ਕਿਉਂ ਨਹੀਂ ਮਾਰਦੇ ॥

ਅੱਗੋਂ ਹੋ ਹੈਰਾਨਤਾਂ ਪੁੱਛਦਾ ਓਹ ਮੈਨੂੰ ਛੱਡਿਆ ਕਿਉਂ ਤੁਸੀਂ ਚਾਹੁੰਦੇ ਓ
ਕਾਹਨੂੰ ਹੱਥ ਹਥੌੜੀਆਂ ਲਾਹੀਆਂ ਜੇ ਐਂਫਕਿਦੇ ਪਾਸੋਂ ਤੁਸੀਂ ਖਾਵੰਦੇ ਓ
ਕਰੋ ਝੱਬ ਲਾਹੋ ਮੇਰੇ ਸਿਰ ਤਾਈਂ ਐਵੇਂ ਦੇਰ ਕਾਹਨੂੰ ਪਏ ਲਾਵੰਦੇ ਓ
ਕਾਹਨੂੰ ਤੇਗ਼ ਮਯਾਨ ਹੈ ਤੁਸਾਂ ਕੀਤੀ ਕੀਹ ਪਏ ਸਲਾਹਾਂ ਪਕਾਵੰਦੇ ਓ
ਸਾਥੀ ਨਾਲਦੇ ਚਲੇ ਗਏ ਦੂਰ ਬਹੁਤੀ ਮੈਨੂੰ ਕਾਸਨੂੰ ਚਿਰ ਲਵਾਵੰਦੇ ਓ
ਝੱਬ ਮਿਲਾਂ ਮੈਂ ਸਾਥਦੇ ਨਾਲ ਜਾਕੇ ਕਿਹੜੀ ਗੱਲਨੂੰ ਤੁਸੀਂ ਅਟਕਾਵੰਦੇ ਓ
ਹੀਲਾ ਕਰੋ ਭਰਾਵਾਂ ਦੇ ਨਾਲ ਮਿਲਾਂ ਕਾਹਨੂੰ ਸਾਥੀਆਂ ਸਾਥ ਤੁੜਾਵੰਦੇ ਓ
ਓਹਨਾਂ ਨਾਲ ਮੈਂ ਜਾਂ ਬਹਿਸ਼ਤ ਅੰਦ੍ਰ ਵਿੱਚ ਦੋਜ਼ਖਾਂ ਕਿਉਂ ਮੈਨੂੰ ਪਾਵੰਦੇ ਓ
ਰੱਬ ਵਾਸਤੇ ਤੇਗ਼ ਦਾ ਵਾਰ ਕਰੋ ਕਾਹਨੂੰ ਫਾਹੀਆਂ ਵਿਚ ਫਸਾਵੰਦੇ ਓ
ਧਰਮ ਲਾਲ ਅਮੋਲ ਕਰਤਾਰ ਸਿੰਘਾ ਕਿਉਂ ਖ਼ਾਕਦੇ ਵਿੱਚ ਰੁਲਾਵੰਦੇ ਓ

ਜਵਾਬ ਅਹਿਲਕਾਰ ॥

ਤੇਰੀ ਜ਼ਿੰਦਗੀ ਬਾਦਸ਼ਾਹ ਬਖ਼ਸ਼ ਦਿੱਤੀ ਉੱਤੇ ਤੁੱਧ ਦੇ ਰਹਿਮ ਕਮਾਇਆ ਏ
ਤੇਰੀ ਮਾਂ ਦਰਬਾਰ ਦੇ ਵਿੱਚ ਪਿੱਟੀ ਜਿਸ ਛਾਣ ਘੱਟਾ ਸਿਰ ਪਾਇਆ ਏ
ਓਹ ਆਖਦੀ ਸਿੱਖ ਨਹੀਂ ਪੁੱਤ ਮੇਰਾ ਧੋਖੇ ਨਾਲ ਫੜਿਆ ਵਿੱਚ ਆਇਆ ਏ
ਬਾਦਸ਼ਾਹ ਨੇ ਤਰਸ ਖਾ ਛੱਡ ਦਿੱਤਾ ਮੈਨੂੰ ਦੇਕੇ ਹੁਕਮ ਦੁੜਾਇਆ ਏ
ਵੇਲੇ ਸਿਰ ਪੁੱਜਾ ਤੇਰੇ ਭਾਗ ਚੰਗੇ ਤੈਨੂੰ ਮੌਤ ਦੇ ਮੂੰਹੋਂ ਬਚਾਇਆ ਏ
ਜਾਹ ਠੰਡ ਪਾ ਮਾਂ ਦੇ ਕਾਲਜੇ ਨੂੰ ਜਿੱਸ ਰੋ ਰੋ ਹਾਲ ਰਵਾਇਆ ਏ
ਹੁੰਦੋਂ ਸਿੱਖ ਨ ਬੱਚਦੀ ਜਾਨ ਤੇਰੀ ਭਲਾ ਕੀਤਾ ਹੋਇਆ ਅੱਗੇ ਆਇਆ ਏ
ਗੱਲ ਸੁਣਦਿਆਂ ਸਾਰ ਕਰਤਾਰ ਸਿੰਘਾ ਗੁੱਸਾ ਸਿੱਖਦਾ ਨਹੀਂ ਸਮਾਇਆ ਏ

ਜਵਾਬ ਲੜਕੇ ਦਾ ਨਾਲ ਮਾਂ ਦੇ ॥

ਜਾਹ ਪਾਪਨੇ ਦੂਰ ਹੋ ਅੱਖੀਆਂ ਤੋਂ ਕਾਹਨੂੰ ਡਾਇਨੇ ਨਿਗ੍ਹਾ ਪਈ ਆਉਨੀ ਏਂ
ਮੇਰੀ ਮਾਂ ਨਾਹੀਂ ਕੈੜੀ ਹੈਂ ਵੈਰਣ ਮੇਰੇ ਨਾਲ ਕਿਉਂ ਵੈਰ ਕਮਾਉਨੀ ਏਂ
ਮੈਨੂੰ ਕੱਢ ਸ੍ਵਰਗ ਦੇ ਸੁਖ ਵਿਚੋਂ ਹਾਏ ਵਿੱਚ ਨਰਕਾਂ ਪਈ ਪਾਉਨੀ ਏਂ
ਮੇਰਾ ਪੁੱਤ ਨਾਹੀਂ ਸਿਖ ਹੈ ਹਿੰਦੂ ਕਿਹੜੇ ਮੂੰਹ ਦੇ ਨਾਲ ਸੁਨਾਉਨੀ ਏ
[illegible] ਚੀਭ ਨੂੰ ਪੈਨਗੇ ਕੀੜੇ ਜਿਦੇ ਨਾਲ ਨ ਸਿੱਖ ਬੁਲਾਉਨੀ ਏ

ਹੱਤਿਆਰੀਏ ਕੱਢਕੇ ਪੇਟ ਵਿੱਚੋਂ ਹੱਥੀਂ ਆਪਣੀ ਜ਼ਹਿਰ ਖੁਆਉਨੀ ਏਂ
ਮੈਨੂੰ ਲਾਹਕੇ ਸ਼ਾਹੀ ਦੇ ਤਖ਼ਤ ਉੱਤੋਂ ਮੁੜਫੇਰ ਮਜ਼ਦੂਰ ਬਨਾਉਨੀ ਏਂ
ਹਾਏ ਕੱਢਕੇ ਹੰਸਾਂਦੀ ਡਾਰਵਿੱਚੋਂ ਵਿੱਚ ਕਾਵਾਂ ਦੇ ਕਿਉਂ ਰਲਾਉਨੀਏਂ
ਸੱਚਖੰਡਨੂੰ ਕਿਉਂ ਨਹੀਂ ਜਾਨਦੇਂਦੀ ਐਵੇਂ ਕਾਸਨੂੰ ਪਈਅਟਕਾਉਨੀਏਂ
ਹੱਥੋਂ ਖੋਹਕੇ ਆਤਮਾ ਲਾਲ ਤਾਈਂ ਭੁੱਜੀ ਠਿੱਬਰੀ ਹੱਥਫੜਾਉਨੀ ਏਂ
ਮੈਨੂੰਭੈੜੀਏਸਿੱਖੀਓਂ ਕਰਖ਼ਾਰਜਕਾਹਨੂੰ ਵਿੱਚ ਚੌਰਾਸੀਆਂ ਪਾਉਨੀ ਏਂ
ਜੋ ਜੰਮਿਆ ਮਰੇ ਕਰਤਾਰ ਸਿੰਘਾ ਮਾਈ ਕਾਸਨੂੰ ਮੋਹ ਵਧਾਉਨੀ ਏਂ

ਜਵਾਬ ਮਾਈ ॥

ਜੀਉ ਜਾਗ ਜਵਾਨੀਆਂ ਮਾਨ ਬੱਚਾ ਤੇਰੇ ਬਾਝ ਮੇਰਾ ਕੋਈ ਥਾਂ ਨਾਹੀਂ
ਜਾਨ ਬਚ ਜਾਂਦੀ ਤੇਰੀ ਏਸ ਹੀਲੇ ਮੂਹੋਂ ਆਖ ਮੈਂ ਤੇ ਸਿੱਖ ਹਾਂਨਾਹੀਂ
ਕੀ ਖੱਟੀਆਂ ਖੱਟੀਆਂ ਸਿੱਖ ਹੋ ਕੇ ਮੈਨੂੰ ਸਾੜ ਬੱਚਾ ਨਾਲ ਤਾਂ ਨਾਹੀਂ
ਪੀਠੇ ਪਿੱਛਲੇ ਨੂੰ ਹੁਣ ਛਾਣ ਬਹਿਕੇ ਅੱਗੋਂ ਸਿੱਖੀ ਦਾ ਲੈਤੂੰ ਨਾਂਨਾਹੀਂ
ਜੇ ਤੂੰ ਹਠ ਤੇ ਹੋ ਸ਼ਹੀਦ ਗਿਓਂ ਏਥੋਂ ਜੀਊਂਦੀ ਮੈਂ ਭੀ ਜਾਂ ਨਾਹੀਂ
ਮਰਾਂ ਦੁਖੀ ਹੋ ਕੇ ਸਿਰ ਮਾਰ ਪੱਥਰ ਜਾਂ ਪਰਤ ਕੇ ਵਿੱਚਗਿਰਾਂ ਨਾਹੀਂ
ਤੇਰੇ ਬਾਝ ਜੀਵਾਂ ਇਕ ਪਲ ਨ ਮੈਂ ਮਰਾਂ ਤੜਫ਼ਕੇ ਘੜੀ ਲੰਘਾ ਨਾਹੀਂ
ਪੁੱਤਮਰੇ ਜਵਾਨ ਕਰਤਾਰਸਿੰਘਾ ਜੀਊਂਦੀਰਹੇ ਓਹ ਜੱਗਤੇ ਮਾਂ ਨਾਹੀਂ

ਲੜਕੇ ਨੇ ਮਾਂ ਨੂੰ ਉਪਦੇਸ਼ ਕਰਨਾ ॥

ਇਹ ਸੁਪਨ ਦੀ ਖੇਡ ਪਰਪੰਚ ਸਾਰਾ ਝੂਠਾ ਜਾਨ ਤੂੰ ਸਭ ਸੰਸਾਰਮਾਏ,
ਜਿਹੜੀਸ਼ੈਦਿੱਸੇ ਅੱਗੇ ਅੱਖੀਆਂਦੇਥਿਰਨਾਹੀਂ ਇਹ ਬਿਨਸਨੇਹਾਰ ਮਾਏ
ਇੰਦ੍ਰ ਜਾਲ ਦੀ ਖੇਡ ਦੇ ਵਾਂਗ ਸਾਰਾ ਝੂਠਾ ਕੁੱਲ ਜਹਾਨਵਿਹਾਰ ਮਾਏ
ਵਿੱਚ ਖ਼ਾਬਦੇ ਪਈਤੂੰ ਦੇਖਦੀ ਹੈਂ ਤਿੰਨ ਕਾਲ ਝੂਠਾ ਇਹਪਸਾਰ ਮਾਏ
ਤੇਰਾ ਪੁੱਤ ਹੋਇਆ ਵਿੱਚ ਖ਼ਾਬ ਦੇਮੈਂ ਮੇਰੇ ਨਾਲ ਨਕਰਪਿਆਰ ਮਾਏ
ਨ ਤੂੰ ਮਾਂ ਤੇ ਨਾ ਮੈਂ ਪੁੱਤ ਤੇਰਾ ਇੱਕੋ ਆਤਮਾ ਸਮਝ ਵਿਚਾਰ ਮਾਏ
ਇਕਰੂਪਥੀਂ ਧਾਰਕੇ ਰੂਪਬਹੁਤੇ ਰਿਹਾਖੇਲ ਕਰ ਆਪ ਕਰਤਾਰ ਮਾਏ
ਦਿਹਾਂਝੂਠੀਆਂ ਆਤਮਾਂ ਸਦਾਸੱਚਾ ਜਨਮ ਮਰਨ ਥੀਂ ਹੈ ਓਹ ਪਾ...

ਸੜੇ ਆਤਮਾ ਅੱਗਦੇ ਵਿਚ ਨਾਹੀਂ ਕੱਟ ਸੱਕਦੀ ਨਹੀਂ ਤਲਵਾਰਮਾਏ
ਪਾਣੀਰੋੜ੍ਹਦਾ ਵਾ ਉਡਾਂਵਦੀ ਨਹੀਂ ਪੰਜ ਤੱਤਦੀ ਦੇਹ ਮਰਨਹਾਰ ਮਾਏ
ਜੀਵਆਤਮਾ ਰਲਕੇ ਦੇਹਹੋਈ ਘੜਾ ਮਿੱਟੀਓਂ ਘੜੇ ਘੁਮਿਆਰ ਮਾਏ
ਘੜਾ ਭੱਜ ਜਾਵੇ ਪਿਛੇ ਰਹੇ ਮਿਟੀ ਤਿਵੇਂ ਆਤਮਾ ਦੇਹਥੋਂ ਬਾਹਰ ਮਾਏ
ਹੈ ਆਤਮਾ ਰੂਪ ਅਖੰਡ ਸਦਾ ਤਿੰਨੇ ਕਾਲ ਸਚਾ ਚਿਤ ਧਾਰ ਮਾਏ
ਮੈਨੂੰ ਆਤਮਾ ਜਾਨ ਮੈਂ ਮਰਾਂਨਾਹੀਂ ਕੋਈ ਸੱਕਦਾ ਨਹੀਂ ਮੈਨੂੰਮਾਰਮਾਏ
ਏਸ ਦੇਹ ਨੂੰ ਸਮਝ ਲੈ ਘਰ ਵਾਂਗੂ ਜੀਵਵਿਚ ਏਹਦੇ ਵੱਸਨਹਾਰਮਾਏ
ਜਦੋਂ ਜੀ ਚਾਹੇ ਘਰ ਛਡ ਜਾਏ ਹੈ ਆਤਮਾ ਦਾ ਅਖਤਿਆਰ ਮਾਏ
ਸਮਝ ਦੇਹ ਨੂੰ ਵਾਂਗ ਪੁਸ਼ਾਕ ਦੇ ਤੂੰ ਹੈ ਆਤਮਾ ਪਹਿਨਨੇ ਹਾਰ ਮਾਏ
ਜਦੋਂ ਜੀ ਚਾਹੁੰਦਾ ਨਵੀਂ ਪਹਿਰਲੈਂਦਾ ਦੇਂਦਾ ਪਿਛਲੀ ਸੁੱਟ ਉਤਾਰ ਮਾਏ
ਜੀਵ ਆਤਮਾ ਕਰਮਦੇ ਵੱਸਹੋਕੇ ਜਨਮ ਧਾਰਦਾਏ ਬਾਰ ਬਾਰ ਮਾਏ
ਦਿਹੋਂ ਕਰਮ ਤੇ ਕਰਮ ਤੋਂ ਦੇਹ ਹੋਵੇ ਇਹ ਹੈ ਵੇਦਾਂਤ ਦਾ ਸਾਰ ਮਾਏ
ਜਦੋਂ ਫੁਰੇ ਅਕਾਲਨੂੰ ਆਨਫੁਰਨਾ ਜੱਗ ਰਚਦਾ ਵਿਚ ਪਲਕਾਰ ਮਾਏ
ਫੁਰਨੇ ਵਿਚ ਹੋਕੇ ਇਕ ਰੂਪ ਕਈ ਖੇਲ ਖੇਲਦਾ ਧਰ ਆਕਾਰ ਮਾਏ
ਫੁਰਨੇਵਿਚਹੈ ਖੇਲਜੋ ਦੇਖਦੀ ਤੂੰ ਹੋਇਆ ਇਕਥੋਂ ਏਡਵਿਸਥਾਰ ਮਾਏ
ਫੁਰਨੇਵਿਚ ਇਹਧਰਤਅਕਾਸ਼ ਸਾਰੇ ਫੁਰਨੇਵਿਚਏਹ ਬਾਗ਼ ਬਹਾਰਮਾਏ
ਫੁਰਨੇਵਿਚਏਹਜੱਗਦੇ ਕਾਰਖਾਨੇਫੁਰਨੇ ਵਿਚਏਹਮਹਿਲ ਮੁਨਾਰ ਮਾਏ
ਫੁਰਨੇਵਿਚਹੋਇਸ਼ਾਹ ਫ਼ਕੀਰਕਈ ਫੁਰਨੇ ਵਿਚ ਨੇ ਚਤੁਰ ਗਵਾਰ ਮਾਏ
ਫੁਰਨੇ ਵਿਚ ਤੂੰ ਮਾਂ ਮੈਂ ਪੁਤ ਤੇਰਾ ਫੁਰਨੇ ਵਿਚ ਹੋਵੇਂ ਜ਼ਾਰ ਜ਼ਾਰਮਾਏ
ਫੁਰਨੇ ਵਿਚ ਨੇ ਭਾਸ ਦੇ ਸੁਖ ਸਾਰੇ ਫੁਰਨੇ ਵਿਚ ਹੋਵੇਂ ਦੁਖਯਾਰ ਮਾਏ
ਫੁਰਨਾਂ ਵਿੱਤਦਾ ਜਦੋਂ ਆ ਬੰਦ ਹੋਇਆ ਜਾਨ ਇੰਦ੍ਰੇ ਹੋ ਬੇਕਾਰ ਮਾਏ
ਰਹੇ ਦੁੱਖ ਕਲੇਸ਼ ਨ ਕੋਈ ਬਾਕੀ ਬ੍ਰਿਤੀ ਹੋ ਜਾਇ ਆਤਮਾਕਾਰਮਾਏ
ਸਾਰੀ ਅੱਗ ਦ੍ਵੈਤ ਦੀ ਬੁੱਝ ਜਾਏ ਸੀਨਾ ਹੋ ਜਾਵੇ ਠੰਢਾ ਠਾਰ ਮਾਏ
ਫੇਰ ਕੋਈ ਨ ਵੇਖਿਆਂ ਨਿਗਾਹ ਆਵੇ ਸੱਭੋ ਮੀਤ ਸੱਜਣ ਦਿਲਦਾਰ ਮਾਏ
[illegible]ਦਿਆਂ ਦੀ ਸੋਗ ਮਨਾਵਾਂਦਾ ਜੋ ਏਹ ਨਸੋ ਸਮਝ ਗਵਾਰਮਾਏ

ਕੌਣ ਜੰਮਦਾ ਤੇ ਮਰੇ ਦੱਸ ਕੇਹੜਾ ਕਿੱਨੂੰ ਹਸਨਾਂ ਰੋਵਨਾਂ ਧਾਰ ਮਾਏ
ਐਵੇਂ ਮੋਹ ਪਿਆ ਝੂਠਾ ਬੰਦਿਆਂਨੂੰ ਕੌਣ ਮੀਤਭਾਈ ਸੱਜਣਯਾਰ ਮਾਏ
ਲੋੜਾਂਨਿੱਜਦੀਆਂ ਨੂੰ ਹੈ ਜੱਗਰੋਂਦਾ ਨਦੀ ਨਾਓਂ ਦਾ ਮੇਲ ਵਿਚਾਰ ਮਾਏ
ਕੱਠੇ ਰਾਤ ਸਰਾਂ ਦੇ ਵਿਚ ਹੋਏ ਆਪੋ ਆਪਣੇ ਕਰਮ ਅਨੁਸਾਰ ਮਾਏ
ਦਿਨ ਚੜ੍ਹਦਿਆਂ ਜਾਣਗੇ ਪੈ ਰਾਹੀਂ ਕੱਠੇ ਇਕ ਥਾਂ ਰਾਤ ਗੁਜਾਰਮਾਏ
ਜਿਵੇਂ ਰੁੱਖ ਉਜਾੜ ਦੇ ਵਿਚ ਹੁੰਦਾ ਉੱਤੇ ਆਣ ਬੈਠੇ ਪੰਛੀ ਡਾਰ ਮਾਏ
ਫੇਰ ਹੋਵਣਾ ਨਾਲ ਸਬੱਬ ਮੇਲਾ ਜਦੋਂ ਉਡ ਗਏ ਹੋ ਉਡਾਰ ਮਾਏ
ਏਸੇ ਤਰਾਂ ਤੂੰ ਮਾਂ ਮੈਂ ਪੁਤ ਤੇਰਾ ਮੋਹ ਛੱਡਕੇ ਰਾਮ ਚਤਾਰ ਮਾਏ
ਲੈ ਵਾਹਿਗੁਰੂ ਜਪ ਕਰਤਾਰਸਿੰਘਾ ਹੋਵੇ ਜਨਮ ਨਾਹੀਂਦੂਜੀਵਾਰ ਮਾਏ

ਜਾਵਬ ਮਾਈ ॥

ਭਾਵੇਂ ਲੱਖ ਗਜ਼ਾਨ ਸੁਨਾ ਮੈਨੂੰ ਨਹੀਂ ਆਂਵਦੀ ਦਿਲ ਨੂੰ ਧੀਰ ਬੱਚਾ
ਦੁਖ ਪੁਤ੍ਰਾਂ ਦੇ ਦੂਰੇ ਮਾਪਿਆਂ ਨੂੰ ਔਖੇ ਝੱਲਨੇ ਸੱਲ ਸ਼ਮਸ਼ੀਰ ਬੱਚਾ
ਜਦੋਂਯਾਦ ਆਵੇ ਤੇਰਾ ਮਰਨਮੈਨੂੰ ਆਵੇ ਅੱਖੀਆਂ ਤੋਂ ਫੁੱਟ ਨੀਰ ਬੱਚਾ
ਦੁਖ ਪੁਤਦਾ ਪੁਛੀਏ ਮਾਂ ਪਾਸੋਂ ਜਿਸ ਕੱਢਿਆ ਕਾਲਜਾ ਚੀਰ ਬੱਚਾ
ਤੈਨੂੰ ਵੇਖਕੇ ਠੰਢੀਆਂ ਹੋਣ ਅੱਖੀਂ ਥਨਾਂ ਨਿਚ ਵੱਗੇ ਪਿਆ ਸ਼ੀਰ ਬੱਚਾ
ਮੇਰੀ ਜਿੰਦ ਜਹਾਨ ਹੈਂ ਧਨ ਤੂੰਹੇਂ ਤੇਰੇ ਮੋਇਆਂ ਹੋ ਜਾਂਗੀ ਕੀਰ ਬੱਚਾ
ਲੈ ਜਾਨ ਛੁਡਾਂ ਪਾ ਠੰਢ ਮੈਨੂੰ ਮੈਂ ਸਿੱਖ ਨਹੀਂ ਆਖ ਅਖ਼ੀਰ ਬੱ
ਬੇਈਮਾਨ ਨ ਹੋਈਂ ਕਰਤਾਰਸਿੰਘਾ ਟਲਜਾਵਨੀਨਹੀਂਤਕਦੀਰ ਬੱ

ਜਵਾਬ ਪੁੱਤਰ ॥

ਜੇਹੜੀਲਿਖੀਮੇਰੇ ਪਹਿਲੇਰੋਜਮੱਥੇ ਓਸਜਾਵਨਾ ਕਦੇਨਹੀਂ ਟੱਲ ਮਾ
ਕੇਹੜੀਗੱਲ ਤੇ ਧਰਮ ਤੋਂ ਮੂੰਹ ਮੋੜਾਂ ਅੰਤ ਜਾਵਨਾ ਜੱਗਤੋਂ ਚੱਲ ਮਾਂ
ਮੌਤੋਂਡਰਦਿਆਂਅਜਮੈਂ ਝੂਠਬੋਲਾਂ ਸਦਾਰਹਜਾਨਹੀਂ ਕੋਈ ਅਚੱਲ ਮਾਂ
ਮਾਰੂ ਮੌਤਦਾ ਵੱਜਿਆ ਜਦੋਂ ਸਿਰਤੇ ਓਸ ਨਹੀਂ ਉਡੀਕਣਾ ਪੱਲਮਾਂ
ਮਰਾਂ ਧਰਮ ਤੇ ਜਾਂ ਬੈਕੁੰਠ ਅੰਦਰ ਪਿਛੇ ਰਹੇਗਾ ਜਸ ਅਟੱਲ ਮਾ
ਵਲਾਂ ਆਪਣੇ ਹਠ ਤੋਂ ਕਦੇ ਨਾ ਮੈਂ ਭਾਵੇਂ ਲਾਹਲਵੇ ਕੋਈ ਖੱਲ ਮ

ਮੈਂ ਸਿੱਖ ਨਾਹੀਂ ਹੁੰਦੀ ਜਾਨ ਜੁੱਸੇ ਇਹ ਕਦੇ ਨ ਆਖਸਾਂ ਗੱਲ ਮਾਏ
ਝੂਠ ਬੋਲਨਾ ਮੂੰਹੋਂ ਕਰਤਾਰ ਸਿੰਘਾ ਨਹੀਂ ਆਂਵਦਾਸਿਖਾਂਨੂੰ ਵੱਲ ਮਾਏ

ਜਵਾਬ ਮਾਈ ॥

ਪੁਤਾ ਕਮਲਿਆਵੇ ਕੁਝਹੋਸ਼ ਕਰਤੂੰ ਤੇਰੀ ਮਾਰਲਈ ਕਿਸ ਮੱਤ ਬੱਚਾ
ਕਾਨੂੰ ਜਾਣਕੇ ਮੌਤ ਸਹੇੜਨਾਏਂ ਬਾਂਹ ਸ਼ੇਰ ਦੇ ਮੂੰਹ ਨਾ ਘੱਤ ਬੱਚਾ
ਮਾਂ ਬੁਢੜੀ ਦੇ ਉਤੇ ਤਰਸ ਕਰਕੇ ਸਿੱਖ ਆਖਣੋ ਜੀਭ ਪਰੱਤ ਬੱਚਾ
ਕੁਝ ਵੇਖਲੈ ਜੱਗਤੇ ਆਯਾਏਂ ਗਿਆਂ ਮੂਲ ਨਹੀਂ ਆਵਨਾ ਵੱਤ ਬੱਚਾ
ਮੇਰਾ ਵੇਖ ਧੌਲਾਝਾਟਾਰਹਿਮਕੀਤਾ ਮੇਰੀਸ਼ਾਹਨੇ ਰਖ ਲਈ ਪੱਤ ਬੱਚਾ
ਤੈਨੂੰ ਮੌਤ ਦੇ ਮੂੰਹੋਂ ਛੁਡਾ ਦਿੱਤਾ ਕੀਤੀ ਰੱਬ ਨੇ ਆਨ ਸਹੱਤ ਬੱਚਾ
ਤੂੰ ਜਾਣ ਕੇ ਕਾਲ ਦੇ ਮੂੰਹ ਪਵੇਂ ਬੁੱਢੀ ਮਾਂ ਈ ਕਰ ਨ ਅੱਤ ਬੱਚਾ
ਜੇ ਤੂੰ ਥੰਮ ਅਧਵਾਟਿਓਂ ਟੁੱਟਪਿਓਂ ਡਿੱਗਪਏਗੀਜਿੰਦਦੀ ਛੱਤ ਬੱਚਾ
ਕੀ ਸੁਖ ਪਾਇਆ ਮੈਨੂੰ ਦੱਸ ਖਾਂ ਤੂੰ ਸਿੱਖੀ ਵਿਚ ਫਸਾਕੇ ਲੱਤ ਬੱਚਾ
ਕਈ ਦਿਨ ਬੀਤੇ ਹੈਨ ਭੁੱਖਿਆਂ ਨੂੰ ਸੁੱਕਾ ਮਾਸ ਤੇ ਰਹੀ ਨ ਰੱਤ ਬੱਚਾ
ਵਾਂਗ ਬੱਕਰੇ ਹੋਣ ਹਲਾਲ ਲੱਗੋਂ ਸਿੱਖੀ ਲਈ ਸਹੇੜ ਕੁਪੱਤ ਬੱਚਾ
ਮੈਨੂੰ ਦੱਸ ਤੂੰ ਜਦੋਂ ਦਾਸਿੱਖਹੋਇਓਂ ਕੇਹੜਾਮਾਰਲਿਆਹਈ ਬੱਤ ਬੱਚਾ
ਦਾਹਾਲਹੋਇਆ ਤੇਰਾਲਹੂ ਸੁੱਕਾ ਵਿਚਕੈਦੀਆਂਹੋਇਓਂ ਬਿਪੱਤ ਬੱਚਾ
ੜੀ ਕੱਮਲੀ ਹੋਈ ਕਰਤਾਰਸਿੰਘਾ ਛੱਡਦਈਂ ਨਾ ਆਪਨਾ ਸੱਤ ਬੱਚਾ

ਜਵਾਬ ਪੁਤਰ ॥

ਏ ਕਮਲੀਏ ਕੁਝਤੂੰ ਹੋਸ਼ ਕਰ ਖਾਂ ਮੇਰੇ ਨਾਲ ਤੂੰ ਮੋਹ ਵਧਾ ਨਾਹੀਂ
ਜੰਮਿਆ ਓਸ ਅਖ਼ੀਰਮਰਨਾ ਰਹਿਣਾ ਜੱਗ ਤੇ ਕਿਸੇ ਸਦਾ ਨਾਹੀਂ
ਥੇ ਗਏਨੇ ਪਿਛਲੇ ਦੱਸ ਸਾਡੇ ਓਹ ਲੱਭਦੀ ਭਾਲਿਆਂ ਜਾ ਨਾਹੀਂ
ੜੇ ਸਭਦੇ ਸਿਰ ਤੇ ਕਾਲ ਖੜਾ ਰਹੇ ਜੱਗ ਤੇ ਸ਼ਾਹ ਗਦਾ ਨਾਹੀਂ
ਅਜ ਛੁਡਾ ਲੈ ਜਾਏਂਗੀ ਜੇ ਅੰਤ ਕਾਲ ਥੋਂ ਲਏਂ ਛਪਾ ਨਾਹੀਂ
ਆ ਗਿਆ ਜਮਾਂਦੇ ਵਿਚ ਪੰਜੇ ਸੱਕੇਂ ਭੋਲੀਏ ਤਦੋਂ ਛੁਡਾ ਨਾਹੀਂ
[illegible]

ਬੰਦਾ ਵਿਚ ਪੁਰਾਂਆਇਆ ਵਾਂਗਦਾਨੇ ਓਥੋਂ ਸੱਕਦਾ ਕੋਈ ਬਚਾ ਨਾਹੀਂ
ਜੀਵ ਕਾਲਦੀ ਛੁਰੀ ਦੇ ਹੇਠ ਸਦਾ ਕੋਈ ਬਚੇਗਾ ਧੌਣ ਖਸਕਾ ਨਾਹੀਂ
ਵਾਰੀ ਆਪਣੀ ਚੱਲਣਾ ਸਾਰਿਆਂਨੇ ਸਿਰੋਂ ਖੁੰਜਦੀ ਕਦੇ ਕਜਾ ਨਾਹੀਂ
ਜਿੰਨੀ ਲਿਖੀਏ ਭੋਗਨੀ ਬੰਦਿਆਂ ਨੇ ਕੋਈ ਕਰੇ ਵਧਾ ਘਟਾ ਨਾਹੀਂ
ਕੇਹੜੀਗੱਲਤੇ ਆਪਣਾ ਧਰਮਛੱਡਾਂ ਮਰਾਂ ਸਿੱਖੀਓਂ ਮੁਖ ਭਵਾ ਨਾਹੀਂ
ਏਹ ਜੱਗ ਮਾਨਿੰਦ ਸਰਾਓਂ ਦੀ ਏ ਏਥੇ ਬੈਠਣਾ ਪੈਰ ਫੈਲਾ ਨਾਹੀਂ
ਹੈਨ ਸੁਖ ਜਹਾਨ ਦੇ ਸਭ ਝੂਠੇ ਅੰਤ ਕਰਨ ਏਹ ਨਾਲ ਨਬਾਹ ਨਾਹੀਂ
ਹੈ ਖ਼ਾਬ ਦੇ ਵਾਂਗ ਸੰਸਾਰ ਸਾਰਾ ਕੋਈ ਮਾਂ ਤੇ ਭੈਣ ਭਰਾ ਨਾਹੀਂ
ਸਾਕ ਅੰਗਸਾਰੇ ਹੈਨ ਮਤਲਬਾਂਦੇ ਭੀੜਬਣੀ ਦਾ ਕੋਈ ਅਸ਼ਨਾ ਨਾਹੀਂ
ਵਿਚ ਸੁਪਨੇ ਦੇਖਦਾਖੇਡ ਸਾਰੀ ਨਿਗਾਹ ਜਾਗਿਆਂ ਕੁਝ ਭੀ ਆ ਨਾਹੀਂ
ਮੈਨੂੰ ਮਰਨਦਾ ਮੂਲ ਨਹੀਂ ਡਰ ਮਾਏ ਅਤੇ ਜੀਵਣੇਦਾ ਮਨ ਚਾ ਨਾਹੀਂ
ਛੱਡ ਮੋਹ ਮੇਰਾ ਰੱਬ ਯਾਦ ਕਰ ਤੂੰ ਐਵੇਂ ਰੋਕੇ ਸਿਰ ਖਪਾ ਨਾਹੀਂ
ਹੱਥੀਂਤੋਰਮੈਨੂੰਨਾਲ ਸਾਥੀਆਂ ਦੇ ਮੇਰੀ ਵਿਚ ਸਿਖੀ ਵਿਘਨ ਪਾ ਨਾਹੀਂ
ਜਾਹਘਰ ਤੇ ਵਾਹਿਗੁਰੂ ਯਾਦਕਰੀਂ ਦਿਲਪਿਆਕਾਲ੍ਹਾ ਅਟਕਾ ਨਾਹੀਂ
ਸਗੋਂ ਮਾਂ ਹੈਂ ਦੇਹ ਉਪਦੇਸ਼ ਮੈਨੂੰ ਪੁਤਾ ਲਾਜ ਸਿੱਖੀ ਤਾਈਂ ਲਾ ਨਾਹੀਂ
ਪੁੱਤ ਸਿਖ ਨਾਹੀਂ ਐਹ ਪਾਪ ਭਰੀ ਮਾਈ ਮੁਖ ਥੋਂ ਗੱਲ ਸੁਨਾ ਨਾਹੀਂ
ਬੱਤੀ ਬਖ਼ਸ਼ ਧਾਰਾਂ ਅੰਤਵਾਰ ਮੈਨੂੰ ਮੇਰੇ ਸਿਰ ਰੋ ਪਾਪ ਝੜਾ ਨਾਹ
ਲੈ ਹੁਣ ਅੰਤਦਾ ਟੇਕਦਾ ਹਾਂ ਮੱਥਾ ਮੈਥੋਂ ਹੋਂਵਦੀ ਹੁਣ ਠਹਿਰਾ ਨਾਹ
ਮੈਂ ਸਿਖ ਨਾਹੀਂ ਕਰਤਾਰ ਸਿੰਘਾ ਜੋੜਾਂ ਹੱਥ ਮੈਥੋਂ ਅਖਵਾ ਨਾ

ਲੜਕੇ ਨੇ ਜੱਲਾਦ ਨੂੰ ਕਹਿਣਾ ॥

ਗੁੱਸੇਨਾਲ ਮੁੜਕਹੇ ਜੱਲਾਦ ਤਾਈਂ ਤੂੰ ਪਿਆ ਹੈਂ ਵਿਚ ਵਚਾਰ ਕਾਹ
ਕਰਆਪਣਾ ਕੰਮਕਿਉਂ ਦੇਰਲਾਵੇਂ ਮੈਨੂੰ ਛੱਡਿਆਹਈ ਖਲਾਰ ਕਾਹ
ਮਾਂ ਕੰਮਲੀ ਮੁਫ਼ਤਦਾ ਪਾਏ ਰੌਲਾ ਏਹਦੀਗੱਲਤੇਕਰੇਂਇਤਬਾਰਕਾਹ
ਮੈਂਤੇ ਅਸਲਹਾਂ ਗੁਰੂਦਾ ਸਿਖਪੱਕਾ ਏ ਲਾਂਝੂਠ ਭਲਾ ਦੱਸ ਯਾਰ ਕਾ
ਜੀਲਾ ਕਰਗਏ ਸਾਥੀ ਚਰ ਮੇਰੇ ਨੂੰ ਜਾਣਦਾ ਵਲਣੀ ਦਯਾ

ਜੇਹੜੀ ਗੱਲਨੂੰ ਤੂੰ ਉਡੀਕਦਾ ਹੈਂ ਭਲਾ ਹੋਣਲਗੀ ਓਹਗਵਾਰ ਕਾਹਨੂੰ
ਕਰਕਤਲ ਰਲਾਨਾਲਸਾਥੀਆਂਦੇ ਘੱਤੀਹਈਮਯਾਨ ਤਲਵਾਰ ਕਾਹਨੂੰ
ਮੈਂਹਾਂਸਿੱਖਮੈਂਸਿੱਖਕਰਤਾਰਸਿੰਘਾ ਦਿਲਦੁਖਾਉਂਦੇਹੋ ਬਾਰਬਾਰਕਾਹਨੂੰ

ਬਾਦਸ਼ਾਹ ਨੇ ਲੜਕੇ ਦਾ ਹਠ ਸੁਣਕੇ ਸਾਰਿਆਂ ਨੂੰ ਛੱਡ ਦੇਣਾ ॥

ਜ਼ਰਾਠਹਿਰਜੱਲਾਦਨੂੰਆਖਗਿਆ ਅਹਿਲਕਾਰ ਦਰਬਾਰਨੂੰ ਜਾਂਵਦਾਏ
ਜੇਹੜੇ ਸਿੱਖ ਦੇ ਮੂੰਹੋਂ ਜਵਾਬ ਸੁਣੇ ਬਾਦਸ਼ਾਹ ਨੂੰ ਜਾ ਸੁਨਾਂਵਦਾਏ
ਉਹ ਆਖਦਾ ਹਾਂ ਮੈਂ ਸਿੱਖ ਪੱਕਾ ਨਹੀਂ ਮੌਤ ਪਾਸੋਂ ਡਰ ਖਾਂਵਦਾਏ
ਮਾਂ ਬੁਢੜੀ ਦੇ ਆਖੇ ਲੱਗਦਾ ਨਹੀਂ ਸਿਰ ਹੇਠ ਤਲਵਾਰਦੇ ਡਾਂਹਵਦਾਏ
ਮੂਲਸਿੱਖੀਤੋਂ ਨਹੀਂ ਇਨਕਾਰਕਰਦਾ ਵਾਜਾਂ ਮਾਰਕੇ ਮੌਤ ਬੁਲਾਂਵਦਾਏ
ਸ਼ਾਹਸੁਣਦਿਆਂਸਾਰ ਹੈਰਾਨਹੋਇਆ ਪੰਜੇਉਂਗਲਾਂ ਮੂੰਹ ਚਾ ਪਾਂਵਦਾਏ
ਕਹਿੰਦਾ ਯਾ ਅੱਲਾ ਹੈਨ ਹਠੀ ਕੇਡੇ ਮੌਤੋਂ ਖ਼ੌਫ਼ ਨ ਸਿੱਖਾਂਨੂੰ ਆਂਵਦਾਏ
ਖਬਰੇ ਗੁਰੂਕੀਇਹਨਾਂਨੂੰ ਦੱਸਗਿਆ ਮਰਨਮਾਰਨਾ ਸਿੱਖਾਂਨੂੰ ਭਾਂਵਦਾਏ
ਹੋਇਆ ਖ਼ੁਸ਼ਦਲੇਰੀਆਂ ਦੇਖ ਅੱਖੀਂ ਵਿਚ ਦਿਲ ਦਲੀਲ ਦੁੜਾਂਵਦਾਏ
ਕਰਨਾਕਤਲਅਜੇਹੇ ਬਹਾਦਰਾਂਨੂੰ ਬਾਹਰ ਅਕਲਥੀਂ ਏਹ ਜਤਾਂਵਦਾਏ
ਇਹਤਕਾਦ ਬਹਾਦਰੀ ਕੌਮਦੀ ਦਾ ਸ਼ਾਹ ਨਕਸ਼ਾ ਦੇਖ ਸ਼ਰਮਾਂਵਦਾਏ
*ਦਿਹੋਛੱਡਰਹੇਜੇਹੜੇ ਸਿੱਖ ਬਾਕੀ ਓਸੇਵਕਤਏਹ ਹੁਕਮ ਝੜਾਂਵਦਾਏ
"ਪ੍ਰਭ ਭਾਵੇ ਬਿਨ ਸਾਸ ਤੇ ਰਾਖੇ" ਆਏ ਮੌਤ ਦੇ ਮੂੰਹੋਂ ਛੁਡਾਂਵਦਾਏ
ਹੈ ਅਕਸੀਰ ਸਫਾਈ ਕਰਤਾਰਸਿੰਘਾ ਫਲ ਪਾਉਂਦਾ ਛੋ ਕਮਾਂਵਦਾਏ

ਵਾਕ ਕਵੀ ॥

ਏਹ ਸਿਦਕ ਹੈ ਜੇ ਦੱਸੋ ਖਾਲਸਾਜੀਵਿਚਦਿਲਾਂਦੇ ਕੰਘੀਆਂ ਮਾਰ ਦੇਖੋ
ਓਹ ਭੀ ਸਿੰਘ ਭਰਾ ਤੁਸਾਡੜੇ ਸਨ ਜੱਸ ਪੂਰ ਗਏ ਵਿੱਚ ਸੰਸਾਰ ਦੇਖੋ
ਸਿੱਖੀਸਿਦਕ ਨਭਾ ਗਏ ਨਾਲਕੇਸਾਂ ਦਿਤੀਔਣ ਨ ਸਿਰਤੇ ਆਰ ਦੇਖੋ
ਸੀਗੇ ਸਿਦਕ ਭਰੋਸੇ ਦੇ ਭਰੇ ਹੋਏ ਸਾਸ ਸਾਸ ਗਏਜਪਕਰਤਾਰ ਦੇਖੋ

---

*ਖ਼ਾਫ਼ੀ ਖਾਂ ਲਿਖਦਾ ਹੈ ਕਿ ਬਾਦਸ਼ਾਹ ਨੇ ਜਦ ਲੜਕੇ ਨੂੰ ਛੱਡ ਦੇਣ ਦਾ ਹੁਕਮ ਦਿੱਤਾ ਓਸਨੇ ਨਾ ਮਨਜ਼ੂਰ ਕੀਤਾ ਪੁਛਨ ਤੇ ਲੜਕੇ ਨੇ ਕਿਹਾ ਯਾਂ ਤੇ ਮੈਨੂੰ ਭੀ ਕਤਲ ਕਰਦਿਓ ਯਾਂ ਸਾਰਿ[illegible] ਨੂੰ ਛੱਡ ਦਿਹੋ ਮੈਂ ਭਰਾਵਾਂ ਨਾਲੋਂ ਪਿੱਛੇ ਰਹਿਨਾ ਨਹੀਂ ਚਾਹੁੰਦਾ, ਇਹ ਹਮਦਰਦੀ ਤੇ ਪਿਆਰ [illegible] ਦੇ ਸਾਰੇ ਜੀ [illegible] ਗਿਣਤੀ ਵਿਚ [illegible] ਸਨ ॥

ਧਰਮ ਆਪਣੇ ਤੇ ਦੇਂਦੇ ਸੀਸ ਰਹੇ ਉਤੇ ਦਿਹਾਂ ਦੇ ਦੁੱਖ ਸਹਾਰ ਦੇਖੋ
ਵਿਚ ਰਣਾਂ ਦੇ ਮਾਰਦੇ ਵੈਰੀਆਂ ਨੂੰ ਸਵਾ ਲੱਖਨੂੰ ਇਕ ਲਲਕਾਰ ਦੇਖੋ
ਲੜਨ ਮਰਨਤੇਰਹੇ ਤਯਾਰ ਹਰਦਮ ਪਿੱਛੇ ਸਿੰਘ ਜੋ ਹੋਏ ਵਿਚਾਰ ਦੇਖੋ
ਵੰਡ ਖਾਵਨਾ ਮਾਰਨਾ ਪਾਪੀਆਂ ਨੂੰ ਏਹ ਪਿਛਲਿਆਂਸਿੰਘਾਂਦੀ ਕਾਰ ਦੇਖੋ
ਗੋ ਗ਼ਰੀਬ ਦੀ ਰਖਯਾ ਕਾਰਨੇ ਜੀ ਹੋਣੇ ਜੰਗਾਂ ਦੇ ਵਿਚ ਸਥਾਰ ਦੇਖੋ
ਨਾਲਸਿਦਕਦੇ ਦਿੱਲੀਦੀ ਬਾਦਸ਼ਾਹੀ ਕੀਤੀ ਮਾਰ ਉਜਾੜ ਖਵਾਰ ਦੇਖੋ
ਨਿਹਚਾ ਗੁਰਾਂ ਤੇਬਾਣੀਦਾਜਾਪ ਕਰਦੇ ਨਾਮ ਇਕਅਕਾਲ ਉਚਾਰਦੇਖੋ
ਵਿੱਚ ਜੰਗਾਂ ਦੇ ਗੱਜਦੇ ਸ਼ੇਰ ਵਾਂਗੂੰ ਰਹੇ ਸੂਰਮੇ ਨਾਲ ਬਲਕਾਰ ਦੇਖੋ
ਜੋਧੇ,ਬਲੀ,ਵਲੀ,ਹਠੀ,ਤਪੀ, ਭਾਰੇਜਤੀ,ਸਤੀ ਰਹੇ ਸ਼ੁੱਧ ਆਚਾਰ ਦੇਖੋ
ਦੇਗ਼ ਤੇਗ਼ ਦੇ ਧਣੀ ਅਨੇਕ ਹੋਏ ਸੁੱਧ ਕੁੰਦਨੋਂ ਵੱਧ ਸੁਚਿਆਰ ਦੇਖੋ
ਤਨ ਮਨ ਤੇ ਧਨ ਕੁਰਬਾਨ ਕਰਕੇ ਰਹੇ ਪੰਥ ਸੇਵਾ ਕਰਦੇ ਸਾਰ ਦੇਖੋ
ਕੁਝ ਸਾਨੂੰ ਭੀ ਸਿਖਨੀ ਚਾਹੀਦੀਏ ਮੱਤਉਨ੍ਹਾਂਦੀ ਨਾਲ ਇਤਬਾਰ ਦੇਖੋ
ਜਥੇਬੰਦੀ ਤੇ ਮਿਤ੍ਰਤਾ ਭਾਵ ਧੀਰਜ ਆਪੋ ਵਿਚਦਾ ਕਰਨ ਪਿਆਰ ਦੇਖੋ
ਸੂਰਮਪੁਨਾ ਸੰਤੋਖ ਤੇ ਦਾਨ ਦਯਾ ਉਤੇ ਆਜਜ਼ਾਂ ਕਰਨ ਉਪਕਾਰ ਦੇਖੋ
ਪਰਹਾਏਅਜਉਨ੍ਹਾਂਦੇਉਲਟਸਿਖੀ ਮੇਰੇਜਿਹਾਂ ਨੇ ਮੱਤ ਬਿਸਯਾਰ ਦੇਖੋ
ਸਿਖੀ ਪੰਥ ਨੂੰ ਪਏ ਕਲੰਕ ਲੌਂਦੇ ਮੇਰੇ ਜਹੇ ਮੂਰਖ ਬਦਕਾਰ ਦੇਖੋ
ਉਤੋਂ ਦੇਖਣੇ ਨੂੰ ਸੋਹਣੇ ਸਿਖ ਦਿੱਸਨ ਵੱਗੀ ਅੰਦ੍ਰੋ ਗੁਰੂ ਦੀ ਮਾਰ ਦੇਖੋ
ਕਈ ਲੰਬੀਆਂਦਾੜ੍ਹੀਆਂਖੂਬਬਾਂਕੇ ਧਾਰੇ ਕਦੇ ਨਹੀਂ ਰਹਿਤਕਕਾਰ ਦੇਖੋ
ਦਯਾ ਖਿਮਾਧੀਰਜ ਸੌਸੌ ਕੋਹ ਨੇੜੇ ਆਉਣ ਦੇਵੰਦੇ ਨਹੀਂ ਬੁਰਯਾਰ ਦੇਖੋ
ਵੰਡ ਖਾਵਣਾ ਰੱਖਯਾ ਆਜਜ਼ਾਂ ਦੀ ਪਰ ਲਾ ਹੋਗਈ ਉਡਾਰ ਦੇਖੋ
ਧਰਮ ਜੰਗ ਤੇ ਜਾਂਦਿਆਂ ਮੌਤ ਪੈਂਦੀ ਘਰਾਂ ਵਿੱਚ ਰਖਣ ਤਕਰਾਰ ਦੇਖੋ
ਯਾਂਤੇ ਨਾਲ ਸ਼ਰੀਕਾਂ ਦੇ ਮਰਨ ਮਾਰਨ ਭਰਨਜਾਕੇ ਘਰ ਸਰਕਾਰ ਦੇਖੋ
ਾਹਰੋਂ ਬਿੱਲੀ ਨੂੰ ਦੇਖਕੇ ਡਰ ਜਾਂਦੇ ਘਰਆਨਬਨਦੇ ਸ਼ੇਰਸ਼ਾਰ ਦੇਖੋ
ਰਮਕਾਰਜਾਂਦੇ ਨੇੜੇਜਾਨਨਾਹੀਂ ਮੋਹਰੀਭੈੜਿਆਂ ਕੰਮਾਂ ਵਿਚਧਾਰ ਦੇਖੋ
[illegible]

ਨਾਲ ਰੰਡੀਆਂ ਭੋਗਦੇ ਭੋਗਜਾਕੇ ਡੁਬੇ ਰਾਤ ਦਿਨ ਵਿਸ਼ੇ ਵਿਕਾਰ ਦੇਖੋ
ਕਈ ਰੋੜ੍ਹਕੇ ਇੱਜ਼ਤਾਂ ਦੌਲਤਾ ਨੂੰ ਹੁੰਦੇ ਕੰਜਰਾਂ ਘਰੀਂ ਖਵਾਰ ਦੇਖੋ
ਬਹੁਤੇ ਰਹਿਣਡਿੱਗੇ ਉੱਤੇ ਠੇਕਿਆਂਦੇ ਨਸ਼ੇ ਪੀਨਦੇ ਨਿਤਕਰਾਰ ਦੇਖੋ
ਮੂੰਹੋਂ ਥੁੱਕ ਜਾਵੇ ਸਿਰਵਿਚ ਵਹਿਣੀ ਉੱਤੇ ਮੱਖੀਆਂਦੇਭਿਣਕਾਰ ਦੇਖੋ
ਨਾਚਕੰਜਰੀਦਾ ਸਾਰੀਰਾਤਸੁਨਦੇ ਆਵੇ ਨੀਂਦ ਨਾ ਇਕ ਪਲਕਾਰ ਦੇਖੋ
ਜੇ ਤਾਂ ਭਜਨ ਬਾਣੀ ਕਿਤੇ ਹੋਣ ਲਗੇ ਝੱਟ ਲੇਟਦੇ ਪੈਰ ਪਸਾਰ ਦੇਖੋ
ਜਿੰਥੇਰਲਬਹਿੰਦੇ ਕੱਠੇ ਦਸਚੋਬਰ ਪਾਉਣਬੋਲੀਆਂਤੇ ਮਾਘੇਮਾਰ ਦੇਖੋ
ਸ਼ਬਦ ਗੁਰੂ ਦਾ ਜੇ ਕੰਨੀ ਆਨ ਪਵੇ ਸੀਨੇ ਵੱਜਦੀ ਸਖਤਕਟਾਰ ਦੇਖੋ
ਕਿਉਂ ਸਿੰਘਾਂ ਦੇ ਪੁਤਰੋ! ਸਚ ਦਸੋ ਏਹਭੀ ਸਿਖਾਂ ਦੇ ਹੈਣਵਿਹਾਰ ਦੇਖੋ
ਕੀ ਗੁਰੂ ਜੀ ਤੁਸਾਂ ਨੂੰ ਦਸਿਆ ਸੀ ਛੱਡੇ ਉਨ੍ਹਾਂ ਦੇ ਬਚਨਵਿਸਾਰ ਦੇਖੋ
ਜਿਹੜੇ ਤੁਸੀਂ ਏਹ ਕਸਬ ਕਮਾਉਂਦੇਹੋ ਇਹਸਪੁੱਤ੍ਰਾਂਦੀ ਹੈਜੇਕਾਰ ਦੇਖੋ
ਕਿਹੜਾ ਮੂੰਹ ਲੈਜਾਓਗੇ ਗੁਰੂ ਅੱਗੇ ਜ਼ਰਾ ਦਿਲੋਂ ਹੋਕੇ ਸ਼ਰਮਸਾਰ ਦੇਖੋ
ਚੱਲੋ ਚਾਲ ਸਿਧੀ ਧਾਰੋ ਗੁਰੂਸਿੱਖੀ ਜਾਨ ਉਮਰ ਨ ਦਿਹੋ ਵਿਕਾਰ ਦੇਖੋ
ਜਾਓ ਪਿਤਾ ਦੇ ਸਾਹਮਣੇ ਮੁੱਖ ਉੱਜਲ ਲੌ ਵਿਚ ਬੈਕੁੰਠ ਬਹਾਰ ਦੇਖੋ
ਜਟਾਂ ਸਿੱਧਿਆਂਨੂੰ ਮੈਂਕੀ ਦੋਸ਼ਦੇਵਾਂ ਜਿਹੜੇ ਹੈਨ ਬੇਇਲਮਗਵਾਰ ਦੇਖੋ
ਭੈੜਾ ਹਾਲ ਦਿਸੇ ਸਾਡੇ ਬਾਬੂਆਂ ਦਾ ਕਈ ਟੱਪ ਹੋਏ ਹੱਦੋਂ ਪਾਰ ਦੇਖੋ
ਗੱਲ ਰੋੜ੍ਹ ਛੱਡੀ ਮੁੱਢੋਂ ਪੱਟ ਸਾਰੀ ਬੜੇ ਬੜੇ ਜੋ ਹੈਨ ਸਰਦਾਰ ਦੇਖੋ
ਘਰੀਂ ਕੰਜਰਾਂ ਦੀ ਨਿਤ ਰੈਹਣ ਡਿੱਗੇ ਨਸ਼ੇ ਪੀਕੇ ਵਿਚਖੁਮਾਰ ਦੇਖੋ
ਡੂੰਮਾ ਕੰਜਰਾਂ ਤਈਂ ਲੁਟਾਵੰਦੇ ਨੇ ਧਨ ਖੱਟਿਆ ਬੇ ਸ਼ੁਮਾਰ ਦੇਖੋ
ਰਾਜੀ ਹੋਂਵਦੇ ਵੇਖਕੇ ਤੈਫਿਆਂ ਨੂੰ ਨਾਚ ਰਾਗ ਦੇ ਵਿਚ ਗੁਜ਼ਾਰ ਦੇਖੋ
ਭਲੇ ਕੰਮ ਤੇ ਦੇਣ ਨ ਇਕ ਕੌਡੀ ਦੇਣ ਰੰਡੀਆਂ ਤਈਂ ਹਜ਼ਾਰ ਦੇਖੋ
ਕੰਨੀ ਸ਼ਬਦਬਾਣੀ ਸੁਣਨਪੀੜ ਪੈਂਦੀ ਖ਼ੁਸ਼ੀ ਕੰਜਰਾਂਦੀਸੁਣਤਾਰ ਦੇਖੋ
ਕੀੜੇ ਹੋਕੇ ਵਿਸ਼ੇ ਦੇ ਵਿਚ ਡੁੱਬੇ ਭਲੇ ਬੁਰੇ ਦਾ ਡਰ ਵਿਸਾਰ ਦੇਖੋ
ਘਰੀਂ ਰੋਣ ਸਵਾਣੀਆਂ ਖਰਚਖੁਣੋਂ ਲੱਗੀ ਕੰਜਰਾਂ ਘਰੀਂ ਬਹਾਰ ਦੇਖੋ
ਗਹਿਣਾ ਇਕ ਨ ਘਰਦੀ ਨਾਰ ਤਾਈਂ ਬੱਚੀ ਹੈ ਬੈਠੀ ਕਰਮਹਾਰ ਦੇਖੋ

ਪੀਲੀ ਨਾਲ ਸੋਨੇ ਕਰ ਵੇਸਵਾ ਨੂੰ ਖੁਸ਼ੀ ਹੋਵੰਦੇ ਹੋਰ ਸ਼ਿੰਗਾਰ ਦੇਖੋ
ਘਰੋਂ ਨਾਰ ਜੇ ਹੂੰ ਦੀ ਹਾਂ ਕਰੇ ਝੱਟ ਖਿੱਚ ਲੈਂਦੇ ਤਲਵਾਰ ਦੇਖੋ
ਖੁਸ਼ੀ ਨਾਲ ਖਾਂਦੇ ਪੌਲੇ ਵੇਸਵਾਂ ਥੋਂ ਦਿਲੋਂ ਸਮਝਦੇ ਕਰੇ ਪਿਆਰ ਦੇਖੋ
ਕਈ ਕਰਨ ਬੇਅਦਬੀਆਂ ਨਾਲ ਕੇਸਾਂ ਮੁੰਨ ਦਾੜ੍ਹੀਆਂ ਲੈਨ ਮੁਰਦਾਰ ਦੇਖੋ
ਕੁੱਠਾ ਖਾਣ ਪੀਂਦੇ ਕਈ ਚੁਰਟ ਵੈਰੀ ਦੀਨ ਦੁਨੀਤੋਂ ਗਏ ਵਚਾਰ ਦੇਖੋ
ਵਿਚ ਨਸ਼ੇ ਦੇ ਮਸਤ ਨ ਖਬਰ ਕੋਈ ਲੱਥੀ ਪੱਗ ਸਿਰੋਂ ਖੁੱਲੇ ਵਾਰ ਦੇਖੋ
ਨਾਲ ਕੰਜਰੀ ਲੈਕੇ ਸੈਰ ਚੜ੍ਹਦੇ ਹੋਕੇ ਫਿਟਨਾਂ ਵਿਚ ਅਸਵਾਰ ਦੇਖੋ
ਰਹਿੰਦੇ ਕੰਜਰਾਂ ਘਰੀਂ ਸਰਦਾਰ ਹੋਰੀਂ ਪਿਛੇ ਘਰ ਦੀ ਕੋਈ ਨਹੀਂ ਸਾਰ ਦੇਖੋ
ਏਹੋ ਜਹੀਂ ਘਰੀਂ ਕੰਮ ਹੋਣ ਜੇਹੜੇ ਏਥੇ ਲਿਖਣੇ ਨਹੀਂ ਦਰਕਾਰ ਦੇਖੋ
ਖਾਨਦਾਨ ਬਰਬਾਦ ਹੋਗਏ ਕਈ ਪਈ ਉੱਡਦੀਏ ਪਿੱਛੇ ਛਾਰ ਦੇਖੋ
ਸਤਿਗੁਰੂ ਜੇ ਇਨ੍ਹਾਂ ਨੂੰ ਬੁੱਧ ਬਖਸ਼ੇ ਲਵੇ ਸਿਖੀ ਦੇ ਵੱਲ ਉਲਾਰ ਦੇਖੋ
ਐ ਖ਼ਾਲਸਾ ਪੰਥ ਤੂੰ ਖੋਲ੍ਹ ਅੱਖੀਂ ਜ਼ਰਾ ਨੀਂਦ ਥੀਂ ਹੋ ਬੇਦਾਰ ਦੇਖੋ
ਤੇਰੇ ਨਾਲ ਦੇ ਗਏ ਨੇ ਲੰਘ ਅੱਗੇ ਤੂੰ ਸੁੱਤਾ ਹੈਂ ਪੈਰ ਪਸਾਰ ਦੇਖੋ
ਤੈਨੂੰ ਆਪਣੇ ਘਰ ਦੀ ਖਬਰ ਨਾਹੀਂ ਸੰਨ੍ਹਾਂ ਮਾਰ ਰਹੇ ਚੋਰ ਵੱਕਾਰ ਦੇਖੋ
ਤੈਨੂੰ ਤਾਬਿਆ ਕਰਨ ਨੂੰ ਫਿਰਨ ਕਈ ਤੇਰੇ ਹੋ ਸ਼ਰੀਕ ਹੁਸ਼ਿਆਰ ਦੇਖੋ
ਵਿੱਚੋ ਵਿੱਚ ਤੈਨੂੰ ਪਏ ਖਾਵੰਦੇ ਨੀਂ ਉਤੋਂ ਦਿਲਾਂਦੇ ਬਣ ਕੇ ਯਾਰ ਦੇਖੋ
ਤੂੰ ਕਿਸੇ ਨੂੰ ਮੂਲ ਸੁਖਾਵੰਦਾ ਨਹੀਂ ਹੈਂ ਸਭ ਦੀ ਹਿੱਕ ਤੇ ਖ਼ਾਰ ਦੇਖੋ
ਭਾਵੇਂ ਤੂੰ ਨ ਕਿਸੇ ਨੂੰ ਛੇੜਨਾਏਂ ਜਾਨੇਂ ਸੱਭ ਤਾਈਂ ਇੱਕਸਾਰ ਦੇਖੋ
ਤੇਰੇ ਨਹੀਂ ਵੈਰੀ ਸੱਭੇ ਹੈਨ ਸੱਜਨ ਤੱਕੇਂ ਕਿਸੇ ਦਾ ਬੁਰਾ ਨ ਧਾਰ ਦੇਖੋ
ਪਰ ਫੇਰ ਭੀ ਤੇਰੇ ਨੇ ਮਗਰ ਲੱਗੇ ਕਾਲੇ ਮਨਾਂ ਦੇ ਬੁਰੇ ਬੁਰਿਆਰ ਦੇਖੋ
ਕੱਲਾ ਤੂੰ ਵੈਰੀ ਤੇਰੇ ਬਹੁਤ ਸਾਰੇ ਘਰ ਆਪਣਾ ਲੈ ਸੰਭਾਰ ਦੇਖੋ
ਨਹੀਂ ਤੇ ਦੇ ਧਕਾ ਤੈਨੂੰ ਰੋੜ੍ਹ ਦੇਸਨ ਦਾਈ ਦਾ ਲਾਕੇ ਮੰਝਧਾਰ ਦੇਖੋ
ਬੈਠਾ ਫੇਰ ਪਿੱਛੋਂ ਪੱਛੋਤਾਵਸੇਂਗਾ ਖਾ ਗਧੇ ਜਾਂ ਗਏ ਜਵਾਰ ਦੇਖੋ
ਐ ਪੰਥ ਤੇਰੇ ਉਤੋਂ ਦਸ਼ਮੇਸ਼ ਜੀ ਨੇ ਹੈ ਵਾਰਿਆ ਕੁੱਲ ਪ੍ਰਵਾਰ ਦੇਖੋ
ਚਾਰ ਸਾਹਿਬਜ਼ਾਦੇ, ਪਿਤਾ, [illegible] ਤੇਰੇ [illegible] ਉਤੋਂ [illegible] ਦੇਖੋ

ਬੂਟਾ ਆਇਆ ਏ ਫਲ ਦੇਣ ਉੱਤੇ ਹੋਇਆ ਸ਼ਾਟਲਾ ਵਿੱਚ ਗੁਲਜ਼ਾਰ ਦੇਖੋ
ਰਾਖੀ ਕਰੋਗੇ ਖਾਓਗੇ ਫਲ ਮਿੱਠੇ ਯਾਦ ਕਰੋਗੇ ਕਹਿਆ "ਕਰਤਾਰ" ਦੇਖੋ

ਬਾਦਸ਼ਾਹ ਨੇ ਪੁੱਛ ਘੱਲਣਾ ਬੰਦੇ ਨੂੰ ਕਿ ਦੱਸ ਤੈਨੂੰ ਕਿੱਸ ਮੌਤੇ ਮਾਰੀਏ ॥

ਕਾਜ਼ੀ ਆਇਆ ਚੱਲਕੇ ਪਾਸ ਬੰਦੇ ਜਿਨੂੰ ਚੜ੍ਹੀ ਗੁਮਾਨ ਖੁਮਾਰੀਏ ਓਏ
ਝੰਡਾ ਸ਼ਰ੍ਹਾ ਦਾ ਸਿਰ ਤੇ ਝੂਲ ਰਿਹਾ ਲਈ ਸ਼ਾਨ ਸ਼ੌਕਤ ਨਾਲ ਭਾਰੀਏ ਓਏ
ਹਿੰਦੂ ਧਰਮ ਰੂਪੀ ਰੁੱਖ ਕੱਟਣੇ ਨੂੰ ਹੱਥ ਫੜੀ ਕਾਜ਼ੀ ਸ਼ਰ੍ਹਾ ਆਰੀ ਏ ਓਏ
ਏਹਨਾ ਜ਼ੁਲਮ ਕਰਾ ਚੁਗੱਤਿਆਂ ਤੋਂ ਝੇੜੀ ਸ਼ੌਹਦੇ ਵਿੱਚ ਨਘਾਰੀਏ ਓਏ
ਦੂਰੋਂ ਆਖਦਾ ਜ਼ਾਲਮਾਂ ਕਾਫ਼ਰਾਂ ਤੂੰ ਕੀਤੀ ਮੁਸਲਮਾਨੀ ਤੰਗ ਸਾਰੀ ਏ ਓਏ
ਜਿਹੜੀ ਮੌਤ ਕਬੂਲ ਕਰਤਾਰ ਸਿੰਘਾ ਤੈਨੂੰ ਦੱਸ ਓਸੇ ਮੌਤੇ ਮਾਰੀਏ ਓਏ

ਜਵਾਬ ਦੇਣਾ ਬੰਦੇ ਬਹਾਦਰ ਨੇ ਕਾਜ਼ੀ ਨੂੰ ॥

ਜਿਵੇਂ ਜੀ ਚਾਹੇ ਤਿਵੇਂ ਮਾਰ ਦਿਹੋ ਮੈਨੂੰ ਪੁਛਣਾ ਆਨ ਫ਼ਜ਼ੂਲ ਹੈ ਓਏ
ਅਸੀਂ ਜੀਵੰਦੇ ਦੇਹ ਤੋਂ ਪਰੇ ਰਹਿੰਦੇ ਦੇਹ ਜਾਨਦੇ ਦੁੱਖਾਂ ਦਾ ਮੂਲ ਹੈ ਓਏ
ਸੂਲੀ ਓਸ ਦੇ ਵਾਸਤੇ ਹੈ ਗੱਡੀ ਜਿਹੜਾ ਕਿਸੇ ਨੂੰ ਚੋਭਦਾ ਸੂਲ ਹੈ ਓਏ
ਤਿਵੇਂ ਮਾਰ ਦਿਹੋ ਮੈਨੂੰ ਕਰਤਾਰ ਸਿੰਘਾ ਜਿਵੇਂ ਸ਼ਾਹ ਨੂੰ ਮਰਨ ਕਬੂਲ ਹੈ ਓਏ

ਕਾਜ਼ੀ ਨੇ ਬਾਦਸ਼ਾਹ ਨੂੰ ਜਾਕੇ ਦੱਸਣਾ ॥

ਕਾਜ਼ੀ ਆਖਿਆ ਜਾਕੇ ਬਾਦਸ਼ਾਹ ਨੂੰ ਬੰਦਾ ਮੌਤ ਤੋਂ ਮੂਲ ਨਹੀਂ ਡਰਨ ਚਾਹੁੰਦਾ
ਓਹਦੇ ਵਿੱਚ ਜੁੱਸੇ ਤੇਰਾ ਖੌਫ ਨਾਹੀਂ ਹਥ ਜੋੜ ਸਲਾਮ ਨਹੀਂ ਕਰਨ ਚਾਹੁੰਦਾ
ਦਿੱਤਾ ਠੋਕ ਕੇ ਓਸ ਜਵਾਬ ਮੈਨੂੰ ਓਹ ਗੱਲ ਨਹੀਂ ਚਿੱਤ ਉਚਰਨ ਚਾਹੁੰਦਾ
ਮਾਰੋ ਆਖਦਾ ਓਹ ਕਰਤਾਰ ਸਿੰਘਾ ਬਾਦਸ਼ਾਹ ਹੈ ਜਿਸ ਤਰ੍ਹਾਂ ਮਰਨ ਚਾਹੁੰਦਾ

ਬਾਦਸ਼ਾਹ ਨੇ ਗੁੱਸਾ ਖਾਕੇ ਕਾਜ਼ੀਆਂ ਤੋਂ ਪੁੱਛਣਾ ਕਿ ਬੰਦੇ ਨੂੰ ਕੀਹ ਸਜ਼ਾ ਦੇਈਏ ॥

ਗੁੱਸਾ ਖਾਕੇ ਪੁੱਛਦਾ ਕਾਜ਼ੀਆਂ ਨੂੰ ਸਾਰੇ ਸੋਚ ਕੇ ਤੁਸੀਂ ਸਲਾਹ ਦੱਸੋ
ਜਿਹੜਾ ਦੀਨ ਇਸਲਾਮ ਦਾ ਹੋਵੇ ਵੈਰੀ ਹੋਵੇ ਕਾਫ਼ਰਾਂ ਦਾ ਬਾਦਸ਼ਾਹ ਦੱਸੋ
ਕਰੇ ਖ਼ਲਕ ਖ਼ੁਦਾ ਦੀ ਤੰਗ ਜਿਹੜਾ ਡੰਨ ਓਸ ਨੂੰ ਲੱਗਦਾ ਲਾ ਦੱਸੋ
ਓਹਦੇ ਵਾਸਤੇ ਸ਼ਰ੍ਹਾ ਦਾ ਫ਼ਤਵਾ ਕੀ ਕਹਿਆ ਨਬੀ ਰਸੂਲ ਫ਼ਰਮਾ ਦੱਸੋ
ਕੀ ਹੁਕਮ ਖ਼ੁਦਾ ਦਾ ਕਾਫ਼ਰਾਂ ਨੂੰ ਸੱਚ ਸਭਾ ਦੇ ਵਿੱਚ ਸੁਣਾ ਦੱਸੋ
[illegible] ਕਰਤਾਰ ਸਿੰਘਾ [illegible] ਕੀ [illegible] ਦੱਸੋ

ਬੰਦੇ ਬਹਾਦਰ ਤੇ ਕਾਜ਼ੀਆਂ ਨੇ ਸ਼ਰ੍ਹਾ ਦਾ ਫ਼ਤਵਾ ਲਾਨਾ ॥

ਰਲਕਾਜ਼ੀਆਂਆਖਜ਼ਾ ਬਾਦਸ਼ਾਹਨੂੰ ਨਿੱਤਨੀਯਤਾਂ ਜਿਨ੍ਹਾਂਦੀਆਂਖੋਟੀਆਂ ਜੀ
ਕੁੱਤੇ ਸ਼ਰ੍ਹਾ ਦੇ ਭੌਂਕਦੇ ਰਾਤ ਦਿਨੇ ਝੂਠ ਬੋਲਦੇ ਕਾਰਨੇ ਰੋਟੀਆਂ ਜੀ
ਕਾਲੇ ਇਨ੍ਹਾਂ ਦੇ ਮੂੰਹ ਦ੍ਰਗਾਹ ਵਿੱਚੋਂ ਬੱਧੇ ਖਾਨ ਜਮਾਂ ਦੀਆਂ ਸੋਟੀਆਂ ਜੀ
ਨਿੱਤ ਲਹੂ ਪੀਂਦੇ ਚੋਕੇ ਆਜਜ਼ਾਂਦੇ ਭੰਗਾਂ ਸਾਫ ਕਰ ਕਦੇ ਨ ਘੋਟੀਆਂ ਜੀ
ਕਹਿੰਦੇ ਏਸਨੂੰ ਸ਼ਰ੍ਹਾ ਦਾ ਡੰਨ ਲਾਵੇ ਧੜੇ ਮਾਰ ਲੱਗੇ ਪਾਨ ਲੋਟੀਆਂ ਜੀ
ਤਿੰਨਦਿਨ ਪੂਰੇ ਇਹਦੇ ਬਦਨ ਵਿਚੋਂ ਕੱਢੋ ਨਾਲ ਜੰਬੂਰਾਂ ਦੇ ਬੋਟੀਆਂ ਜੀ
ਪਾਪੀ ਵਿੱਚ ਗੁਮਾਨਦੇਪਾਪ ਭੁੱਲੇ ਕਾਬੂ ਕੀਤੀਆਂ ਕਾਲ ਨੇ ਚੋਟੀਆਂ ਜੀ
ਆਇਆਹੋਣਅਖ਼ੀਰਕਰਤਾਰਸਿੰਘਾ ਨਹੀਂ ਸੁਝਦੀਆਂ ਲਾਹ ਤਰੋਟੀਆਂ ਜੀ

ਜੱਲਾਦਾਂ ਨੇ ਬੰਦੇ ਬਹਾਦ੍ਰ ਦੇ ਸਰੀਰ ਵਿੱਚੋਂ ਜੰਬੂਰਾਂ ਨਾਲ ਬੋਟੀਆਂ ਕੱਢਣੀਆਂ ॥

ਬਾਦਸ਼ਾਹ ਦਾ ਹੁਕਮ ਜੱਲਾਦ ਲੈਕੇ ਵੇਖੋ ਆਏ ਨੇ ਕਰਨ ਅਖ਼ੀਰ ਉੱਤੇ
ਕਾਵਾਂ ਵਾਂਗ ਚੁਫ਼ੇਰ ਆ ਘੇਰ ਬੈਠੇ ਹੂੰਵਾਂ ਲਗੇ ਚਲਾਨ ਫਕੀਰ ਉੱਤੇ
ਓਹਨਾਂ ਜ਼ਾਲਮਾਂਦੀ ਦੇਖ ਸੰਗਦਿਲੀ ਅੱਖੋਂ ਮਲਕਵਹਾਗਏ ਨੀਰ ਉੱਤੇ
ਲਈਆਂ ਬੋਟੀਆਂ ਕੱਢਕਰਤਾਰਸਿੰਘਾ ਦਿੱਤਾਰਹਿਨਮਾਸ ਸਰੀਰ ਉੱਤੇ

ਬੰਦੇ ਬਹਾਦ੍ਰ ਦੀ ਅਲੇਪਤਾ ॥

ਸੂਬ ਲਾਹ ਜੰਬੂਰਾਂ ਦੇ ਨਾਲ ਸੁੱਟੇ ਵੇਖੋ ਪਾਪੀਆਂ ਜ਼ਾਲਮਾਂ ਕੀ ਕੀਤੀ
ਬੰਦਾ ਜਨਕ ਦੇ ਵਾਂਗਰਾਂ ਰਿਹਾ ਬੈਠਾ ਕੋਈ ਗੇਨਤੀ ਵਿੱਚ ਨ ਜੀ ਕੀਤੀ
ਜੀਉਂਦੇ ਜੀ ਹੋ ਦੇਹ ਤੋਂ ਵੱਖ ਬੈਠਾ ਸੁਰਤਬੰਦ ਅਮੀ ਰੱਸ ਪੀ ਕੀਤੀ
ਗਈਆਂਬੋਟੀਆਂਉੱਡਕਰਤਾਰਸਿੰਘਾਇਕਵਾਰ ਨ ਮੁੱਖ ਥੀਂ ਸੀ ਕੀਤੀ

ਵਾਕ ਕਵੀ ॥

ਨਿਜਾਨੰਦ ਦੇ ਵਿੱਚ ਆਨੰਦ ਬੈਠਾ ਕਰੇ ਆਤਮਾ ਦੇਸ ਦਾ ਸੈਰ ਬੇਲੀ
ਛੱਡ ਦੇਹਦੀ ਦੁੱਖ ਤੇ ਪੀੜਤਾਈਂ ਹੋਇਆਮਸਤਸਰੂਪਦੀ ਲਹਿਰ ਬੇਲੀ
ਰਤੀਰਤੀਕਰਮਾਸਉਡਾਦਿੱਤਾ ਕੀਤਾ ਜ਼ਾਲਮਾਂ ਨੇ ਵਿਡਾ ਕਹਿਰ ਬੇਲੀ
ਵੱਟੀ ਤੀਉੜੀ ਨ ਮੂੰਹੋਂ ਹਾਏ ਕੀਤੀ ਨਹੀਂ ਹੁੱਕਿਆ ਹੱਥ ਤੇ ਪੈਰ ਬੇਲੀ
ਹੋਇਆ ਛਾਨਨੀਵਾਂਗ ਸਰੀਰ ਸਾਰਾ ਵੱਗੀ ਖ਼ੂਨਦੀ ਆਨਕੇ ਨਹਿਰ ਬੇਲੀ

ਵੇਖ ਕਰਨ ਤਰਾਸ ਤ੍ਰਾਸ ਸਾਰੇ ਪੈ ਗਿਆ ਰੌਲਾ ਵਿੱਚ ਸ਼ਹਿਰ ਬੇਲੀ
ਬੰਦੇਨਾਲਕਰਜ਼ੁਲਮ ਕਰਤਾਰਸਿੰਘਾ ਲਿਆਸ਼ਾਹਵਜ਼ੀਦੇ ਦਾ ਵੈਰ ਬੇਲੀ

ਵਾਕ ਕਵੀ ॥

ਧਾਰਾਂ ਬੰਨ੍ਹ ਕੇ ਵੱਗਦਾ ਖੂਨ ਪਿਆ ਦਿਲ ਵੇਂਹਿਦਿਆਂ ਥਰ ਥਰਾਨ ਹੁੰਦਾ
ਬੰਦਾਮਸਤ ਬੈਠਾ ਚਿਹਰੇ ਭਖੇ ਲਾਲੀ ਨਹੀਂ ਦੁੱਖਦਾ ਜ਼ਾਹਰ ਨਸ਼ਾਨ ਹੁੰਦਾ
ਵਿਚ ਖੁਸ਼ੀ ਦੇ ਟਪਕਦਾ ਨੂਰ ਮੱਥੇ ਸ਼ਹਿਰ ਵੇਖਕੇ ਪਿਆ ਹੈਰਾਨ ਹੁੰਦਾ
ਲਾਹ ਲਏ ਤੂੰਬੇ ਕੀਤੀ ਸੀ ਭੀ ਨਾ ਬੰਦਾ ਸਿੱਧ ਮਾਲਮ ਕਲਾਵਾਨ ਹੁੰਦਾ
ਓਹਦਾਸਾਹਸਤੇਦੇਖਬਦੇਹਮੁਕਤੀ ਪਿਆ ਜਨਕ ਭੀ ਦਿਲੋਂ ਹੈਰਾਨ ਹੁੰਦਾ
ਹੁੰਦਾਸਾਮ੍ਹਣੇ ਸ਼ੰਮਸਤਬਰੇਜ਼ ਜੇਕਰ ਭੁੱਲ ਆਪਣਾ ਆਪ ਕੁਰਬਾਨ ਹੁੰਦਾ
ਜੇ ਤਾਂ ਦੇਖਦਾ ਬੰਦੇ ਦਾ ਹਾਲ ਅੱਖੀਂ ਮਨਸੂਰ ਭੀ ਬੇ ਗੁਮਾਨ ਹੁੰਦਾ
ਜੋਗ ਸਾਧ ਕੇ ਦੇਹ ਥੋਂ ਪਰੇ ਖ਼ੇਡੇ ਅੱਖੀਂ ਦੇਖ ਗੋਰਖ ਪਰੇਸ਼ਾਨ ਹੁੰਦਾ
ਵਿਚ ਸੱਤਵੀਂ ਭੂਮਕਾ ਅਪੜੇ ਜੋ ਦੁੱਖ ਸੁਖ ਦਾ ਨਹੀਂ ਧਯਾਨ ਹੁੰਦਾ
ਦੇਹਹੰਗਤਾਜਾਏ ਕਰਤਾਰਸਿੰਘਾ ਤਾਂਹੀਏ ਦਰਸ ਦੀਦਾਰ ਭਗਵਾਨਹੁੰਦਾ

ਦਿੱਲੀ ਦੇ ਲੋਕਾਂ ਨੇ ਬਦ ਦੁਆਈਂ ਦੇਣੀਆਂ ਬਾਦਸਾਹ ਨੂੰ ॥

ਮੁਸਲਮਾਨ ਹਿੰਦੂ ਤੋਬਾ ਤੋਬ ਕਰਦੇ ਪਈ ਸ਼ਹਿਰਦੇ ਵਿਚ ਕਪਾਇਬੇਲੀ
[illegible]ਦਾ ਦੇਖਕੇ ਜ਼ੁਲਮ ਵੱਡਾ ਰਹੇ ਗ਼ਮ ਦੇ ਨੀਰ ਵਹਾਇ ਬੇਲੀ
ਕਹਿੰਦੇਜ਼ੁਲਮਦੇ ਜ਼ਾਲਮਾ ਹੱਦ ਕੀਤੀ ਤੇਰਾ ਬੇੜਾ ਖੁਦਾਇ ਰੁੜ੍ਹਾਇ ਬੇਲੀ
ਹੈ ਵਲੀ ਕੋਈ ਸਿੱਧ ਪੀਰ ਬੰਦਾ ਲਾਹਿਆ ਮਾਸ ਜੰਬੂਰ ਚਲਾਇ ਬੇਲੀ
ਸਾਰੀ ਬੈਠਿਆਂ ਖੱਲ ਲੁਹਾਏ ਲਈ ਕੀਤੀ ਸੀ ਨਾ ਮੁਖਥੀਂ ਹਾਇ ਵੇਲੀ
ਪੁੱਟ ਜਾਇਗਾ ਏਸਦਾ ਸਬਰ ਤੇਰੀ ਜੜ੍ਹ ਜੱਗ ਤੋਂ ਦੂਰ ਵਗਾਇ ਬੇਲੀ
ਚੁਪ ਮਾਰ ਜਾਸੀ ਸ਼ਾਹ ਤੁਖਮ ਤੇਰਾ ਸਫਾਂ ਤੇਰੀਆਂ ਦੇ ਉਠਾਇ ਬੇਲੀ
ਤੇਰੇ ਪਾਪ ਦੇ ਬਦਲੇ ਪਾਪੀਆ ਓਇ ਪਵੇ ਦਿੱਲੀ ਤੇ ਕੀ ਬਲਾਇ ਬੇਲੀ
ਹੁਣ ਤੁਸਾਂ ਦਾ ਹੋਣ ਅਖ਼ੀਰ ਆਇਆ ਹੱਦੋਂ ਟੱਪਗਏ ਜ਼ੁਲਮਾਇਬੇਲੀ
ਬੇੜਾ ਜਾਇਗਾ ਡੁੱਬ ਦੁਰਗੱਤਿਆਂਦਾ ਠਾਠਾਂ ਮਾਰਦਾ ਪਾਪ ਦਰਯਾਇ ਬੇਲੀ
[illegible] ਪਾਪ [illegible]

ਫੇਰ ਖ਼ਲਕ ਦੀ ਸੁਨ ਪੁਕਾਰ ਕੰਨੀ ਕਹਿਰਵਾਨ ਹੋਜਾਏ ਖ਼ੁਦਾਇ ਬੇਲੀ
ਥੋੜ੍ਹੇ ਦਿਨ ਹੀ ਰਹੇਗੀ ਬਾਦਸ਼ਾਹੀ ਜ਼ਾਲਮ ਸ਼ਾਹ ਨਰਬਨੂੰ ਭਾਇ ਬੇਲੀ
ਆਫ਼ਤਾਬ ਪ੍ਰਤਾਪ ਚੁਗ਼ਤਿਆਂ ਦਾ ਹੁਣ ਜਾਇਗਾ ਮੂੰਹ ਲੁਕਾਇ ਬੇਲੀ
ਆਨ ਵੇਖਕੇ ਬੰਦੇ ਦਾਹਾਲ ਅੱਖੀਂ ਗਏਮਲਕਭੀਦਿਲਭੁਲਾਇ ਬੇਲੀ
ਮਲਕਲਮੌਤਭੀਮਾਰਕੇਆਹਰੁੰਨੀ ਲਿਆ ਜ਼ੁਲਮਥੀਂ ਮੂੰਹ ਛਪਾਇ ਬੇਲੀ
ਸਿੱਧ ਵਲੀ ਜੋਗੀ ਆਏ ਦੇਖਨੇ ਨੂੰ ਗਏ ਦੇਖਕੇਹਾਲ ਸ਼ਰਮਾਇਬੇਲੀ
ਕਰ ਦੇਵਤੇ ਫੁੱਲਾਂਦੀਗਏ ਬਰਖਾ ਧੰਨ ਧੰਨਕਹਿਮੁਖੋਂ ਸੁਨਾਇ ਬੇਲੀ
ਕਰਨਉਸਤਤੀਵਿਚਅਕਾਸ਼ਸਾਰੇ ਕਹਿੰਦੇਧਨਗੁਰੂ ਪਿਤਾਮਾਇ ਬੇਲੀ
ਬਲੀ ਸੂਰਮਾਂ ਤੇ ਵੱਡੇ ਦਿਲ ਵਾਲਾ ਅੱਜਦੂਸਰਾ ਨਜ਼ਰ ਨਆਇ ਬੇਲੀ
ਹੋਈਬਾਦਸ਼ਾਹਨੂੰਸਾਰੀ ਖ਼ਬਰਜਾਕੇ ਦਿਲ ਕੰਬਗਿਆ ਗ਼ਮਖਾਇ ਬੇਲੀ
ਕਹਿੰਦਾਜਾਹਖਾਂ ਦੇਖ ਵਜ਼ੀਰਦਾਨੇ ਕਰਾਮਾਤ ਓਹਦੀ ਅੱਜ਼ਮਾਇ ਬੇਲੀ
ਬੰਦੇ ਪਾਸ ਵਜ਼ੀਰਓਹਚਲ ਆਇਆਬਾਦਸ਼ਾਹਦੀਆਗਜ਼ਾਪਾਇ ਬੇਲੀ
ਬੈਠਾ ਨਾਲ ਆਦਾਬ ਕਰਤਾਰਸਿੰਘਾ ਵਿਚ ਕਦਮਾਂ ਸੀਸ ਝੁਕਾਇਬੇਲੀ

ਨਜਬੁਲ ਦੌਲਾ ਵਜ਼ੀਰ ਨੇ ਬੰਦੇ ਬਹਾਦਰ ਦਾ ਹਾਲ ਦੇਖਕੇ ਹੈਰਾਨ ਹੋਣਾ ॥

ਅਖਾ ਆਨਵਜ਼ੀਰ ਨੇ ਆਪ ਡਿੱਠਾ ਕੀਤਾ ਬੁਰਾ ਜੱਲਾਦਾਂਨੇ ਹਾਲ ਯਾਰੋ
ਲਈਆਂਬੋਟੀਆਂਕੱਢਸਰੀਰ ਵਿਚੋਂ ਉਤੇ ਪਿੰਡੇ ਦੇ ਰਹੀ ਨ ਖਾਲ ...
ਬੰਦਾਵਿਚਆਨੰਦਦੇ ਮਗਨਬੈਠਾ ਚਿਹਰਾ ਚਮਕਦਾ ਚੂਨੀਆਂਲਾਲ ਯਾਰੋ
ਨਹੀਂ ਦੁਖ ਦਾ ਕੋਈ ਨਸ਼ਾਨ ਜ਼ਾਹਰਾ ਖੁਸ਼ੀ ਵਿਚਬੈਠਾ ਖੁਸ਼ਹਾਲ ਯਾਰੋ
ਹਾਲ ਵੇਖ ਵਜ਼ੀਰ ਹੈਰਾਨ ਹੋਇਆ ਬੰਦਾ ਜਾਣਿਆ ਪੀਰ ਕਮਾਲ ਯਾਰੋ
ਕਰੇ ਫੇਰ ਵਜ਼ੀਰ ਕਰਤਾਰ ਸਿੰਘਾ ਹੱਥ ਜੋੜਕੇ ਤਿੰਨ ਸਵਾਲ ਯਾਰੋ

ਵਜ਼ੀਰ ਦਾ ਪਹਿਲਾ ਸਵਾਲ ॥

ਮੈਨੂੰ ਦੱਸਨਾ ਖੋਲ੍ਹਕੇ ਭੇਦ ਸਾਰਾ ਅਰਜ਼ ਮੰਨ ਲੈਣੀ ਏਸ ਦਾਸਦੀ ਏ
ਲਈ ਲਾਹ ਜਲਾਦਾਂ ਨੇ ਖੱਲਸਾਰੀ ਬੋਟੀਦਿਸਦੀ ਨ ਉਤੇਮਾਸਦੀ ਏ
ਹਾਲ ਆਪਦਾ ਵੇਖਕੇ ਮਲਕ ਰੁੰਨੇ ਦਿੱਸੇ ਜਿੰਦ ਪਰਾਹੁਨੀ ਸਾਸ ਦੀ

ਪਹਿਲੇ ਸਵਾਲ ਦਾ ਜਵਾਬ ਦੇਨਾ ਬੰਦੇ ਬਹਾਦਰ ਨੇ ਵਜ਼ੀਰ ਨੂੰ ॥

ਏਸ ਗੱਲਦਾ ਸਮਝਨਾ ਬਹੁਤ ਔਖਾ ਕੀਤਾ ਤੁੱਧ ਜੋ ਆਨ ਸਵਾਲ ਹੈ ਜੀ
ਹਾਲਆਰਫ਼ਾਂ ਦਾ ਯਾਦ ਆਰਫ਼ਾਂਨੂੰ ਇਹਦਾ ਸਮਝਨਾ ਖਰਾਮੁਹਾਲ ਹੈ ਜੀ
ਬ੍ਰਹਮਗਿਆਨੀਆਂਦੀ ਗਤ ਬ੍ਰਹਮਗਿਆਨੀ ਚਤ੍ਰੂਜਾਣਦਾ ਕੀ ਜਾਨੇ ਬਾਲ ਹੈ ਜੀ
ਵਿੱਚ ਦੁੱਖਦੇ ਖ਼ੁਸ਼ੀਦਾ ਕੀ ਕਾਰਨ ਦੱਸਾਂ ਸੁਣ ਲੈ ਨਾਲ ਖ਼ਯਾਲ ਹੈ ਜੀ
ਦੁੱਖ ਦੇਹ ਨੂੰ ਆਤਮਾ ਸਦਾ ਸੁਖੀ ਹੈਨ ਜੀਵ ਨੂੰ ਕੁੱਲ ਜੰਜਾਲ ਹੈ ਜੀ
ਦੇਹ ਹੰਗਤਾ ਜੀਵਤਾ ਭਾਵ ਛੱਡੇ ਅਸੀਂ ਮਿਲ ਰਹੇ ਆਤਮ ਨਾਲ ਹੈ ਜੀ
ਦੁੱਖ ਹੈਨ ਸਾਰੇ ਅੱਸਥੂਲ ਦੇਹ ਨੂੰ ਸਾਖੀ ਆਤਮਾ ਹੈ ਤਿੱਨ ਕਾਲ ਹੈ ਜੀ
ਨਿੱਤ ਕਾਰਨੋ ਕਾਰਜੋਂ ਪਰੇ ਅਸੀਂ ਜਿਵੇਂ ਕੌਲ ਰਹਿੰਦਾ ਵਿੱਚ ਤਾਲ ਹੈ ਜੀ
ਨਹੀਂ ਆਤਮਾਂ ਨੂੰ ਦੁੱਖ ਸੁੱਖ ਕੋਈ ਸਾੜੇ ਅੱਗ ਨ ਮਾਰਦਾ ਕਾਲ ਹੈ ਜੀ
ਜਨਮ ਮਰਨ ਥੋਂ ਰਹਿਤ ਪ੍ਰਮਾਤਮਾ ਹੈ ਨਹੀਂ ਰਾਗ ਦ੍ਵੈਖ ਧੰਦਾਲ ਹੈ ਜੀ
ਅਸੀਂ ਪਹੁਚ ਗਏ ਸੱਤਵੀਂ ਭੂਮਕਾ ਨੂੰ ਗਲੋਂ ਗੁਰੂ ਨੇ ਲਾਹਿਆ ਜਾਲ ਹੈ ਜੀ
ਵਿੱਚ ਆਤਮਾ ਰੱਸਦੇ ਮਗਨ ਰਹਿੰਦੇ ਮਿਲ ਗਏ ਸਤਿਗੁਰੂ ਕਮਾਲ ਹੈ ਜੀ
ਸਾਨੂੰ ਦੇਹ ਦਾ ਦੁੱਖ ਬਿਆਪਦਾ ਨਹੀਂ ਰਹਿੰਦੇ ਦੇਹ ਤੋਂ ਪਰੇ ਸੰਭਾਲ ਹੈ ਜੀ
ਕੋਠੇ ਵਿੱਚ ਕੋਈ ਜਿਸ ਤਰ੍ਹਾਂ ਆਨ ਰਹਿੰਦਾ ਵਿੱਚ ਦੇਹ [illegible] ਹੈ ਜੀ
[illegible]ਦੇ ਰਹਿਨ ਮੁਰਗ਼ਾਬੀਆਂ ਜਲੋਂ ਭਿਜੇ [illegible] ਨ ਉਨਾਂ ਦਾ ਵਾਲ ਹੈ ਜੀ
ਨਾਲੇ ਖ਼ੁਸ਼ੀ ਸਾਨੂੰ ਇੱਕ ਹੋਰ ਵੱਡੀ ਦੇਹ ਛੱਡਿਆਂ ਮਿਲੇ ਗੋਪਾਲ ਹੈ ਜੀ
ਮਲਮੂਤ ਦਾ ਭੱਨ ਕੇ ਠੀਕਰਾ ਇਹ ਜੜ੍ਹ ਜ਼ਾਲਮਾ ਦੀ ਦੇਣੀ ਗਾਲ ਹੈ ਜੀ
ਚੰਗਾ ਜੀਉਣ ਥੀਂ ਮਰਨ ਨੂੰ ਹੈ ਜਾਤਾ ਮੋਇਆਂ ਯਾਰ ਦਾ ਮਿਲੇ ਵਸਾਲ ਹੈ ਜੀ
ਪੂਰਾ ਗੁਰਾਂ ਨੇ ਬਖ਼ਸ਼ਿਆ ਗਿਆਨ ਸਾਨੂੰ ਨਿੱਤ ਖ਼ੁਸ਼ ਰਹਿਨਾ ਹਰ ਹਾਲ ਹੈ ਜੀ
ਮੌਤ ਖ਼ੁਸ਼ੀ ਦੇ ਨਾਲ ਸਹੇੜਦੇ ਨੇ ਸੱਚੇ ਆਸ਼ਕਾਂ ਦੀ ਏਹੋ ਚਾਲ ਹੈ ਜੀ
ਜਿਵੇਂ ਸੱਪ ਤਿਆਗਦਾ ਕੁੰਜ ਤਾਈਂ ਸਾਨੂੰ ਛਡਨੀ ਦੇਹ ਸੁਖਾਲ ਹੈ ਜੀ
ਸਿਰ ਧਰਮ ਤੇ ਵਾਰ ਕਰਤਾਰ ਸਿੰਘਾ ਕਰਨਾ ਚਲ ਮਹਬੂਬ ਜਮਾਲ ਹੈ ਜੀ

ਦੂਸਰਾ ਸਵਾਲ ॥

[illegible] ਖੁਦਾਇਦੀ ਯਾਦ [illegible] ਕਾਸਨੂੰ ਆਪਨੇ ਕੱਲ [illegible]

ਘੱਤਔਂਦਿਆਂ ਜ਼ੁਲਮਅੰਧੇਰਦਿਤਾ ਜੋਤਦੀਨਇਸਲਾਮ ਦੀ ਗੁੱਲ ਕੀਤੀ
ਕੀਤੇਮੁਸਲਮਾਨਾਂਉੱਤੇ ਜ਼ੁਲਮਵੱਡੇਤੰਗਖਲਕ ਖ਼ੁਦਾਇਦੀ ਕੁੱਲ ਕੀਤੀ
ਵਿੱਚ ਦੇਸ ਪੰਜਾਬ ਕਰਤਾਰਸਿੰਘਾ ਸੰਗਦਿਲਹੋਇ ਮੌਤਦੀਰੁਲ ਕੀਤੀ

ਦੂਸਰੇ ਸਵਾਲ ਦਾ ਜਵਾਬ ਦੇਣਾ ਬੰਦੇ ਬਹਾਦਰ ਧੇ ॥

ਬਾਦਸ਼ਾਹ ਆ ਜਦੋਂ ਮਗਰੂਰ ਹੁੰਦੇ ਸਿਰੋਂ ਖ਼ੌਫ਼ ਖ਼ੁਦਾਇ ਭੁਲਾਂਵੰਦੇ ਨੇ
ਛਡਦੇਵੰਦੇਅਦਲਇਨਸਾਫ ਕਰਨੇ ਜ਼ਾਲਮਹੋਇ ਕੇਖਲਕਸਤਾਵੰਦੇ ਨੇ
ਹਾਕਮ ਹੋਇ ਹਕੂਮਤਾਂ ਪਾਪਦੀਆਂ ਕਰ ਰੱਯਤਾਂ ਤਾਈਂ ਦੁਖਾਵੰਦੇ ਨੇ
ਬੈਠ ਤਖਤ ਅਦਾਲਤਾਂ ਕਰਨਨਾਹੀਂ ਹੱਕਖੋਹ ਗ਼ਰੀਬਾਂ ਦਾ ਖਾਵੰਦੇ ਨੇ
ਜ਼ਨਾਕਾਰ ਫ਼ਾਸਖ਼ ਬਈਮਾਨ ਹੋਕੇ ਹੱਥ ਜ਼ੁਲਮ ਦੇ ਤੇਗ਼ਉਠਾਵੰਦੇ ਨੇ
ਧੜੇ ਬਾਜ਼ ਹੋ ਮਜ਼੍ਹਬੀ ਵੈਰ ਕਰਕੇ ਪਾਪੀ ਪਾਪ ਤਲਵਾਰ ਚਲਾਵੰਦੇਨੇ
ਰਾਜੇ ਆਪ ਕਸਾਈਆਂ ਵਾਂਗ ਹੋਕੇ ਵਾਂਗ ਬਕਰੇ ਖਲਕ ਕੁਹਾਵੰਦੇ ਨੇ
ਤੋੜ ਜਾਬਤੇ ਧਰਮ ਨੂੰ ਛੱਡ ਦੇਂਦੇ ਲੋਕ ਲਜ ਤਾਈਂ ਟੱਪਜਾਵੰਦੇ ਨੇ
ਮਾਈਬਾਪ ਰਿਆਯਾ ਦੇ ਹੋਣ ਹਾਕਮ ਬਚੇ ਬਚੀਆਂ ਲੋਕਸਦਾਵੰਦੇ ਨੇ
ਬਾਦਸ਼ਾਹ ਬੇ-ਰੈਹਮ ਹੋ ਉਨ੍ਹਾਂ ਦੀਆਂ ਜਦੋਂ ਇਜ਼ਤਾਂ ਨੂੰ ਹਥ ਪਾਵੰਦੇ ਨੇ
ਸੀਤ [illegible] ਜਦੋਂ [illegible]ਨੀਤ ਹੋਵਣ ਵਢੀ ਖ਼ੋਰ ਹੋ ਹਕ ਖਪਾਵੰਦੇ ਨੇ
ਸੁਣੇ ਕੋਈ ਨ ਜਦੋਂ ਬੇਜ਼[illegible]ਆਂ ਦੀ ਦੇ ਖਲਕ ਨੂੰ ਦੁੱਖ ਰੁ[illegible]
ਤੰਗ ਜ਼ਾਲਮਾਂ ਦੇ ਹਥੋਂ ਹੋਏ ਆਜਜ਼ ਅਗੇ ਰਬ ਦੇ ਕੂਕਸੁਨਾਵੰਦੇ ਨੇ
ਤਦੋਂ ਸੁਣ ਫਰਯਾਦ ਖ਼ੁਦਾਇ ਸਚਾ ਜਿਨੂੰ ਲਾ ਸ਼ਰੀਕ ਬੁਲਾਵੰਦੇ ਨੇ
ਕਰਨ ਸਿਧਿਆਂ ਜ਼ਾਲਮਾਂਪਾਪੀਆਂਨੂੰ ਜਿਹੜੇਜਗਤੇਜ਼ੁਲਮ ਕਮਾਵੰਦੇਨੇ
ਦੇਂਦਾ ਘਲ ਸ਼ਤਾਬ ਕਰਤਾਰਸਿੰਘਾ ਮੇਰੇ ਜਹੇ ਫੇਰ ਜਗਤੇ ਆਵੰਦੇ ਨੇ

ਤਥਾ ॥

ਜਦੋਂ ਹਰਨਾਖਸ਼ ਮਗਰੂਰ ਹੋਇਆ ਤਦੋਂ ਰੂਪਨਰਸਿੰਘਦਾ ਆਯਾ ਸੀ
ਹਰਨਕਸਪਨੂੰ ਸੂਰਨੇ ਮਾਰਿਆ ਸੀ ਲਿਖਜਾਧਰਤਨੂੰ ਜਦੋਂ ਚੁਰਾਯਾ ਸੀ
ਰਾਮ ਹੋਇਕੇ ਮਾਰਿਆ ਰਾਵਨੇ ਨੂੰ ਕੰਸ ਕ੍ਰਿਸ਼ਨ ਨੇ ਮਾਰਖਪਾਯਾ ਸੀ
ਜਦੋਂ ਕੈਰਵਾਂ ਪਾਪ ਤੇ ਲੱਕ ਬੱਧਾ ਨਾਲ ਪਾਂਡਵਾਂ ਚੁੱਕ ਲੜਾਯਾ ਸੀ

ਫ਼ਰਾਊਨ ਖ਼ੁਦਾਇ ਤੋਂ ਜਦੋਂ ਹੋਇਆ ਫ਼ਿਰਔਨ ਦਰਯਾ ਡੁਬਾਯਾ ਸੀ
ਨਮਰੂਦ ਹੋਇਆ ਨਾ ਮੁਰਾਦ ਜਦੋਂ ਓਹਨੂੰ ਮੱਛਰੋਂ ਰੱਬ ਮਰਵਾਯਾ ਸੀ
ਸ਼ੱਦਾਦ ਬੱਧਾ ਲੱਕ ਕਾਫ਼ਰੀ ਤੇ ਸਾਈਂ ਓਸਨੂੰ ਝੱਟ ਖਪਾਯਾ ਸੀ
ਕਾਰੂੰ ਭੁੱਲ ਗਿਆ ਭਲੀ ਕਾਰ ਵਲੋਂ ਸਣੇਮਾਲਦੇ ਗ਼ਰਕ ਕਰਾਯਾ ਸੀ
ਕੀਤਾਹਿੰਦਤਾਈਂ ਦੁਖੀ ਮੁਸਲਮਾਨਾਂ ਸਿਰੋਂ ਰੱਬਦਾ ਖ਼ੌਫ ਭੁਲਾਯਾ ਸੀ
ਤਦੋਂ ਗੁਰੂ ਦਸਮੇਸ ਨੂੰ ਰੱਬ ਸੱਚੇ ਦੇਕੇ ਆਗਜ਼ਾ ਤੁਰਤਪਠਾਯਾ ਸੀ
ਓਹਨਾਂ ਮਾਰ ਖਪਾਯਾ ਜ਼ਾਲਮਾਂ ਨੂੰ ਜਿਵੇਂ ਆਪ ਕਰਤਾਰ ਫਰਮਾਯਾ ਸੀ
ਬਾਕੀ ਕਸਰ ਰਹੀ ਓਹਦੇ ਕੱਢਣੇ ਨੂੰ ਹੁਣ ਮੇਰੇ ਤੇ ਹੁਕਮਚੜ੍ਹਾਯਾ ਸੀ
ਦਿੱਤਾ ਫਲਮੈਂ ਪਾਪੀਆਂ ਜ਼ਾਲਮਾਨੂੰ ਜਿਹਾ ਮੂਜ਼ੀਆਂਕਰਮਕਮਾਯਾ ਸੀ
ਕੀਤੀਜਹੀਤੁਰਕਾਂ ਤਹੀ ਪਾਇਲਈ ਏਨ੍ਹਾਂ ਹਿੰਦਨੂੰ ਬੁਰਾ ਸਤਾਯਾ ਸੀ
ਮੇਰੇ ਵੱਸ ਕੀ ਤੇ ਮੈਂ ਕੀ ਕਰਨ ਜੋਗਾ ਕੀਤਾ ਆਪ ਜੋ ਰੱਬ ਕਰਾਯਾ ਸੀ
ਇਹਨਾਂ ਜ਼ਾਲਮਾਂਦੇ ਤਾਈਂ ਮਾਰਨੇ ਨੂੰ ਆਪ ਰੱਬ ਸੱਚੇ ਤਾਈਂ ਭਾਯਾ ਸੀ
ਮੇਰਾ ਦਿਲ ਜੱਲਾਦਾਂ ਤੋਂ ਸਖਤ ਕੀਤਾ ਮੂਲੋਂ ਰਹਿਮਦਾਨਾਮਗਵਾਯਾ ਸੀ
ਕੀਤੀ ਵਾਢ ਤਲਵਾਰ ਬੇ ਤਰਸ ਹੋਕੇ ਖੰ... ...ਲ ਦਾ ਮੈਨੂੰ ਫੜਾਯਾ ਸੀ
ਮੈਂ ਇਨ੍ਹਾਂ ਦਾ ਤੇ ਮੇਰੇ ਏਹ ਵੈਰੀ ਦੋਹਾਂ ਧਿਰਾਂ ... ਜੰਗ ਮਚਾਯਾ ਸੀ
...ਰ ਵੈਰੀਆਂ ਨੂੰ ਮੁਢੋਂ ਮਾਰਦੇ ਨੇ ਦਿਲੋਂ ...ਸ ਨ ਫਰਕ ਰਖਾਯਾ ਸੀ
ਚੰਗੀਤਰਾਂ ਵਜਾਇਆ ਮੈਂਭੀ ਏ ਜੇਹੜਾ ਹੁਕਮਹਜ਼ੂਰਥੋਂ ਆਇਆਸੀ
ਰੂਝੋਂ ਵਿਸ਼ੇਵਿਕਾਰ ਕਰਤਾਰਸਿੰਘਾ ਏਸਵਾਸਤੇ ਜਨਮ ਨ ਪਾਇਆ ਸੀ

ਤੀਸਰਾ ਸਵਾਲ ॥

ਕਰਾਮਾਤਤੇਰੀਹੁਣਗਈਕਿੱਥੇ ਕਿਤੇ ਓਸਨੂੰ ਦੱਸ ਛਪਾਇਆ ਕਿਉਂ
ਸਿੱਧਪੀਰਵਲੀਔਲਯਾਹੋਕੇ ਹੁਣਕਰਨਹੀਂ ਕੁੱਝ ਦਿਖਾਇਆ ਕਿਉਂ
ਏਡਾਹੋਕੇਤੂੰ ਕਰਾਮਾਤ ਵਾਲਾ ਦੱਸ ਆਪਨਾ ਆਪ ਬਨ੍ਹਾਇਆ ਕਿਉਂ
ਤੂੰ ਸੁਣੀਦਾਸੈਂ ਉੱਡਜਾਵਣਾਏਂ ਵਿੱਚ ਪਿੰਜਰੇ ਕੈਦਹੋ ਆਇਆ ਕਿਉਂ
ਕਿੱਥੇਗਏਓਹਸੂਰਮੇਬੀਰਤੇਰੇ ਓਹਨਾਂ ਆਣਕੇਨਹੀਂ ਛੁਡਾਇਆਕਿਉਂ
[illegible]

ਤੀਸਰੇ ਸਵਾਲ ਦਾ ਜਵਾਬ ਦੇਨਾ ਬੰਦੇ ਬਹਾਦਰ ਨੇ ॥

ਬੰਦੇਆਖਿਆਸੁਣਵਜ਼ੀਰ ਦਾਨੇ ਭੁੱਲਾਂ ਕੀਤੀਆਂ ਵੱਡੀਆਂ ਭਾਰੀਆਂ ਮੈਂ
ਪਹਿਲੇਹੱਥਬੇਮੁੱਖਹੋਗੁਰਾਂਵਲੋਂਮਾਇਆ ਵੇਖ ਮਗ਼ਰੂਰੀਆਂਧਾਰੀਆਂ ਮੈਂ
ਸਤਿਗੁਰਾਂ ਨਸੀਹਤਾਂ ਕੀਤੀਆਂ ਜੋ ਵਿੱਚ ਮਾਨਦੇ ਸਭ ਵਸਾਰੀਆਂ ਮੈਂ
ਉਨ੍ਹਾਂਆਖਜ਼ਾਸੀਸਦਾਜਤੀਰਿਹਨਾਦੋਵਿਆਹ ਲਈਆਂਘਰ ਨਾਰੀਆਂ ਮੈਂ
ਦੂਜਾਕਿਹਾਸੀਗੁਰੂਸਦਾਵਨਾ ਨਹੀਂ ਗੁਰੂਬਣ ਬੈਠਾਕਰ ਤਯਾਰੀਆਂ ਮੈਂ
ਸਿੰਘਾਂਨਾਲ ਨ ਕਦੇਵਿਗਾੜਪਾਈਂ ਓਹਭੀ ਕੀਤੀਆਂ ਗੱਲਾਂਕੂਾਰੀਆਂ ਮੈਂ
ਗੁਰੂਗੱਦੀਤੇ ਬਹੀਂਨਕਦੇਜਾਕੇ ਓਹਭੀ ਹੋਰੀਆਂ ਸੀਸ ਝੁਲਾਰੀਆਂ ਮੈਂ
ਓਨ੍ਹਾਂਕਿਹਾਸੀਵਿੱਚਨਫਸੀ ਮਾਯਾ ਮਾਯਾਵਿਚ ਖ਼ਜ਼ਾਨਿਆਂ ਡਾਰੀਆਂ ਮੈਂ
ਮੁਸਲਮਾਨਦਾਨਹੀਂ ਵਸਾਹਖਾਨਾ ਏਹਸਭੇ ਗੱਲਾਂ ਦਿਲੋਂ ਟਾਰੀਆਂ ਮੈਂ
ਵੱਰੀਗੁਰਾਂਦੀਮਾਰਕੂਤਾਰਸਿੰਘਾ ਤਾਹੀਏਂਮੁਸ਼ਕਲਾਂਏਡ ਸਹਾਰੀਆਂ ਮੈਂ

ਤਥਾ ॥

ਜੇਮੈਂ ਗੁਰਾਂਥੋਂ ਨਾਹ ਬੇਮੁੱਖ ਹੁੰਦਾ ਹੈਸੀ ਕੌਣ ਮੇਰੇ ਤਾਈਂ ਫੜਨ ਜੋਗਾ
ਕਹੇਗੁਰੂਜੀਦੇ ਵਾਕ ਪਾਲਦਾ ਜੇ ਕਹਨੂੰ ਅੱਜ ਹੁੰਦਾ ਦੁੱਖਭਰਨ ਜੋਗਾ
ਜੱਤ ਸੱਤ ਗਵਾਇਜੇ ਬੈਂਹਦਾ ਨਾ ਤੇਗ਼ ਕੌਣ ਹੈਸੀ ਮੇਰੀ ਜਰਨ ਜੋਗਾ
*ਪੋਥੀ ਅੱਜਮੇਰੀ ਮੇਰ ਪਹੁੰਦੀ ਕੇਹੜਾ ਸੂਰਮਾਂ ਸੀ ਸਵ੍ਹੇਂ ਅੜਨ ਜੋਗਾ
ਬਈਮਾਨ ਨ ਹੋਵੰਦਾ ਗੁਰਾਂ ਥੋਂ ਜੇ ਕੌਣ ਸਾਮ੍ਹਣੇ ਸੀ ਅੱਖ ਕਰਨ ਜੋਗਾ
ਰਹਿੰਦਾਜੇਇਤਫ਼ਾਕ ਕੂਤਾਰਸਿੰਘਾ ਕੇੜ੍ਹਾਤੁਰਕਸੀ ਆਣਕੇ ਲੜਨ ਜੋਗਾ

ਵਜ਼ੀਰ ਨੇ ਬਾਦਸ਼ਾਹ ਪਾਸ ਜਾਕੇ ਬੰਦੇ ਬਹਾਦ੍ਰ ਦੀ ਵਡਿਆਈ ਕਰਨੀ ॥

ਗੱਲਾਂ ਸੁਣ ਵਜ਼ੀਰ ਦੀ ਨਿਸ਼ਾ ਹੋਈ ਹੱਥ ਜੋੜਕੇ ਸੀਸ ਝੁਕਾਇਆਏ
ਬਾਦਸ਼ਾਹ ਦੇ ਪਾਸ ਸਲਾਮ ਕਹਿਕੇ ਸਾਰਾ ਵੇਖਿਆ ਹਾਲਸੁਨਾਇਆਏ
ਬੰਦਾ ਬਾਦਸ਼ਾਹਵਲੀਜਾਂਪੀਰਹੱਈ ਪਿਆਰਾਰੱਬਦਾ ਦੇਹਧਰਆਇਆਏ
ਓਹਨੂੰਦੁੱਖ ਨ ਪੀੜ ਨ ਕਸ਼ਟ ਕੋਈ ਅੱਖੀਂ ਵੇਖਿਆ ਤੇ ਅਜ਼ਮਾਇਆਏ
ਭਾਣਾਰੱਬਦਾ ਸਿਰਤੇ ਮੰਨ ਬੈਠਾਚਿਹਰਾਜ਼ਰਾ ਭੀ ਨਹੀਂ ਕੁਮਲਾਇਆਏ
ਮੂੰਹਲਾਲੀਆਂਭੱਖਦਾ ਨੂਰਭਰਿਆ ਸਾਰਾਮਾਸ ਜਲਾਦਾਂ ਨੇ ਲਾਹਿਆਏ

ਬੜਾ ਕਹਿਰਕੀਤਾ ਗੁਨਹਗਾਰ ਹੋਇਓਂ ਐਵੇਂ ਓਸਨੂੰ ਤੂੰ ਸਤਾਇਆਏ
ਜੇਤੂੰ ਪੁੱਛਦਾ ਸੱਚ ਕਰਤਾਰਸਿੰਘਾ ਬੇੜਾ ਜਾਣਕੇ ਆਪ ਰੁੜ੍ਹਾਇਆ ਏ

ਜਵਾਬ ਬਾਦਸ਼ਾਹ ਦਾ ਨਾਲ ਵਜ਼ੀਰ ਦੇ ॥

ਬਾਦਸ਼ਾਹ ਦਾ ਕੰਬਿਆ ਦਿਲਵਿੱਚੋਂ ਗੱਲਾਂ ਸੁਣਕੇ ਪਿਆ ਹੈਰਾਨ ਹੋਵੇ
ਜੀਦੇ ਵਿੱਚਵਜ਼ੀਰਏਹੋਣਸਿਫ਼ਤਾਂ ਏਹੋਜਿਹਾਵਿਰਲਾਕੋਈਇਨਸਾਨ ਹੋਵੇ
ਜਾਓਕਹੋਓਹਨੂੰ ਮੰਨਲਏ ਆਖਾ ਵਿੱਚ ਝੱਟ ਸੁਖੀ ਓਹਦੀ ਜਾਨ ਹੋਵੇ
ਛੱਡਦਿਆਂਮੁਆਫ਼ ਕਸੂਰਕਰਾਂ ਜੀਉਂਦਾ ਰਹੇ ਤੇ ਮੇਰਾ ਦੀਵਾਨ ਹੋਵੇ
ਮੰਨੇ ਈਂਨ ਮੇਰੀ ਸੂਬਾ ਕਰ ਦੇਵਾਂ ਸਾਰੇ ਸੂਬਿਆਂ ਦੇ ਸਿਰ ਖ਼ਾਨ ਹੋਵੇ
ਜਿੰਦ ਲੋੜੀਦੀ ਹੈਸੂ ਕਰਤਾਰਸਿੰਘਾ ਓਹਨੂੰ ਜਾ ਆਖੋ ਮੁਸਲਮਾਨ ਹੋਵੇ

ਮੁਸਲਮਾਨ ਹੋਣ ਵਾਸਤੇ ਬੰਦੇ ਬਹਾਦਰ ਨੂੰ ਵਜ਼ੀਰ ਨੇ ਜਾਕੇ ਆਖਣਾ ॥

ਪੇਸ਼ਬੰਦਿਆਂਦੀ ਕੁਝ ਜਾਵੰਦੀਨਹੀਂ ਸੱਚੇ ਰੱਬਦੇਜੀ ਕਹਿਰਵਾਨ ਹੋਇਆਂ
ਗੁਣ ਭਲੇ ਸੱਭੇ ਵਿੱਚੋਂ ਦੂਰ ਹੁੰਦੇ ਮਗ਼ਰੂਰਆ ਵਿੱਚ ਗੁਮਾਨ ਹੋਇਆਂ
ਬਾਦਸ਼ਾਹਤੈਨੂੰ ਆਖਘੱਲਿਆ [illegible] ਰਹਿਮ ਕਰਤੇਥੇ ਮਿਹਰਬਾਨ ਹੋਇਆਂ
ਦੇਵਾਂ ਬਖ਼ਸ਼ਜਾਗੀਰਕਰਤਾਰਸਿ[illegible] ਬਚੇਜਿੰਦਤੇਰੀ ਮੁਸਲਮਾਨ ਹੋਇਆਂ

ਜਵਾਬ ਬੰਦੇ ਬਹਾਦਰ ਦਾ ॥

ਮੁਸਲਮਾਨ ਹੋਜਾ ਬੰਦੇ ਜਦੋਂ ਸੁਣਿਆ ਚੇਹਰਾ [illegible] ਆਕੇ
[illegible] ਵਜ਼ੀਰ ਨੂੰ ਕਹਿਨ ਲੱਗਾ ਅ[illegible]ਕੇ ਏਸ ਨੂੰ ਚੱਟ ਆਕੇ
ਜਿਵੇਂ ਏਸਨੂੰ ਤੂੰ ਚੱਟ ਸਕਦਾਨਹੀਂ ਮਿੱਠਾ ਆਪਤੋਂ ਕੀਹ ਮੇਰਾਘੱਟ ਆਕੇ
ਏਸੇਤਰ੍ਹਾਂਨਹੀਂ ਦੀਨ ਕਬੂਲਦਾਮੈਂ ਹੁੱਕਾਂਕਿਉਂ ਇਸਲਾਮਦੀ ਛੱਟਆਕੇ
ਬੱਧਾ ਹਾਂ ਨਹੀਂ ਕੱਢਦਾ ਜਾਨ ਤੇਰੀ ਦਿੱਤਾਦੁੱਖ ਮਾਰੀ ਮੈਨੂੰ ਸੱਟ ਆਕੇ
ਦੀਨ ਨਹੀਂ ਕਬੂਲ ਕਰਤਾਰਸਿੰਘਾ ਝੱਟ ਕਰ ਮੇਰਾ ਸਿਰ ਕੱਟ ਆਕੇ

ਤਥਾ ॥

ਜੇਹੜਾਜੰਮਿਆਂਓਸਅਖੀਰ ਮਰਨਾ ਕੇਹੜੀ ਗੱਲਤੇ ਧਰਮ ਗਵਾਵਨਾਏਂ
ਹਿੰਦੂ ਹੋਏ ਚਾਹੇ ਮੁਸਲਮਾਨ ਹੋਵੇ ਹਰ ਇੱਕ ਨੂੰ ਕਾਲਨੇ ਖਾਵਨਾਏਂ
ਮੈਨੂੰ ਦੱਸ ਜੇ ਨਹੀਂ ਮੁਸਲਮਾਨ ਮਰਦੇ ਝੂਠਸ਼ੇਖੀਆਂਪਿਆਜਤਾਵਨਾਏਂ
[illegible] ਕੜੇ ਰੋਲ ਮੈਦਾਨ [illegible] ਪੈਂਦੇ [illegible]ਰਖਾ ਪਿਆ [illegible]ਵਨਾਏਂ

ਮੁਸਲਮਾਨਤੇਹਿੰਦੂਆਂ ਦਾ ਰੱਬ ਸਾਂਝਾ ਕੀਤਾ ਆਪਨਾ ਦੂਹਾਂਨੇ ਪਾਵਨਾਏਂ
ਓਥੇ ਕਿਸੇਦਾਨਹੀਂ ਲਿਹਾਜ਼ ਹੋਣਾ ਲੇਖਾ ਆਪਨਾ ਆਪ ਚੁਕਾਵਨਾਏਂ
ਨਹੀਂ ਹਿੰਦੂਆਂ ਦਾ ਰੱਬ ਸਮਝ ਵੈਰੀ ਨਹੀਂ ਤੁਸਾਂ ਨੂੰ ਯਾਰ ਬਨਾਵਨਾਏਂ
ਅੱਗੇਜ਼ਾਤਨੂੰਕਿਸੇਨੇ ਪੁੱਛਨਾ ਨਹੀਂ ਬੀਜ ਬੀਜਿਆ ਬੰਦਿਆਂ ਖਾਵਨਾਏਂ
ਨੇਕ ਅਮਲਾਂ ਬਾਝ ਨਾ ਛੁਟਕਾਰਾ ਰੱਬ ਤੱਕੜੀ ਤੋਲ ਤੁਲਾਵਨਾਏਂ
ਸੱਚੇ ਰੱਬ ਦੇ ਜਾਨ ਹਜ਼ੂਰ ਜਾਕੇ ਬਿਨਾਂ ਬੰਦਗੀ ਦੇ ਪਛਤਾਵਨਾਏਂ
ਮੁਸਲਮਾਨ ਭੀ ਹੋਇਜੇ ਅੰਤ ਮਰਨਾ ਫੇਰ ਕਾਸਨੂੰ ਦਿਲ ਭੁਲਾਵਨਾਏਂ
ਦੁੱਧ ਛੱਡਕੇ ਪੀਵਨਾ ਜ਼ਹਿਰ ਹੱਥੀਂ ਮੋਤੀਸੁੱਟ ਕੂੜਾ ਝੋਲੀ ਪਾਵਨਾਏਂ
ਉੱਤੇ ਜੱਗਦੇ ਸੀਸ ਸਵਾਹ ਪਵੇ ਦਰਗਾਹ ਤੋਂ ਫਿਟਕਿਆ ਜਾਵਨਾਏਂ
ਕਰ ਬੰਦਗੀ ਲੈ ਕਰਤਾਰਸਿੰਘਾ ਕਾਨੂੰ ਸਾਸ ਅਮੋਲ ਗਵਾਵਨਾਏਂ

ਬੰਦੇ ਬਹਾਦਰ ਦਾ ਮੁਸਲਮਾਨ ਹੋਣ ਥੀਂ ਇਨਕਾਰ ਕਰਨਾ ਸੁਣਕੇ ਬਾਦਸ਼ਾਹ ਨੇ ਹੁਕਮ ਦੇਣਾ ਕਿ ਏਸ ਨੂੰ ਹਾਥੀ ਦੇ ਪੈਰ ਨਾਲ ਬੰਨ੍ਹਕੇ ਤੁੜਵਾ ਦਿਓ ॥

ਡਾਢੇਦੇਇਕੇ ਸਖ਼ਤ ਜਵਾਬਬੰਦੇ ਨਾਲ ਦੌਲਾਨੂੰ ਕੋਲੋਂ ਉਠਾ ਦਿੱਤਾ
ਭਰੀ ਵਿਚ ਕਚਹਿਰੀ ਦੇ ਜਾਕੇ ਜਾ ਓਸ ਸ਼ਾਹ ਨੂੰ ਸੱਚ ਸੁਨਾ ਦਿੱਤਾ
ਨਹੀਂ ਦੀਨਾਇਸਲਾਮ ... ਲਦਾ ਓਹ ਪੱਕੇ ਗੁਰੂਨੇ ਓਹਨੂੰ ਪੜ੍ਹਾ ਦਿੱਤਾ
ਜਦੋਂ ਆਖਿਆ ਮੈਂ ਮੁਸਲਮਾਨ ਹੋਣਾ ਮੂੰਹੋ ਥੁੱਕ ਕੇ ਓਸ ... ਦਿੱਤਾ
ਬਾਦਸ਼ਾਹ ਕ੍ਰੋਧਦੇ ਵਿਚ ਆਇਆ ਓਸੇ ਵਕਤ ਹੀ ਹੁਕਮ ਝੜਾ ਦਿੱਤਾ
ਪਿੱਛੇ ਇਨ੍ਹ ਨੂੰ ਹਾਥੀ ਤੁੜਵਾਇ ਦਿਹੋ ਸਿਰੋਂ ਰੱਬ ਦਾ ਖੌਫ਼ ਭੁਲਾ ਦਿੱਤਾ
ਲਿਆਕੇ ਫੜ ਜਲਾਦਾਂ ਨੇ ਪਿੰਜਦੋਵੀਂ ਪੈਰ ਹਾਥੀ ਦੇ ਨਾਲ ਬਨ੍ਹਾ ਦਿੱਤਾ
ਏਸੇ ਤਰਾਂ ਹੀ ਰੱਬਦਾ ਹੁਕਮ ਹੈਸੀ ਬੰਦ ਬੰਦ ਉਹਦਾ ਤੁੜਵਾ ਦਿੱਤਾ
ਜਦੋਂਸਮਝਿਆ ਜ਼ਾਲਮਾਂ ਮਰਗਿਆ ਖੋਲ੍ਹ ਖਾਈਏ ਵਿਚ ਸੁਟਾ ਦਿੱਤਾ
ਸਤਾਰਾਂ ਸੌ ਅਠੱਤ੍ਰਵਾਂ ਸਾਲ ਹੈਸੀ ਨੌਮੀ ਮੱਘਰੋਂ ਪਤਾ ਲਖਾ ਦਿੱਤਾ
ਤਦੋਂ ਜੱਗਦੇ ਵਿਚ ਭੁਚਾਲ ਆਇਆ ਅੱਖੀਂ ਪੰਛੀਆਂ ਨੀਰ ਵਹਾ ਦਿੱਤਾ
ਹਾਮੀਧਰਮਦਾ ਇਕ ਸ਼ਹੀਦਹੋਇਆ ਧਰਮ ਰੋਇਕੇ ਸੀਸਝੁਕਾ ਦਿੱਤਾ

ਅੱਗੇ ਸੁਣੋ ਜੋ ਬੰਦੇ ਦੇ ਨਾਲ ਬੀਤੀ ਸ਼ਾਹ ਆਪਣੇ ਵਲੋਂ ਮਰਵਾਦਿੱਤਾ
ਓਥੇ ਸਿਖ ਓਹਦੇ ਕੁਝ ਛਿਪੇ ਸੀਗੇ ਓਹਨਾਂ ਸਿਦਕ ਪ੍ਰੇਮ ਨਭਾ ਦਿੱਤਾ
ਰਤਨਸਿੰਘ,ਆਸਾ,ਰਾਮਸਿੰਘ,ਈਸ਼ੂ ਹਰੀਸਿੰਘ ਹਰਦਾਸ ਮਲਾ ਦਿੱਤਾ
ਡਿੱਠਾਜਾਇਬੰਦਾ ਓਹਨਾਂ ਜੀਉਂਦਾਸੀ ਪਾਣੀਮਰਦਿਆਂਮੂੰਹ ਚਵਾਦਿੱਤਾ
ਢੋਰੀਚੁੱਕਨੱਠੇ ਉਹਦੀ ਲਾਸ਼ਤਾਈਂ ਓਹਦੀ ਨਾਰਦੇ ਪਾਸ ਪੁਚਾ ਦਿੱਤਾ
ਸ਼ਰਕਪੁਰਤਾਹਸੀਲ ਵਿਚਠੱਕਰਭੂਜੋ ਜਾਕੇ ਨਾਰਨੂੰ ਖੌਂਦ ਮਲਾ ਦਿੱਤਾ
ਦਾਰੂ ਓਸ ਹਕੀਮਾਂ ਨੂੰ ਸੱਦ ਕੀਤਾ ਰੱਬ ਕਾਲ ਦੇ ਮੂੰਹੋਂ ਛੁਡਾ ਦਿੱਤਾ
ਰਾਜ਼ੀ ਹੋਇਕੇਮਾਰਿਆ ਸ਼ਰਮਦਾਜੀ ਬਾਹਰਦਰਸ ਨ ਕਿਸੇਨੂੰਆਦਿੱਤਾ
ਚਲਾ ਗਿਆ ਪਹਾੜ ਨੂੰ ਚੁੱਪ ਕੀਤਾ ਸਮਾ ਕਰਕੇ ਭਜਨ ਬਤਾ ਦਿੱਤਾ
ਅੰਤ ਸਮੇਂ ਨਦੀ ਕੰਢੇ ਏਦ੍ਰ ਭਾਗਾ ਜੋਗ ਸਾਧ *ਪਰਾਨ ਉਡਾ ਦਿੱਤਾ
ਭੂੰਬਰਗਾਮ ਰਿਆਸੀਦਾ ਤੁੱਲਕਾਹੈ ਰਾਜ ਜੰਮੂੰ ਦੇ ਵਿਚ ਲਖਾ ਦਿੱਤਾ
ਪਿੱਛੋਂ ਓਸ ਥਾਂ ਬੰਦੇ ਦੇ ਸੇ ਾਂ ਨੇ ਇਕ ਬੜਾ ਮੰਦ੍ਰ ਬਨਵਾ ਦਿੱਤਾ
ਅੱਜ ਤੱਕ ਬੰਦਈ ਜਾ ਪੂਜ ਉੱਤੇ ਚਾਂਦੀ ਸ੍ਵਰਨ ਚੜ੍ਹਾ ਦਿੱਤਾ
ਮੇਲਾ ਲੱਗਦਾ ਹੋਲੇ ਬਸਾਖੀ ਦਾ ਾਨ ਸੰਗਤਾਂ ਸ਼ਾਨ ਵਧਾ ਦਿੱਤਾ
ਵਾਹ ਸੂਰਮੇਦੀ ਸੋਹਣੀਜ਼ਿੰਦਗੀ ਇਹ ਛੱਡਾ [illegible] ਦਿੱਤਾ
[illegible] ਹਜ਼ਾਰ ਕ[illegible]ਸਿੰਘਾ ਸ[illegible] ਲਖਕੇ ਤੋੜ ਚੜ੍ਹਾ ਦਿੱਤਾ

ਵਾਕ

ਅਸਲ ਵਿਚ ਪਈ ਏਥੋਂਗੱਲ ਰੌਲੇ ਕੋਈ ਸੁੱਝਦੀ ਨਹੀਂ ਤਦਬੀਰਬੇਲੀ
ਆਪੋ ਵਿਚ ਨ ਰਲਦੀਆਂ ਤਵਾਰੀਖਾਂ ਵੱਖੋਵੱਖਰੀ ਹੈ ਤਕਰੀਰ ਬੇਲੀ
ਏਹ ਗੱਲ ਬੰਦਈ ਨ ਮੰਨਦੇਨੇ ਪਿੱਛੇਲਿਖੀ ਜੇਹੜੀ ਸੁਣ ਧੀਰ ਬੇਲੀ
ਓਹਕਹਿਣ ਬੰਦਾ ਵਿਚੋਂਪਿੰਜਰੇ ਦਿਓਂ ਲੈਗਏ ਸਨ ਕੱਢਕੇਬੀਰਬੇਲੀ
ਇਕਥਾਂਲਿਖਯਾਏਹਭੀਅਸਾਂਡਿੱਠਾ ਡਾਢਾਹੋਂਵਦਾ ਦਿਲਦਲਗੀਰਬੇਲੀ
ਜਦੋਂਗਿਆਦਿੱਲੀਪਹਿਲਾਂਵਿਖਓਹਦੇ ਕਟੇਨਾਲਸਾਰੇ ਸ਼ਮਸ਼ੀਰ ਏਲੀ
ਪਿੱਛੋਂ ਪੁੱਤ ਓਹਦਾ ਰੋਂਹਦੀਪਾਗੋਦੇ ਦਿੱਤਾਹੁਕਮਸੀ ਕਾਲਜਾਚੀਰਬੇਲੀ

ਹੱਥੀਂ ਚੀਰਿਆ ਪੁੱਤਦਾ ਫਿੱਡ ਬੰਦੇ ਖਾਧਾ ਤਰਸ ਨ ਕਿਸੇ ਬੇਪੀਰ ਬੇਲੀ
ਬੰਦੇ ਜ਼ਰਾ ਭੀ ਹਿਰਖ ਨ ਸੋਗ ਕੀਤਾ ਨਹੀਂ ਅੱਖੀਆਂ ਥੋਂ ਗਿਆ ਨੀਰ ਬੇਲੀ
ਅੱਗੇ ਰੱਬ ਜਾਣੇ ਬੀਤੀ ਕੀ ਹੈਸੀ ਇਹ ਸੱਚ ਦਾ ਸੁਖ਼ਨ ਅਖ਼ੀਰ ਬੇਲੀ
ਪਰ ਵਾਹ ਬਹਾਦੁਰਾ ਦਿਲ ਤੇਰਾ ਧੰਨ ਮਾਈ ਜਿਹਦਾ ਪੀਤਾ ਸ਼ੀਰ ਬੇਲੀ
ਵਰਤ ਜਾਂਦੀ ਏਠੀਕ ਕਰਤਾਰ ਸਿੰਘਾ ਪਹਿਲੇ ਰੋਜ਼ ਜੋ ਲਿਖੀ ਤਕਦੀਰ ਬੇਲੀ

ਬੰਦੇ ਬਹਾਦਰ ਦੀ ਸੰਤਾਨ ਦਾ ਪਤਾ ॥

ਬੰਦੇ ਨਾਲ ਹੋਈ ਜੇਹੜੀ ਸੁਣ ਲਈ ਖ਼ੁਸ਼ੀ ਪੜ੍ਹ ਹੋਇ ਚਤ੍ਰ ਸੁਜਾਨ ਭਾਈ
ਥੋੜ੍ਹਾ ਦੱਸਦਾ ਫੋਲ ਕੇ ਹਾਲ ਏਥੇ ਜ਼ਰਾ ਸੁਣਨਾ ਧਰ ਧਯਾਨ ਭਾਈ
ਬੇਟੇ ਦੋ ਹੋਏ ਘਰ ਓਸ ਦੇ ਸੀ ਪਿੱਛੇ ਆਇਆ ਹਾਂ ਕਰ ਬਿਆਨ ਭਾਈ
ਅਜੀਤ ਸਿੰਘ ਵੱਡਾ ਬੇਟਾ ਲੋਹਗੜ੍ਹੀ ਤੇ ਹੋਯਾ ਜੰਗ ਵਿਚ ਸੀ ਕੁਰਬਾਨ ਭਾਈ
ਜੋਰਾਵਰ ਰਿਹਾ ਪਿੱਛੋਂ ਓਹ ਲੱਗਾ ਸੋਢੀ ਆਪ ਤਾਈਂ ਅਖਵਾਨ ਭਾਈ
ਬੰਦੇ ਪਿਛੋਂ ਬੰਦੀਆਂ ਦਾ ਗੁਰੂ ਬਣਿਆ ਹੋ[illegible] ਤੇਜ ਵਾਲਾ ਬੁੱਧਵਾਨ ਭਾਈ
ਅੱਜ ਤਕ ਔਲਾਦ ਹੈ ਓਸ ਦੀ ਜੀ [illegible] ਦੇਸ ਪੰਜਾਬ ਦੇ ਜਾਨ ਭਾਇ
ਵਜ਼ੀਰਾਬਾਦ ਦੇ ਵਿਚ ਹੁਣ [illegible] ਹੈਨ ਬੰਦੇ ਦੀ ਅੰਸ ਪਛਾਨ ਭਾਈ
[illegible] ਸਿੰਘ [illegible] ਰ ਵੱਡਾ ਭਲਾ ਲੋਕ ਬੜਾ ਧਨਵਾਨ ਭਾਈ
ਸਿੱਖੀ ਸ਼ੇਵਕੀ ਹੈ ਕਰਤਾ[illegible] ਸਿੰਘਾ [illegible] ਦੇ ਪੂਜਦੇ [illegible]

ਵਾਕ ਕਵੀ ਦਾ ਪਹਿਲੇ ਹਿੱਸੇ ਜੌਹਰ ਖ਼ਾਲਸਾ ਦੇ ਪੂਰੇ ਹੋਣ ਉੱਤੇ ॥

ਤਵਾਰੀਖ਼ ਦਾ ਵੇਖ ਕੇ ਹਾਲ ਸਾਰਾ ਅਸਾਂ ਲਿਖਿਆ ਨਾਲ ਉਮੰਗ ਯਾਰੋ
ਹਾਲ ਲਿਖਿਆ ਬੰਦੇ ਦਾ ਸੋਧ ਕੇ ਜੀ ਸਿਧਾ ਸ਼ਾਇਰੀ ਦਾ ਰਖ ਢੰਗ ਯਾਰੋ
ਰਾਜਨੀਤ ਪੂਰੀ ਭਰੀ ਵਿਚ ਏਹਦੇ ਹੋਰ ਰਖ ਕੇ ਕਾਵ੍ਯ ਦੇ ਰੰਗ ਯਾਰੋ
ਮੂੜ੍ਹ ਪੜ੍ਹ ਕੇ ਪਾਉਣਗੇ ਚਾਤ੍ਰੀ ਨੂੰ ਚਤ੍ਰ ਵੇਖ ਕੇ ਹੋਣਗੇ ਦੰਗ ਯਾਰੋ
ਖ਼ੁਸ਼ ਹੋਣਗੇ ਸੂਰਮੇ ਮਰਦ ਗ਼ਾਜ਼ੀ ਪਾਜ਼ੀ ਹੋਣਗੇ ਪੜ੍ਹ ਕੇ ਤੰਗ ਯਾਰੋ
ਏਹ ਬਹਾਦ੍ਰਾਂ ਵਾਸਤੇ ਲਿਖਿਆ ਮੈਂ ਨਿਤ ਭਾਉਂਦੇ ਜਿਨ੍ਹਾਂ ਨੂੰ ਜੰਗ ਯਾਰੋ
ਕਦਰ ਪਾਉਣਗੇ ਪੜ੍ਹ ਕੇ ਸੂਰਮੇ ਜੀ ਜਿਹੜੇ ਵਾਂਗ ਦਲੇਰ ਪਲੰਗ ਯਾਰੋ
[illegible]

ਏਹ ਖਾਲਸੇ ਦਾ ਵਡਾ ਮਹਾਂ ਭਾਰਥ ਜੋੜ ਜੋੜਿਆ ਖੂਬ ਸੁਰੰਗ ਯਾਰੋ
ਭਰੇ ਜੰਗ ਏਹਦੇ ਵਿਚ ਰੰਗ ਰੱਤੇ ਖੁਸ਼ ਹੋਣਗੇ ਸਿੰਘ ਨਹੰਗ ਯਾਰੋ
ਪੜ੍ਹੇ ਏਸਨੂੰ ਬਾਣੀਆਂ ਖੱਤ੍ਰੀ ਭੀ ਚਿਤ ਲਾ ਪ੍ਰੀਤ ਦੇ ਸੰਗ ਯਾਰੋ
ਭੀਮਸੈਨ ਦੇ ਵਾਂਗ ਦਲੇਰ ਹੋਵੇ ਲੋੜੇ ਨਿਤ ਹੀ ਜੰਗ ਨਸ਼ੰਗ ਯਾਰੋ
ਖੁਸ਼ ਹੋਵੰਦੇ ਸੂਰਮੇ ਜੰਗ ਸੁਣਕੇ ਫ਼ਰਕ ਉੱਠਦੇ ਉਨ੍ਹਾਂਦੇ ਅੰਗ ਯਾਰੋ
ਦਿਲ ਕਾਇਰਾਂ ਦੇ ਕੰਬ ਜਾਵੰਦੇ ਨੇ ਮਾਰੇ ਹੋ ੇਜਿਹੜੇ ਤਾਪ ਖੰਘ ਯਾਰੋ
ਢੱਲੇ ਤੋਪ ਪਸ਼ੌਰ ਲਾਹੌਰ ਸੁਣਕੇ ਦਸਤ ਲੱਗਦੇ ਜਿਨ੍ਹਾਂ ਨੂੰ ਠੰਗ ਯਾਰੋ
ਓਹਨਾਂ ਪਾਉਣਾ ਏਸਦਾ ਕਦਰ ਕੀਏ ਡਰੂ ਲੋਕ ਜੋ ਵਾਂਗ ਕੁਲੰਗ ਯਾਰੋ
ਪੰਥ ਖ਼ਾਲਸਾ ਏਸਦਾ ਮੁੱਲ ਪਾਸੀ ਬਾਂਕੇ ਸੂਰਮੇ ਸਿੰਘ ਮਲੰਗ ਯਾਰੋ
ਧਰਮ ਜਿਨ੍ਹਾਂਦਾ ਲੜਸ਼ਹੀਦਹੋਣਾਨ੍ਹਾਉਣ ਧਾਰ ਤਲਵਾਰਦੀ ਗੰਗ ਯਾਰੋ
ਨਾਲ ਮੁਸ਼ਕਲਾਂ ਦੇ ਗਿਅ ' ਹੋ ਪੂਰਾ ਰੱਖਲਿਆ ਗੁਰੂ ਸੱਚੇ ਲੱਗ ਯਾਰੋ
ਭੁੱਲ ਦਵਨੀ ਬਖ਼ਸ਼ ਕਰ... ਸਿੰਘਾ ਹੱਥ ਜੋੜਕੇ ਲੈਂਦਾ ਹਾਂ ਮੰਗ ਯਾਰੋ

...ਥਾ ॥

ਕੀਤੀ ਬੰਦੇ ਨੇ ਜੋੜ ਬਹਾਦ੍ਰੀ ਹੈ ... ਤੇਗ ਤਲਵਾਰ ਮੈਦਾਨ ਭਾਈ
ਸੂਰਮਤ ਕੀਤੀਸਿੰਘਾਂਜਹੀਯਾਰੋ ਲਾਹੇ ਦੁਸ਼... ਭਾਈ
...ਹਾ ਗੁ... ...ਪਹੇ ਵਿਚ ਅਸਮਾਨ ਭਾਈ
ਹੋਇਆ ਖ਼ਾਲਸਾ ਵਿਚ ਵਲਾਇਤ... ਮਸ਼ਹੂਰ ਵੱਡਾ ਲਵੇਜਾਨ ਭਾਈ
ਯਾਦਗੀਰੀਆਂਚਲੀਆਂਆਉਂਦੀਆਂਨੇ ਹੁਣਤੀਕਤਾਂਵਿਚਹਿੰਦੁਸ੍ਤਾਨਭਾਈ
ਟਾਪੂ ਲੰਕਾਂ ਤੋਂ ਲੈ ਪਸ਼ੌਰ ਕਾਬਲ ਜਾਣੇ ਸਿੰਘਾਂਨੂੰ ਕੁੱਲ ਜਹਾਨ ਭਾਈ
ਭੀਮਸੈਨ ਅਰਜਨ ਜਹੇ ਬਲੀ ਜੋਧੇ ਹਠੀ ਜਤੀ ਤਪੀਬਲਵਾਨ ਭਾਈ
ਵਿਦਵਾਨ ਧਰਮਾਤਮਾ ਗੁਣੀਗਜ਼ਾਨੀ ਦਯਾਖਿਮਾਂ ਦੇ ਪੁੰਜਪਛਾਨ ਭਾਈ
ਜਹੀਆਂਘਾਲਨਾ ਘਾਲੀਆਂਖ਼ਾਲਸੇਨੇ ਬੰਦੇਚੁਣਮਾਰੇ ਮੁਸਲਮਾਨ ਭਾਈ
ਜੋਕਰਣੀਆਂ ਕੀਤੀਆਂ ਜੋਧਿਆਂ ਨੇ ਲਿਖ ਸੱਕਦੀ ਨਹੀਂ ਜ਼ਬਾਨ ਭਾਈ
ਕੀਤੀਬੰਦੇਬਹਾਦਰ ਵਰਿਆਮਗੀਜੋ ਘੱਤੇਵਿਚਪੰਜਾਬ ਘਮਸਾਨ ਭਾਈ

ਓਸਤਰਾਂ ਨਹੀਂ ਲਿਖਿਆਗਿਆਮੈਥੋਂ ਬੇਸਮਝਹਾਂ ਉਮਰਨਦਾਨ ਭਾਈ
ਭਰਨਾਜਿਸਤਰਾਂਦਾਜੋਸ਼ਚਾਹੀਦਾਸੀਭਰਿਆਗਯਾਨਹੀਂ ਸੱਚਪਛਾਨਭਾਈ
ਫ਼ੋਟੂਖਿੱਚਕੇਦੱਸਦਾ ਸੂਰਮਤ ਦਾ ਜੇਤਾਂ ਲਿਖਦਾ ਕੋਈ ਬੁਧੀਵਾਨ ਭਾਈ
ਮੇਰੇ ਵਿਚ ਨਾਹੀਂ ਜ਼ੋਰ ਵਿੱਦਯਾ ਦਾ ਛੋਟੀ ਉਮਰ ਤੇ ਹਾਂ ਅੰਞਾਨ ਭਾਈ
ਨਹੀਂਢੰਗਮੈਂ ਜਾਣਦਾ ਸ਼ਾਇਰੀਦੇ ਯਮਕਦਮਕਦੀਨਹੀਂ ਪਛਾਨ ਭਾਈ
ਵੱਡੀਲੋੜਏਥੇ ਬੀਰ ਰਸ ਦੀ ਸੀ ਪਰ ਲਿਖਨਾ ਨਹੀਂ ਆਸਾਨ ਭਾਈ
ਸ਼ਿਅਰਲਿੱਖਨਾਕੁੱਝਸੁਖਾਲਨਾਹੀਂ ਖਾਣਾ ਜਿਗਰ ਹੈ ਖ਼ੂਨਸੁਕਾਨਭਾਈ
ਨਹੀਂਲੱਗਦਾਜ਼ੋਰ ਸੁਖਾਲੀਆਂਨੇ ਗੱਲਾਂ ਕਰਨੀਆਂ ਨਾਲਜ਼ੁਬਾਨ ਭਾਈ
ਏਹਢੀਠ ਪੁਨਾਮੈਨੂੰ ਬਖ਼ਸ਼ ਦੇਣਾ ਮੇਰੇ ਸਿਰ ਤੇ ਕਰ ਅਹਿਸਾਨ ਭਾਈ
ਹਾਂ ਲਾਇਕ ਨਹੀਂ ਸਾਂ ਏਸਕੰਮਦੇਮੈਂ ਮੂੜ੍ਹਮੱਤ ਤੇ ਉਮਰਸ਼ੈਤਾਨਭਾਈ
ਰੱਸੀ ਮੁੰਞ ਦੀ ਵਿਚ ਪਰੋਇ ਮੋਤੀ ਐਵੇਂ ... ਦਿੱਤੇ ਨੇ ਬੇਸ਼ਾਨ ਭਾਈ
ਜੜਤਮੋਤੀਆਂਦੀਕੀਮੈਂਜਾਣਦਾਸਾਂ ਕੰਧਾਂ ...ਤੀਆਂਕਸਬ ਬਨਾਨ ਭਾਈ
ਪੂਰੀਰੀਝਕੀਤੀ ਵਾਂਗਬਾਲਕਾਂਦੇ ਕੀ... ...ਲਮਦਾ ਨਹੀਂ ਗੁਮਾਨ ਭਾਈ
ਜੋਗੁਰੂਲਿਖਵਾਇਆ ਲਿਖਿਆ... ...ਰਵੱਸ ਨ ਕਲਮ ਚਲਾਨ ਭਾਈ
... ...ਤ ਲਾਕੇ ਸਿੱਖੀ ਦੇ ਗੁਰੂ ਮਿਹਰਬਾਨ ਭਾਈ
ਭੁੱਲਾਂਮੇਰੀਆਂਬਖ਼ਸ਼ ਕਰ... ...ਸਿੰਘਾ ...ਚੀਆਂ ਹੋ ਦ...

ਕਵੀ ... ਬਨਤੀ ॥

ਜੌਹਰਖ਼ਾਲਸਾਦਾ ਪਹਿਲਾਏਹਹਿੱਸਾ ਸਿੱਧੇਜੋੜਕੇ ਬੈਂਤ ਬਨਾਇਆ ਮੈਂ
ਮੋਟੀਠੇਠਪੰਜਾਬੀਦੇ ਵਿਚ ਕਹਿਆ ਜੱਟਾਂਸਿਧਿਆਂਨੂੰ ਸਮਝਾਇਆ ਮੈਂ
ਖ਼ੁਸ਼ਪਲਟਨਾਂਦੇ ਪੜ੍ਹ ਸਿੰਘ ਹੋਸਨ ਜਿਨਾਂਵਾਸਤੇ ਸਿਰ ਖਪਾਇਆ । ਦੋਹਰਾ ॥
...ਕਾਂਲਾਕੇਪੜ੍ਹਨਗੇਬੈਠਸਜਨ ਤਾਹੀਏਂਹੀਰਦੀਤਰਜ਼ ਉਲਟਾਇਆ
ਏਹਦੇਵਿਚ ਬਹਾਦਰੀ ਬੰਦੇਦੀ ਦਾ ਫ਼ੋਟੂ ਖਿੱਚਕੇ ਕੁੱਲ ਦਿਖਾਇਆ ...ਕਰ ਆਪ
...ਜ਼ਵੇਂਨਾਲਕੀਤੀ ਓਸਵੈਰੀਆਂ ਦੇ ਸਾਰਾਲਿਖਕੇ ਹਾਲ ਬਤਾਇਆ ...ਜਿਨ੍ਹਾਂ ਦੀ
...ਹਤਾਂਖ਼ਤਮਹੋਇਆ ਦਯਾ ਗੁਰੂਕੀਤੀ ਅੱਜ ਸ਼ੁਕਰਹਜ਼ਾਰ ਮਨਾਯਾ ... ਭ
...ਣਦਸਰੇਹਿੱਸੇ... ਫ਼ਿਕਰਲੱਗਾ ...ਲਿਖਣੇ ਨੂੰ ਚਿਤਲਾਇਆ...

ਜੌਹਰ ਖਾਲਸਾ ਦਾਪਹਿਲਾ ਏਹ ਹਿਸਾ ਖ਼ੂਨ ਜਿਗਰਦਾਂਚੋ ਬਨਾਯਾ ਮੈਂ
ਦਿੱਤਾ ਕਿਸੇ ਨੂੰ ਹੱਕ ਤਸਨੀਫ਼ ਦਾ ਨਾ ਹੱਕ ਆਪਣੇ ਪਾਸ ਰਖਾਯਾ ਮੈਂ
ਕਿਸੇ ਤਾਈਂ ਅਖਤਯਾਰ ਨਹੀਂ ਛਾਪਣੇ ਦਾ ਹੈ ਸਭਦੇ ਤਾਈਂ ਸੁਣਾਯਾ ਮੈਂ
ਉਰਦੂ ਗੁਰਮੁਖੀ ਨਾਗਰੀ ਵਿੱਚ ਹਿੰਦੀ ਨ ਛਪਾਵਨਾ ਕਿਸੇ ਜਤਾਯਾ ਮੈਂ
ਜਿਹੜਾ ਉਲਟਕਰੇ ਮੇਰੇ ਲਿਖਨੇ ਦੇ ਪਛੋਤਾਇਗਾ ਜੀ ਬਤਲਾਯਾ ਮੈਂ
ਲੱਧਾਸਿੰਘਨੂੰ ਸਿਰਫਅਖਤਯਾਰਦਿੱਤਾ ਵੇਚੇ ਓਹਛਪਵਾ ਠਹਿਰਾਯਾ ਮੈਂ
[illegible]ਰੀ ਆਗਿਆ ਬਾਝ ਨਾ ਛਾਪ ਸਕੇ ਵਿੱਚ ਕਿਸੇ ਹਰਫਾਂਸਮਝਾਯਾ ਮੈਂ
ਕਰੇ ਕੋਈ ਨ ਕਸਦ ਛਪਾਵਨੇ ਦਾ ਖਾਸੋ ਆਮ ਦਾ ਭਰਮ ਉਠਾਯਾ ਮੈਂ
ਨਹੀਂ ਤਾਂਛਾਪੇ ਅਤੇ ਛਪਵਾਏ ਜੇਹੜਾ ਹਰਜਾ ਭਰਨਗੇ ਦੋਵੇਂ ਲਖਾਯਾ ਮੈਂ
ਜਿੰਨ੍ਹੂੰਆਗਿਆ ਦਿਆਂ ਕਰਤਾਰਸਿੰਘਾ ਓਹੋ ਛਾਪਸਕੇ ਜਤਲਾਯਾ ਮੈਂ

[illegible]ਰਣ ਹੋਣਦੀ ਤਾਰੀਖ਼ ॥

ਅੜਿਲ ॥ ਕ੍ਰਿਸ਼ਨਾ[illegible] [illegible]ਅਰ ਮੰਗਲ ਵਾਰ ਸੁ ਮਾਨ ਲੈ ।
ਮੱਘਰ ਦਿਨ [illegible] ਵੀਹ ਬੀਤ ਸੋ ਜਾਨ ਲੈ ॥
ਚਾਰ ਦਸੰਬਰ ਦਾ [illegible]ਰੀਖ ਸੁ ਆਇਕੈ ।
ਪੂਰਨ ਭਯੋ ਸੋ ਹਿੱਸਾ ਪਹਿ[illegible]
[illegible] ਸੰਬਤ ਨੱ[illegible]
[illegible] ਚਾਰ ਸੌ ।
ਸੰਬਤ ਦ ਸ ਆਠ [illegible]ਲਸਾ ਜਾਨ ਲੌ ॥
ਬਿੱਕ੍ਰਮ ਸੰਬਤ ਤ੍ਰੇਠ ਸੁ ਜਾਂਦਾ ਚਿਤ ਧਰ ।
ਸੰਨ ਈਸਵੀ ਛੇ ਉੱਨੀ ਸੌ ਖ਼ਯਾਲ ਕਰ ॥
ਦੋਹਰਾ ॥ ਰਾਜ ਫਰੰਗੀ ਕਰਤ ਹੈਂ ਪਰਜਾ ਕੋ ਸੁਖਦਾਇ ।
ਗੁਰਕਿਰਪਾ ਤਿਸ ਰਾਜਮੈਂ ਦੀਓ ਗ੍ਰੰਥ ਬਨਾਇ ॥

ਕਰ ਆਪ ਨੂੰ ਭਾਈ ਕਰਤਾਰਸਿੰਘ ਜੀ ਗਜ਼ਨੀ ਰਚਤ ਪੁਸਤਕਾਂ ਜਿਨ੍ਹਾਂ ਦੀ ਉਪਮਾਂ ਹਰ ਪਾਸੇ ਹੋ ਰਹੀ ਹੈ ਲੋੜ ਹੋਵੇ ਤਾਂ ਆਪ ☞ **ਭਾਈ ਲੱਧਾਸਿੰਘ ਐਂਡਸਨਜ਼** ਪੁਸਤਕਾਂ ਵਾਲੇ

# ਮੈਨੂੰ ਭੀ ਪੜ੍ਹੋ

ਆਪ ਨੂੰ ਪ੍ਰਗਟ ਹੋਵੇ ਜੋ ਸਾਡੇ ਪੁਸਤਕਾਲੈ ਵਿਚ ਹਰ ਭਾਂਤ ਪੁਸਤਕ ਗੁਰੂ ਘਰ ਦੇ ਗ੍ਰੰਥ ਤੇ ਹੋਰ ਕਿੱਸੇ ਉਰਦੂ, ਗੁਰਮੁਖੀ ਨਾਗ ਆਦਿਕ ਹੋਰਨਾਂ ਨਾਲੋਂ ਸਸਤੇ ਤੇ ਚੰਗੇ ਮਿਲ ਸਕਦੇ ਹਨ ਤੇ ਡੰਕੇ ਦੀ ਚੋ ਨਾਲ ਇਹ ਆਖਦੇ ਹਾਂ ਜੋ ਸਾਡੇ ਨਾਲੋਂ ਰਯੈਤ ਵੱਦੇ ਪੁਸਤਕ ਆਦਿ ਕੋਈ ਨਹੀਂ ਦੇਂਦਾ? ਅਰ ਜਿਸ ਪ੍ਰਕਾਰ ਦੀ ਜਿਲਦ ਕਰਾਨੀ ਚਾਹੋ ਤ ਉਹ ਵੀ ਚੰਗੀ ਤਰਾਂ ਕਰਾ ਦਿੱਤੀ ਜਾਂਦੀ ਹੈ। ਤੇ ਹੋਰ ਸੁਗਾਤਾਂ (ਵਸਤਾਂ ਜੋ ਆਪ ਨੂੰ ਲੋੜ ਹੋਨ ਉਹ ਵੀ ਤੁਸੀ ਮੰਗਵਾ ਸਕਦੇ ਹੋ। ਹੋਰ ਕੰਘੇ ਕੜੇ, ਕ੍ਰਿਪਾਨਾਂ ਆਦਿਕ ਵੀ ਸਾਥੋਂ ਮਿਲ ਸਕਦੀਆਂ ਹੈਨ। ਬਸਤ੍ਰ ਹਰ ਪ੍ਰਕਾਰ ਦੇ ਤੇ ਘੜੀਆਂ, ਚਾਕੂ, ਰੇਸ਼[illegible] ਨਾਲੇ ਤੇ ਟਸਰੀ ਸਾਫੇ ਪ੍ਰਾਂਦੇ ਹਰ ਇਕ ਰੋਗ ਦੀਆਂ ਦ੍ਵਾਈਆਂ [illegible]ਰ ਕਲਮਾਂ, ਧੁਸੇ, ਲੋਈਆਂ ਸੋਨੇ ਚਾਂਦੀ ਦੇ ਗੈਹਣੇ, ਹਾਰਮੋ[illegible]ਮ ਵਾਜੇ ਆਪ ਸਜਨਾਂ ਦੀ ਤਕਲੀਫ ਦੂਰ ਕਰਨ ਦੀ [illegible] ਸਭ ਚੀਜਾਂ ਘਲ ਦੇਣ ਦਾ ਬੰਦੋਬਸਤ [illegible] ਹਰ ਇਕ ਚੀਜਾਂ ਘਰ ਬੈਠੇ ਸਾਡੀ ਮਾਰਫ਼ਤ ਕੀਤਾ ਹੋਇਆ [illegible] ਸਸਤੀਆਂ ਤੇ ਚੰਗੀਆਂ [illegible]

ਬਾਕੀ ਚੀਜ਼ ਵਸਤ ਜੇਕਰ ਤੁਸਾਂ ਖਰੀਦ ਕਰਨਾ [illegible] ਕੁਝ ਰੁਪਯੇ ਅਗਾਊ ਘਲਣੇ ਪੈਣਗੇ। ਅਰ ਪਤਾ ਆਪ[illegible] ਲਿਖਨਾ। ਅਰ ਨਵੀਨ ਸੂਚੀਪਤ੍ਰ ਸਾਡੇ ਪੁਸਤਕਾਲਯ ਦੀ [illegible] ਦੇ (ਮੁਫਤ) ਮਿਲਦੀ ਹੈ ਜੇ ਲੋੜ ਹੋਵੇ ਤਾਂ ਮੰਗਵਾ ਲੌ ਅਰ ਸਾ[illegible] ਹੇਠ ਲਿਖਿਆ ਪਤਾ ਸਦਾ ਯਾਦ ਰਖੋ॥

☞ **ਲੱਧਾ ਸਿੰਘ ਐਂਡਸਨ,**

ਪੁਸਕਾਂ ਛਾਪਣ ਤੇ ਵੇਚਨ ਵਾਲੇ ਤੇ

ਕਮਿਸ਼ਨ ਏਜੰਟਸ,

# ਸਿਦਕ ਖਾਲਸਾ

ਮਾਰੇ ਪਾਠਕ ਜੀ ! ਬਾਬਾ ਬੰਦਾ ਬਹਾਦੁਰ ਤੋਂ ਅਗੇ ਜੌਹਰਿ ਖਾਲਸਾ ਦਾ ਦੂਜਾ ਨੰਬਰ ਸਿਦਕ ਠਠ ਪੰਜਾਬੀ ਬੋਂਤਾਂ ਵਿਚ ਸ੍ਰੀਮਾਨ ਭਾਈ ਕਰਤਾਰਸਿੰਘ ਜੀ ਗਿਆਨੀ (ਪੰਜਾਬ ਯੂਨੀਵਰਸਟੀ) ਖਾਲਸਾ ਪੰਥ ਤੇ ਉਪਕਾਰ ਕੀਤਾ ਹੈ। ਜਿਸ ਵਿਚ ਬੰਦੇ ਬਹਾਦੁਰ ਦੇ ਮਗਰੋਂ ਬੰਦਈਆਂ ਦੇ ਟੁਟ ਜਾਣਾ, ਤੁਰਕ ਹਾਕਮਾਂ ਦੀ ਚਾਲਬਾਜ਼ੀ ਨਾਲ ਬੰਦਈਆਂ ਤੇ ਤਤ ਖਾਲਸਾ ਦੀ ਆਪਸ ਇਤਫਾਕੀ, ਸੂਬੇ ਖਾਨ ਬਹਾਦੁਰ ਤੇ ਯਾਹਯੇ ਖਾਂ ਦੇ ਜ਼ੁਲਮ, ਸਿੰਘਾਂ ਨੂੰ ਤਕਲੀਫਾਂ, ਖਾਲਸੇ ਦਾ ਤੇ ਬਹਾਦਰੀ, ਭਾਈ ਤਾਰਾਸਿੰਘ, ਭਾਈ ਤਾਰੂਸਿੰਘ, ਭਾਈ ਮਨੀਸਿੰਘ, ਭਾਈ ਸਬੇਗਸਿੰਘ, ਬਾਜਸਿੰਘ, ਭਾਈ ਮਤਾਬਸਿੰਘ, ਭਾਈ ਸੁਖਾਸਿੰਘ, ਭਾਈ ਬੋਤਾਸਿੰਘ, ਹਰੀਕਤਰਾਇ ਆਦਿਕ, ਜਪੀਆਂ ਦੀਆਂ ਸ਼ਹੀਦੀਆਂ, ਹਾਕਮਾਂ ਦੀ ਬੇਇਨਸਾਫੀ, ਦੇਸ ਦੀ ਬੇਚੈਨੀ, ਨਾਦਰ ਦੀ ਲੁਟ, ਦੇ ਜ਼ੁਲਮ ਰੂਪੀ ਸਮੁੰਦ੍ਰ ਵਿਚੋਂ ਸਿੰਘਾਂ ਨੇ ਤਲਵਾਰ ਦੇ ਜ਼ੋਰ ਪਾਰ ਲੰਘਣਾ, ਸਿੰਘਾਂ ਨੂੰ ਹਾਕਮਾਂ ਤਕਲੀਫਾਂ, ਸਿੰਘਾਂ ਦੇ ਸਿਰ ਮੁਲ ਵਿਕਣੇ, ਇਤਿਆਦਕ ਹਾਲ ਦਰਜ ਹਨ। ਇਸ ਦਰਦਭਰੀ ਨੂੰ ਪੜ੍ਹਕੇ ਉਹ ਕੇਹੜਾ ਕਠਨ ਹਿਰਦਾ ਹੋਵੇਗਾ ਜੋ ਹੰਝੂ ਨ ਕੇਰੇ ਛਪਕੇ ਤਿਆਰ ਹੋਗਿਆ ਹੈ। ਜਿਲਦਦਾਰ ।।।) ਪੰਜਾਬੀ ਦੇ ਕਦਰਦਾਨਾਂ ਵਾਸਤੇ ਇਹ ਇਕ ਅਸਚਰਜ ਸੁਗਾਤ ਹੈ। ਛੇਤੀ ਹੇਠ ਲਿਖੇ ਪਤੇ ਤੋਂ ਮੰਗਵਾ ਲਓ॥ ਇਸਤੋਂ ਅਗੇ ਜੌਹਰਿ ਖਾਲਸਾ ਦਾ ਤੀਜਾ ਨੰਬਰ ਅਥਵਾ

## ਖਾਲਸਾ

ਇਸ ਨਾਮ ਦਾ ਗ੍ਰੰਥ ਜਿਸਦੇ ਵਿੱਚ ਪੰਜਾਬ ਦੇ ਤੁਰਕ ਹਾਕਮਾਂ ਦੀ ਸਖਤੀ, ਸੂਬੇ ਲਾਹੌਰ ਦੀ ਸਿੰਘਾਂ ਦੇ ਨਾਲ ਦੁਸ਼ਮਨੀ ਲਖਪਤ ਇਮਨਾਬਾਦੀਏ ਤੇ ...ਾਂ ਦਾ ਘੱਲੂ ਘਾਰਾ, ਸੂਬੇ ਖਾਨ ਬਹਾ... ਦੇ ਬੇਟਿਆਂ ਦੀ ਬੇਇਤਫਾਕੀ, ਅਹਿਮਦਸ਼ਾਹ ਅਬਦਾਲੀ ਦੇ ਹਮਲੇ, ਸ੍ਰੀ ਦਰਬਾਰ ਸਾਹਿਬ ਅ... ਤਸਰ ਜੀ ਦਾ ਗਿਰਾਇਆ ਜਾਣਾ, ਮੁਰਾਦ ਬੇਗਮ ਦਾ ਕਾਬਲ ਜਾਣਾ, ਸਿੰਘਾਂ ਨੇ ਨਵੇਂ ਸਿ... ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੀ ਇਮਾਰਤ ...ਰ ਕਰਨੀ, ਮਰਹਟਿਆਂ ਦਾ ਪੰਜਾਬ ... ਹਮਲਾ, ਸਿੰਘਾਂ ਨੇ ਸਿਰਹਿੰਦ ਨੂੰ ਕਈ ਵਾਰ ...ਨਾ, ਸਿੰਘਾਂ ਨੇ ਰਾਜੇ ਬੀਕਾਨੀਰੀਏ ਦੀ ਮਦਦੇ ... ਜਾਰਜ ਟਾਮਸਨ ਸਾਹਿਬ ਨਾਲ ਸਿੰਘਾਂ ਦਾ ...ਬਲਾ, ਦੁਜਾਨਾ ਤੇ ਜੈਪੁਰ ਤੇ ਖਾਲਸੇ ਦਾ ਧਾਵਾ, ਰਾਜੇ ਜਵਾਹਰਮੱਲ ਭਰਥਪੁਰੀਏ ਦੀ ਦਿੱਲੀ ਤੇ ...ੜਾਈ, ਸਿੰਘਾਂਨੇ ਜਲਾਲਾਬਾਦ ਤੇ ਕਸੂਰੀ ਪਠਾਨਾਂਪਾਸੋਂ ਬ੍ਰਾਹਮਣੀ... ...ਆਂ, ਰਾਜੇ ਅਮਰਸਿੰਘ ...ਸੂਰ ਤੇ ਅਹਿਮਦਸ਼ਾਹ ਦਾ ਮੇਲ, ਅਬਦਾਲੀ ਦੇ ਬੇਟੇ ਤੈਮੂਰ... ...ਪੰਜਾਬ ਤੇ ਹਮਲੇ, ਦਿੱਲੀ ...ਕਮਤ ਦਾ ... ...ਹੋਣਾ ... ਕਈ ਛੋਟੇ ੨ ਪ੍ਰਸੰਗ ਹਨ॥

**ਏਹ ਗ੍ਰੰਥ ... ਕਰਤਾਰਸਿੰਘ ਜੀ ਗਿਆਨੀ ਦੀ ਕਲਮ ਵਿਚੋਂ ਨਿਕਲਿਆ ਹੈ ਜਿਸ ਕਲਮ ਵਿਚੋਂ ਨਿਕਲੇ ਹੋਏ ਬਾਬਾ ਬੰਦਾਬਹਾਦਰ ਤੇ ਸਿਦਕ ਖਾਲਸਾ ਅਰ ਪ੍ਰਹਿਲਾਦ ਭਗਤ ਨੇ ਮੋਈ ਹੋਈ ਪੰਜਾਬੀ ਨੂੰ ਫੇਰ ਨਵੇਂਸਿਰੇ ਜ਼ਿੰਦਿਆਂ ਕਰਦਿੱਤਾ ਹੈ ਤੇ ਏਹ ਤਿੰਨੇ ਗ੍ਰੰਥ ਪੰਜਾਬੀ ਦੀ ਕਦਰ ਵਾਲਿਆਂ ਪਾਸੋਂ ਥਾਂ ਥਾਂ ਉਪਮਾ ਕਰਵਾ ਰਹੇ ਹਨ। ਆਸ਼ਾ ਹੈ ਕਿ ਜਲਦੀ ਤਿਆਰ ਹੋ ਜਾਵੇਗਾ, ਜੇਹੜੇ ਸੱਜਨ ਪਹਿਲਾਂ ਦਰਖਾਸਤਾਂ ਭੇਜਨਗੇਓਨਾਂ ਪਾਸੋਂ ਵੀ.ਪੀ.ਦਾ ਖਰਚ ਨਹੀਂ ਲੀਤਾ ਜਾਵੇਗਾ (ਮਾਫ਼)** ॥ ਇਸ ਪਤੇ ਤੋਂ ਸਭਤਰਾਂ ਦੀਆਂ ਪੁਸਤਕਾਂ ਖ਼ਰੀਦੋ ਤੇ ਦਰਖ਼ਾਸਤਾਂ ਭੇਜੋ—



**ਭਾਈ ਲਧਾਸਿੰਘ ਐਂਡ ਸਨ**

ਪੁਸਤਕਾਂ ਛਾਪਣ ਤੇ ਵੇਚਣਵਾਲੇ, ਲੁਹਾਰੀ ਦਰਵਾਜ਼ਾ, ...

## ਲੋੜ ਪੂਰੀ ਹੋਗਈ !

ਸਰਬੱਤ ਗੁਰੂ ਘਰ ਦੇ ਪਜਾਰਿਆਂ ਨੂੰ ਵਿਦਿਤ ਹੋਵੇ ਜੋ ਆਪਨੂੰ ਕਿ ਪੁਸਤਕ ਦੀ ਲੋੜ ਹੋਵੇ ਤੁਸੀ ਵੀ.ਪੀ. ਦ੍ਵਾਰਾ ਯਾ ਅਗਾਊ ਮੁਲ ਘੱਲ ਸਾਥੋਂ ਖਰੀਦੋ। ਅਸੀ ਆਪਨੂੰ ਬੜੇ ਭਰੋਸੇ ਨਾਲ ਇਹ ਆਖਦੇ ਹਾਂ ਸਾਡੇ ਵਰਗੇ ਸਸਤੇ ਅਰ ਚੰਗੇ ਸੁਧ ਪੁਸਤਕ ਆਪਨੂੰ ਕੋਈ ਨਹੀਂ ਦੇ ਗਾ, ਤੁਸੀ ਇਕ ਵਾਰ ਵਿਵਹਾਰ ਕਰਕੇ ਪਰਖੋ ਤੇ ਅਜ਼ਮਾਓ ਹੋਰ ਹ ਭਾਂਤ ਦੇ ਪੁਸਤਕ ਗੁਰਮੁਖੀ ਉਰਦੂ ਨਾਗਰੀ ਆਦਕ ਸਾਡੇ ਪਾਸੋਂ ਸਵੱ ਤੇ ਸੁਧ ਮਿਲ ਸਕਦੇ ਹਨ, ਹੋਰ ਸੁਗਾਤਾਂ(ਵਸਤਾਂ)ਜੋ ਆਪਨੂੰ ਲੋੜ ਹੋ ਉਹ ਭੀ ਭੇਜ ਦੇਂਦੇ ਹਾਂ, ਕੰਘੇ ਕੜੇ ਕ੍ਰਿਪਾਨਾਂ ਆਦਕ ਵੀ ਸਾਥੋਂ ਮਿਲ ਹਨ, ਬਸਤ੍ਰ ਹਰਪ੍ਰਕਾਰ ਦੇ ਤੇ ਘੜੀਆਂ ਚਾਕੂ ਰੇਸ਼ਮੀ ਨਾਲੇ ਤੇ ਟਸ ਸਾਫੇ ਪ੍ਾਂਦੇ ਹਰ ਇਕ ਰੋਗ ਦੀਆਂ ਦਵਾਈਆਂ ਅਰ ਕਲਮਾਂ ਧੁਸੇ,ਲੋ ਈਆਂ, ਸੋਨੇ ਚਾਂਦੀ ਦੇ ਗਹਿਣੇ ਹਾਰ[illegible]ੀਅਮ ਵਾਜੇ ਆਪ ਸਜਨਾਂ ਦੀ ਲੋੜ ਪੂਰੀ ਕਰਨ ਦੀ ਖਾਤਰ ਸ[illegible]ਜਾਂ ਘਲ ਦੇਣ ਦਾ ਬੰਦੋਬਸ ਕੀਤਾ ਹੋਇਆ ਹੈ, ਤੁਸੀ [illegible] ਚੀਜ਼ ਘਰ ਬੈਠੇ ਮੰਗਵਾ ਸਕਦੇ ਹੋ,

ਇਹ ਗੱਲ ਚੇਤੇ ਰਖੋ [illegible]ਤਕਾਂ ਦੇ ਬਿਨਾ ਬਾਕੀ ਚੀਜ਼ਾਂ ਲਈ ਅਧੇ ਰੁਪੈ ਪਹਿਲਾਂ ਘਲੋ ਅ[illegible] ਅਸੀ ਧਰਮ ਤੇ ਕਾਨੂਨ [illegible]ਧ ਕੋਈ ਚੀਜ਼ ਨਹੀਂ ਘਲਾਂਗੇ ॥



ਧੋਖੇ [illegible]

ਸੱਜਨੋ ਤੇ ਵੀਰੋ ! ਇਹ ਕੌਣ ਨਹੀਂ ਜਾਣਦਾ ਕਿ ਭਾਈ ਕਰਤਾਰ ਸਿੰਘ ਜੀ ਗਿਆਨੀ ਦੀ ਰਸ ਭਰੀ ਕਵਿਤਾ ਤੇ ਉਨਾਂ ਦੀ ਮਿਹਨਤ ਦੀ ਥਾਂ ਥਾਂ ਚਰਚਾ ਹੋਰਹੀ ਹੈ। ਹਰ ਪਾਸਿਓਂ ਦਬਾਦਬ ਉਨ੍ਹਾਂ ਦੇ ਰਚਿਤ ਗ੍ਰੰਥਾਂ ਦੀਆਂ ਮੰਗਾਂ ਆ ਰਹੀਆਂ ਹਨ। ਇਸ ਸਚਾਈ ਤੇ ਮਿਹਨਤ ਦੀ ਕਦਰ ਹੁੰਦੀ ਵੇਖ ਦੋਖੀ ਨਹੀਂ ਸਹਾਰ ਸਕਦੇ ਤੇ ਈਰਖਾ ਕਰਦੇ ਹਨ ਅਤੇ ਗਾਹਕ ਨੂੰ ਪੁਸਤਕ ਹੋਰ ਦੀ ਹੋਰ ਦੇ ਦੇਂਦੇ ਹਨ, ਸੋ ਯਾਦ ਰਖੋ ਧੋਖਾ ਨਾ ਖਾਣਾ, ਪੁਸਤਕ ਖਰੀਦਨ ਵੇਲੇ ਕਵਿ ਭਾਈ ਕਰਤਾਰਸਿੰਘ ਜੀ ਗਜ਼ਾ[illegible] ਤੇ ਭਾਈ ਲੱਧਾਸਿੰਘ ਪੁਸਤਕਾਂਵਾਲੇ ਲਾਹੌਰ ਦਾਨਾਉਂ ਵੇਖਲਿਆ ਕਰੋ॥

ਪੁਸਤਕਾਂ ਤੇ ਮਾਲ ਮੰਗਾਨ ਦਾ ਪਤਾ ਇਹ ਹੈ ਭਾਈ ਲੱਧਾਸਿੰਘ ਐਂਡ ਸਨ

ਪੁਸਤਕਾਂ [illegible]

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ,
ਹਰਨਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥ (ਗੁਃ ਵਾਃ,

# ਪੰਜਾਬੀ ਮਹਾਤਮਾ

ਅਰਥਾਤ

# ਸਭ ਤੋਂ ਵਡਾ ਪ੍ਰਹਿਲਾਦ ਭਗਤ

## ਭਾਈ ਕਰਤਾਰਸਿੰਘ ਜੀ ਗਜਾਨੀ ਗ੍ਰੰਥੀ ੪੭

...ਆ ਦਾ ਜੀਵਨ ਬ੍ਰਿਤਾਂਤ ਕੌਨ ਨਹੀਂ ਜਾਨਦਾ ਅਰ ...
...ਦ ਭਗਤ ਨੇ ਕਿਨ੍ਹਾਂ ੨ ਕਸ਼ਟਾਂ ਅਰ ...
... ਹੇ ਮਹਾਤਮਾ ਦਾ ਪੂਰਨ ਜੀਵਨ ਬ੍ਰਿਤਾਂਤ ਪੰਜਾਬੀ ਬੈਂ...
ਨੇ ਅਨੋਖੇ ਅਤੇ ਨਿਰਾਲੇ ਢੰਗ ਵਿਚ ਬੜੇ ਪ੍ਰੇਮ ਅਤੇ ਜਤਨ
ਕਹਿਨ, ਸੁਨਨ ਅਰ ਵੇਖਨ ਵਿਚ ਫਰਕ ਹੈ। ਇਸ ਵਿਚ ਪ੍ਰਹਿ...
...ਨਾ ਅਰ ਰਾਮਨਾਮ ਦਾ ਉਚਾਰਨ ਕਰਨਾ, ਆਪਣੇ ਅਗਜਾਨੀ ਪਿਤ...
ਹੁਕਮ ਅਨੁਸਾਰ ਸੂਲੀ ਚੜ੍ਹਨਾ, ਮਸਤ ਹਾਥੀ ਅਗੇ ਪੈਨਾ, ਪਰਬਤ ਤੋਂ ਡਿਗਨਾ, ਸੱਕੀ ਭੂਆ ਹੋਲ...
ਨੇ ਲੈਕੇ ਚਿਖਾ ਬਲਦੀ ਵਿਚ ਬੈਠਨਾ। ਇਸ ਅਤਿ ਭਿਆਨਕ ਪ੍ਰੀਖਜਾਂ ਨੂੰ ਪਰਤਾਕੇ ਅਤੇ ਨਾਮ...
ਸੱਚੇ ਭਗਤ ਨੂੰ ਕਸ਼ਟ ਵਿਚ ਪਿਆਂ ਦੇਖਕੇ ਵਾਹਿਗੁਰੂ ਅਕਾਲਪੁਰਖ ਦੇ ਹੁਕਮ ਵਿਚ ਸ੍ਰੀ ਨਰਸਿੰਘ...
ਅਵਤਾਰ ਧਾਰਣ ਕਰਕੇ ਹਰਨਾਕਸ਼ ਨੂੰ ਮਾਰਨਾ ਅਰ ਭਗਤ ਦੀ ਰਖਜਾ ਕਰਕੇ ਆਪਣੇ ਪਜਾਰੇ ਭਗ...
ਦਾ ਉਧਾਰ ਕਰਨਾ॥ ਪਾਠਕ ਜੀ! ਇਹ ਉਹ ਭਗਤ ਹੈ ਜਿਸਨੇ ਰਾਮ ਨਾਮ ਦਾ ਉਚਾਰਣ ਕਰ...
ਅਤਿ ਕਸ਼ਟ ਅਰ ਦੁਖ ਸਹਿਕੇ ਧਰਮ ਦੀ ਪਾਲਨਾ ਕੀਤੀ ਅਰ ਆਪਣੇ ਪ੍ਰਾਣਾਂ ਦੀ ਕੁਝ ਪ੍ਰਵਾਹ...
ਕੀਤੀ। ਬੜੇ ਸੁੰਦਰ ਕਾਗਤ ਮੂਰਤਾਂ ਸਮੇਤ ਅਰ ਮੋਟੇ ਟੈਪ ਵਿਚ ਛਪਕੇ ਵਿਕ ਰਿਹਾ ਹੈ। ਬਹੁਤ ...
ਰਹਿਗਏ ਹਨ, ਛੇਤੀ ਮੰਗਵਾਓ ਨਹੀਂ ਤਾਂ ਦੂਜੀ ਵਾਰ ਉਡੀਕਨਾ ਪਏਗਾ, ਮੋਖ ਕੇਵਲ ਚਾਰ ਆ...
...ਗ੍ਰੰਥ ਨਾਗਰੀ ਵਿਚ ਭੀ ਛਪਦਾ ਪਿਆ ਹੈ ਜੋ ਝਬਦੇ ਹੀ ਤਿਆਰ ਹੋ ਜਾਏਗਾ॥ ਉਰਦੂ ਵਿਚ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ

ਜਿਸਦੇ ਪੰਨੇ ੧੪੩੦ ਤੇ ਹਰਇਕ ਪਤ੍ਰੇ ਤੇ ਵੇਲ ਹੈ। ਕਾਗਜ਼ ਛਾਪਾ ਬਹੁਤ ਮੋਟਾ ਸੁੰਦਰ, ਲਾਹੌਰ ਦੀ ਸੰਗਤ ਨੇ ਅਤੀ ਸੁਧ ਕਰਾਕੇ ਬੜੇ ਪ੍ਰੇਮ ਨਾਲ ਛਪਵਾਇਆ ਹੈ, ਅਰ ਅਸਾਂ ਤੁਨਾਂ ਪ... ਖਰੀਦ ਕਰ ਲਿਆ ਹੈ ਤੇ ਸਸਤਾ ਹੋਣ ਦੇ ਕਾਰਣ ਹਥੋ ਹਥੀ ਵਿਕ ਰਿਹਾ ਹੈ। ਬਿਉਪਾਰੀ ਭੀ ਸਾਥ ਖਰੀਦਦੇ ਹਨ। ਸੋ ਜੇਕਰ ਆਪਨੂੰ ਲੋੜ ਹੋਵੇ ਤਾਂ ਆਪ ਭੀ ਬਹੁਤ ਝਬਦੇ ਮੰਗਵਾ ਲਓ। ਬਹੁਤ ਥੋ... ਬਾਕੀ ਰਹਿਗਏ ਹਨ, ਵੇਰਵਾ ਮੋਖ ਅਗੇ ਲਿਖਜਾ ਹੈ। ਜਿਲਦ ਸਾਰੇ ਚਮੜੇ ਦੀ ੧੦) ਪੁਸ਼ਤਾ ਚਮੜ ਬਾਕੀ ਵਲੈਤੀ ਕਪੜਾ ੯) ਜਿਲਦ ਕੇਵਲ ਵਲੈਤੀ ਕਪੜੇ ਦੀ ੭॥) ਜਿਲਦਾਂ ਪਕੀਆਂ ਤੇ ਸੋਹਣੀਆ ਸ਼ਰਾਜਾ ਬਧਾ ਹੋਇਆ ਅਰ ਚਾਂਦੀ ਦਾ ਉਤੇ ਬੜਾ ਸੋਹਣਾ ਕੰਮ ਕੀਤਾ ਹੋਇਆ ਦਰਸ਼ਨ ਦੇ ਯੋਗ ਹੈ ਖਰੀਦਾਰ ਘਟ ਤੋਂ ਘਟ ਅਧਾ ਮੋਖ ਪਹਿਲਾਂ ਘਲਣ। ਟੈਪ ਦਾ **ਨਮੂਨਾ** ☞ ਇਹੋ ਹੈ

# ਭਰਥਰੀ ਬਿਲਾਸ

ਕ੍ਰਿਤ ਸ੍ਰੀਮਾਨ ਸੰਤ ਧਰਮਦਾਸ ਜੀ—ਮਹਾਰਾਜਾ ਭਰਥਰੀ ਜੀਦਾ ਸੰਪੂਰਨ ਜੀਵਨ ਬ੍ਰਿਤਾਂ... ਪੰਜਾਬੀ ਬੈਂਤਾਂ ਵਿਚ ਤੀਜੀ ਵਾਰ ਛਪਗਿਆ ਹੈ। ਬਹੁਤ ਰਸ ਭਰੀ ਕਵਿਤਾ ਹੈ, ਪੜ੍ਹਕੇ ਰਾਜਾ ਭਰਥਰ ਜੀਦੇ ਦਰਸ਼ਨ ਕਰੋ ਤੇ ਆਪਣੇ ਆਤਮਾ ਨੂੰ ਸੁਧਾਰੋ। ਇਸ ਵਿਚ ਬੜੇ ਕੂਟ ਕੂਟਕੇ ਗਿਆਨ ਭਰੇ ਹੋ ਹਨ, ਇਹ ਪੁਸਤਕ ਜ਼ਰੂਰ ਹੀ ਪੜ੍ਹਨ ਦੇ ਜੋਗ ਹੈ, ਮੋਖ ਬਹੁਤ ਥੋੜਾ ਕੇਵਲ ।।।) ਹੈ॥

ਸਭ ਤਰਾਂ ਦੀਆਂ ਪੁਸਤਕਾਂ ਤੇ ਹੋਰ ਚੀਜ ਵਸਤੂ ਮੰਗਾਉਣ ਦਾ ਇਹੋ ਪਤਾ ਯਾਦ ਰਖਨਾ—



## ਭਾਈ ਲੱਧਾਸਿੰਘ ਐਂਡ ਸਨ

ਸਿਲਸਿਲਾ ਜੌਹਰਿ ਖ਼ਾਲਸਾ ਨੰ: ੧

ਅਰਥਾਤ

# ਬਾਬੇ ਬੰਦੇ ਬਹਾਦਰ

ਦਾ

## ਠੇਠ ਪੰਜਾਬੀ ਬੈਂਤਾਂ ਵਿਚ [illegible]

ਜਿਸ ਵਿਚ

ਸ੍ਰੀ ਗੁਰੂ ਦਸਮੇਸ਼ ਜੀ ਦਾ ਦੱਖਣ ਨੂੰ ਜਾਣਾ, ਮਾਧੋਦਾਸ ਬੈਰਾਗੀ ਨੂੰ ਪਦਵੀ ਦੇਕੇ ਤੇ ਆਪਣਾ ਸ਼ਿਖ ਬਨਾਕੇ ਪੰਜਾਬ ਵੱਲ ਭੇਜਣਾ, ਬੰਦੇ ਬਹਾਦੁਰ ਨੇ ਪੰਜਾਬ ਵਿੱਚ ਆਕੇ ਸਾਹਿਬਜ਼ਾਦਿਆਂ ਦੇ ਵੈਰ ਲੈਣੇ, ਸਰਹਿੰਦ, ਸਮਾਣੇ ਆਦਿਕ ਬੜੇ ੨ ਸ਼ਹਿਰਾਂ ਦਾ ਨਾਸ ਕਰਨਾ, ਦੇਸ ਰਖ੍ਯਾ ਦੇ ਵਾਸਤੇ ਬਾਦਸ਼ਾਹੀ ਫੌਜ ਅਰ ਤੁਰਕਾਂ ਦੇ ਨਾਲ ਕਈ ਵਰ੍ਹੇ ਵੱਡੇ ਵੱਡੇ ਜੰਗ ਕਰ, ਬਾਈਧਾਰਾਂ ਦੇ ਰਾਜਿਆਂ ਨੂੰ ਆਪਣੇ ਅਧੀਨ ਕਰਕੇ, ਖਾਲਸੇ ਦਾ ਝੰਡਾ ਝੁਲਾਣਾ ਆਦਿਕ, ਬੜੀ ਸੁਰੀਲੀ ਰਸ ਭਰੀ ਕਵਿਤਾ ਵਿਚ ਵਰਣਨ ਹੈ

ਜਿਸਨੂੰ

**ਭਾਈ ਕਰਤਾਰ ਸਿੰਘ ਗਜ਼ਨੀ ਕਲਾਸਵਾਲੀਏ**

ਕਰਤਾ

ਸਦਕ ਖ਼ਾਲਸਾ' 'ਤੇਗ਼ ਖ਼ਾਲਸਾ' 'ਪ੍ਰਹਲਾਦ ਭਗਤ'

ਆਦਿਕ ਨੇ ਬੜੀ ਮਿਹਨਤ ਨਾਲ ਤਿਆਰ ਕੀਤਾ

ਤੇ

ਪੰਥ ਦੇ ਲਾਭ ਲਈ

**ਭਾਈ ਲੱਧਾ ਸਿੰਘ ਐਂਡ ਸਨ**

ਪੁਸਤਕਾਂ ਛਾਪਣ ਤੇ ਵੇਚਣ ਵਾਲੇ ਲੁਹਾਰੀ ਦਰਵਾਜ਼ਾ ਲਾਹੌਰ

ਨੇ

ਕਰਤਾ ਦੀ ਆਗਿਆ ਅਨੁਸਾਰ 'ਬੰਬੇ ਮਸ਼ੀਨ ਪ੍ਰੈਸ ਲਾਹੌਰ' ਵਿਚ

ਦੁਨੀਚੰਦ ਪ੍ਰਿੰਟਰ ਦੇ ਅਧਿਕਾਰ ਨਾਲ ਛਪਵਾਯਾ

੧ ਹਜ਼ਾਰ ਸੰ: ਗੁ: ਨਾ: ੪੪੨

ਦੂਜੀ ਵਾਰ ੧੦੦੦ ਮੋਖ ।।।।